


ਪ੍ਰਕਾਸ਼ਨ ਨੰ.
427

# ਅਨਮੋਲ ਵਿਰਸੇ ਦੇ ਵਾਰਿਸ ਨੂੰ

100 ਰੁਪਏ
$ 10

ਪ੍ਰਕਾਸ਼ਕ :
ਸਿੱਖ ਮਿਸ਼ਨਰੀ ਕਾਲਜ (ਰਜਿ.)
ਲੁਧਿਆਣਾ।

੧ੴ ਵਾਹਿਗੁਰੂ ਜੀ ਕੀ ਫ਼ਤਹਿ॥

ਪ੍ਰਕਾਸ਼ਨ ਨੰ: 427

# ਅਨਮੋਲ ਵਿਰਸੇ ਦੇ ਵਾਰਿਸ ਨੂੰ !



ਲੇਖਕ :
ਸ: ਹਰਜੀਤ ਸਿੰਘ

ਪ੍ਰਕਾਸ਼ਕ
ਸਿੱਖ ਮਿਸ਼ਨਰੀ ਕਾਲਜ (ਰਜਿ:)
ਲੁਧਿਆਣਾ।

# ਅਨਮੋਲ ਵਿਰਸੇ ਦੇ ਵਾਰਿਸ ਨੂੰ !

ਲੇਖਕ : ਸ: ਹਰਜੀਤ ਸਿੰਘ



ਪ੍ਰਕਾਸ਼ਕ : **ਸਿੱਖ ਮਿਸ਼ਨਰੀ ਕਾਲਜ (ਰਜਿ:), ਲੁਧਿਆਣਾ।**
ਫ਼ੋਨ : 0161-5021815, 99144-21815

ਛਾਪਕ : ਬਰਾਈਟ ਪ੍ਰਿੰਟਰਜ਼, ਜਲੰਧਰ।

ਟਾਈਪਸੈਟਿੰਗ : ਸੁਰਜੀਤ ਕੰਪਿਊਟਰਜ਼, ਬਸਤੀ ਸ਼ੇਖ, ਜਲੰਧਰ।
ਫ਼ੋਨ : 94637-64811, 98760-71280

## ਸਿੱਖ ਮਿਸ਼ਨਰੀ ਕਾਲਜ (ਰਜਿ:)

1051/14, ਫ਼ੀਲਡ ਗੰਜ, ਲੁਧਿਆਣਾ-141 074 ਫ਼ੋਨ : 0161-5021815
**Website : www.sikhmissionarycollege.org**
**E-mail : query@smcludhiana.com**

**ਸਬ-ਆਫ਼ਿਸ :**
C-135, ਮਾਨਸਰੋਵਰ ਗਾਰਡਨ, ਨਵੀਂ ਦਿੱਲੀ-110015.
ਫ਼ੋਨ : 011-65330502, 011-45771187

**ਅਤੇ ਸਿੱਖ ਮਿਸ਼ਨਰੀ ਕਾਲਜ ਦੇ ਸਭ ਸਰਕਲਾਂ ਪਾਸੋਂ**

# ਤਤਕਰਾ

# ਜਿਸ ਨੋ ਤੇਰੀ ਮਿਹਰ

ਕਿਸੇ ਵੀ ਪ੍ਰਾਣੀ ਦਾ ਸੁਭਾਅ ਅਤੇ ਕਿਰਦਾਰ ਢਾਲਣ ਵਿਚ ਮਾਤਾ-ਪਿਤਾ ਵਲੋਂ ਮਿਲੇ ਸੰਸਕਾਰ ਅਤੇ ਸਮਾਜਿਕ ਆਲੇ-ਦੁਆਲੇ ਦਾ ਬੜਾ ਅਹਿਮ ਯੋਗਦਾਨ ਹੁੰਦਾ ਹੈ। ਸ: ਹਰਜੀਤ ਸਿੰਘ ਨੂੰ ਵਾਹਿਗੁਰੂ ਦੀ ਕਿਰਪਾ ਸਦਕਾ ਗੁਰੂ ਰੰਗ ਵਿਚ ਰੰਗੇ ਮਾਤਾ-ਪਿਤਾ ਦਾ ਪਿਆਰ ਅਤੇ ਗੁਰਬਾਣੀ ਨਾਲ ਜੁੜੇ ਸਾਥੀਆਂ ਦੀ ਸੰਗਤ ਨਸੀਬ ਹੋਈ ਹੈ।

ਪਿਛਲੇ ਤਿੰਨ ਦਹਾਕਿਆਂ ਤੋਂ ਸਿੱਖ ਮਿਸ਼ਨਰੀ ਕਾਲਜ ਨਾਲ ਜੁੜਨ ਕਰਕੇ ਤੱਤ ਗੁਰਮਤਿ ਦੇ ਗਿਆਨ ਵਿਚ ਗੜੁਚ ਇਸ ਵੀਰ ਨੂੰ ਸੱਚ ਆਖਣ ਦੀ ਜ਼ੁਰਅਤ ਨੇ ਇਕ ਵਿਲੱਖਣ ਪੰਥਕ ਬੁਲਾਰਾ, ਕਥਾਕਾਰ ਤੇ ਕਲਮ ਦਾ ਧਨੀ ਬਣਾ ਦਿੱਤਾ। ਲੰਮੇ ਅਰਸੇ ਤੋਂ ਸਿੱਖ ਫੁਲਵਾੜੀ ਮੈਗਜ਼ੀਨ ਦੀ ਸੰਪਾਦਨ ਦੀ ਜ਼ਿੰਮੇਵਾਰੀ ਕਾਲਜ ਨੇ ਇਹਨਾਂ ਨੂੰ ਦਿੱਤੀ, ਜਿਸ ਨੂੰ ਤਨਦੇਹੀ 'ਤੇ ਪੂਰੀ ਇਮਾਨਦਾਰੀ ਨਾਲ ਨਿਭਾ ਰਹੇ ਹਨ।

ਸਿੱਖ ਪੰਥ ਨੂੰ ਨਿਤ-ਨਵੀਆਂ ਸਮੱਸਿਆਵਾਂ ਨਾਲ ਜੂਝਣਾ ਪੈਂਦਾ ਹੈ ਜਿਹਨਾਂ ਨੂੰ ਬੜੀ ਬੇਬਾਕੀ ਨਾਲ ਹਰ ਮਹੀਨੇ ਮੈਗਜ਼ੀਨ ਵਿਚ ਲਿਖ ਕੇ ਸੰਗਤਾਂ ਨੂੰ ਜਾਗਰੂਕ ਕਰਦੇ ਹਨ। ਇਹ ਲਿਖਤਾਂ ਮਹਿਜ਼ ਸੰਪਾਦਕੀ ਨੋਟ ਹੀ ਨਹੀਂ ਸਗੋਂ ਸਿੱਖ ਕੌਮ ਦੇ ਇਤਿਹਾਸਕ ਦਸਤਾਵੇਜ਼ ਬਣ ਗਏ ਹਨ। ਇਸੇ ਕਰਕੇ ਇਹਨਾਂ ਸੰਪਾਦਕੀ ਲੇਖਾਂ ਨੂੰ ਪੁਸਤਕ ਰੂਪ ਵਿਚ ਸਾਂਭ ਕੇ ਸੰਗਤਾਂ ਨੂੰ ਭੇਟਾ ਕੀਤਾ ਜਾ ਰਿਹਾ ਹੈ।

—ਦਾਸ

ਰਾਜਾ ਸਿੰਘ 'ਮਿਸ਼ਨਰੀ'

# ਹਮ ਕੀਰੇ ਕਿਰਮ ਸਤਿਗੁਰ ਸਰਣਾਈ

ਕਰਤਾਰ ਦਾ ਬਿਰਧ ਹੈ ਕਿ ਉਹ ਪੈਰਾਂ ਹੇਠ ਰੁਲਦਿਆਂ ਨੂੰ ਸੂਝ ਬਖ਼ਸ਼ ਕੇ ਆਪਣੇ ਗਲੇ ਨਾਲ ਲਾ ਲੈਂਦਾ ਹੈ। ਜਿਸ ਉੱਤੇ ਪ੍ਰਭੂ-ਪਿਤਾ ਪ੍ਰਸੰਨ ਹੋ ਜਾਵੇ, ਉਸ ਨੂੰ ਸੰਸਾਰ ਦੀਆਂ ਕੂੜੀਆਂ ਪਾਤਸ਼ਾਹੀਆਂ ਤੇ ਪਰੇ ਕਰ ਆਪਣੀ ਸਿਫ਼ਤਿ-ਸਾਲਾਹ ਦੀ ਦਾਤ ਬਖ਼ਸ਼ਸ਼ ਕਰ ਦਿੰਦਾ ਹੈ।

ਗੱਲ ਸੰਨ 1978 ਸਤੰਬਰ-ਅਕਤੂਬਰ ਦੀ ਹੈ ਜਦ ਅੰਦਰ ਤੜਪ ਪੈਦਾ ਹੋਈ, ਗੁਰੂ ਕੋਲੋਂ ਅੰਮ੍ਰਿਤ ਦੀ ਦਾਤ ਲੈ ਗੁਰੂ ਵਾਲੇ ਬਣ ਕੇ ਜੀਵਨ ਜੀਊਣ ਦੀ ਜੁਗਤੀ ਮਿਲ ਸਕੇ। ਪਰ ਦੁਨਿਆਵੀ ਰੁਕਾਵਟਾਂ ਅੱਗੇ ਆ ਕੇ ਰਸਤਾ ਰੋਕ ਦਿੰਦੀਆਂ। ਅੰਮ੍ਰਿਤ ਛਕ ਕੇ ਸ੍ਰੀ ਸਾਹਿਬ (ਕ੍ਰਿਪਾਨ) ਕਿਵੇਂ ਪਾਵਾਂਗੇ, ਪੈਂਟ ਅੰਦਰ ਕਮੀਜ਼ ਕਿਵੇਂ ਦਿੱਤੀ ਜਾ ਸਕੇਗੀ। ਜਦ ਗੁਰੂ ਨੇ ਮਿਹਰ ਕਰਨੀ ਹੋਵੇ ਤਾਂ ਕੋਈ ਨਾ ਕੋਈ ਰਸਤਾ ਨਿਕਲ ਹੀ ਆਉਂਦਾ ਹੈ। ਅਚਾਨਕ ਇਕ ਦਿਨ ਸੜਕ 'ਤੇ ਜਾਂਦਿਆਂ ਇਕ ਸਰਦਾਰ ਸਾਹਿਬ ਸਕੂਟਰ 'ਤੇ ਜਾ ਰਹੇ ਸਨ ਤੇ ਉਹਨਾਂ ਦੀ ਕਮੀਜ਼ ਵਿਚੋਂ ਪਹਿਨੀ ਹੋਈ ਸ੍ਰੀ ਸਾਹਿਬ ਦਾ ਗਾਤਰਾ ਸਾਫ਼ ਨਜ਼ਰ ਆ ਰਿਹਾ ਸੀ। ਮੈਂ ਤੇ ਮੇਰੇ ਛੋਟੇ ਵੀਰ ਨੇ ਆਪਣਾ ਸਕੂਟਰ ਉਹਨਾਂ ਅੱਗੇ ਲਿਆ ਕੇ ਖੜ੍ਹਾ ਕਰ ਦਿੱਤਾ ਤੇ ਉਹਨਾਂ ਨੂੰ ਰੋਕ ਕੇ ਪੁੱਛਿਆ ਕਿ ਆਪ ਸ੍ਰੀ ਸਾਹਿਬ ਪਾ ਕੇ ਕਮੀਜ਼ ਪੈਂਟ ਅੰਦਰ ਕਿਵੇਂ ਦਿੰਦੇ ਹੋ। ਉਸ ਗੁਰਮੁਖ ਪਿਆਰੇ ਨੇ ਸੜਕ 'ਤੇ ਹੀ ਕਮੀਜ਼ ਦੇ ਬਟਨ ਖੋਲ੍ਹ ਸਾਨੂੰ ਸਮਝਾ ਦਿੱਤਾ ਕਿ ਸਿਰੀ ਸਾਹਿਬ ਪਾ ਕੇ ਕਮੀਜ਼ ਪੈਂਟ ਪਹਿਨਣ ਵਿਚ ਕੋਈ ਤਕਲੀਫ਼ ਨਹੀਂ ਹੁੰਦੀ। ਸਾਨੂੰ ਸਾਡਾ ਪਤਾ ਪੁੱਛ ਕੇ ਉਹ ਚਲੇ ਗਏ। ਹੈਰਾਨੀ ਤਾਂ ਉਸ ਵਕਤ ਹੋਈ ਜਦੋਂ ਅਗਲੇ ਹੀ ਦਿਨ ਉਸ ਗੁਰੂ ਕੇ ਪਿਆਰੇ ਨੇ ਦੁਕਾਨ 'ਤੇ ਦੋ ਸਿੰਘਾਂ ਨੂੰ ਭੇਜ ਦਿੱਤਾ ਤੇ ਸਾਨੂੰ ਅੰਮ੍ਰਿਤ ਛੱਕਣ ਲਈ ਪ੍ਰੇਰਿਤ ਕੀਤਾ। ਇਹ ਮਿਸ਼ਨਰੀ ਵੀਰ ਸਨ ਸ: ਰਾਜਾ ਸਿੰਘ ਜੀ ਜਲੰਧਰ ਜਿਨ੍ਹਾਂ ਤੋਂ ਪ੍ਰੇਰਣਾ ਲੈ ਗੁਰੂ ਪਾਸੋਂ ਅੰਮ੍ਰਿਤ ਦੀ ਦਾਤ ਮਿਲੀ ਤੇ ਮਿਸ਼ਨਰੀ ਕਾਲਜ ਨਾਲ ਸੰਬੰਧ ਜੁੜਿਆ।

ਅਕਾਲ ਪੁਰਖ ਨੇ ਕ੍ਰਿਪਾ ਕੀਤੀ, ਦੋ ਸਾਲਾ ਸਿੱਖ ਮਿਸ਼ਨਰੀ ਪੱਤਰ ਵਿਹਾਰ ਕੋਰਸ ਪਾਸ ਕੀਤਾ ਤੇ ਕਾਲਜ ਵਲੋਂ ਪ੍ਰਕਾਸ਼ਿਤ ਮਾਸਿਕ ਪੱਤਰ ਦੇ ਲਾਈਫ਼ ਮੈਂਬਰ ਗੁਰਮਤਿ ਦੀ ਲੋਅ ਨਾਲ ਜੀਵਨ ਰੌਸ਼ਨ ਹੋਣ ਲੱਗ ਪਿਆ। ਆਪਣੇ ਸੇਵਕ ਕੋਲੋਂ ਮਾਲਕ ਨੇ ਸਿੱਖ ਮਿਸ਼ਨਰੀ ਕਾਲਜ ਲੁਧਿਆਣਾ ਦੀਆਂ ਵੱਖ-ਵੱਖ ਸਰਗਰਮੀਆਂ ਵਿਚ ਹਿੱਸਾ ਲੈਣ ਦੀ ਪ੍ਰੇਰਣਾ ਬਖਸ਼ਿਸ਼ ਕੀਤੀ। ਪ੍ਰਿੰ: ਹਰਿਭਜਨ ਸਿੰਘ ਜੀ ਨੇ ਆਪਣੇ ਨਿਕਟ ਰੱਖ ਗੁਰਮਤਿ ਦੀ ਜਾਣਕਾਰੀ ਬਖਸ਼ਿਸ਼ ਕੀਤੀ। ਸੰਨ 1993 ਤੋਂ ਸਿੱਖ ਫੁਲਵਾੜੀ ਮਾਸਿਕ ਪੱਤਰ ਦੇ ਸੰਪਾਦਕ ਦੀ ਸੇਵਾ ਕਾਲਜ ਪ੍ਰਬੰਧਕਾਂ ਵਲੋਂ ਸੌਂਪੀ ਗਈ ਤੇ ਅਕਾਲ ਪੁਰਖ ਦੇ ਬਖ਼ਸ਼ੇ ਉੱਦਮ ਤੇ

ਮਿਸ਼ਨਰੀ ਵੀਰਾਂ ਵਲੋਂ ਬਖ਼ਸ਼ੇ ਸਹਿਯੋਗ ਨਾਲ ਇਹ ਸੇਵਾ ਵਾਹਿਗੁਰੂ ਅੱਜ ਵੀ ਆਪ ਹੀ ਲੈ ਰਿਹਾ ਹੈ।

ਪਾਠਕਾਂ ਵਲੋਂ ਜ਼ੋਰਦਾਰ ਮੰਗ ਤੇ ਵੇਲੇ ਸਿਰ ਲਿਖੇ ਸੰਪਾਦਕੀ ਲੇਖਾਂ ਨੂੰ ਪੁਸਤਕ 'ਅਨਮੋਲ ਵਿਰਸੇ ਦੇ ਵਾਰਿਸ ਨੂੰ!' ਦੇ ਰੂਪ ਵਿਚ ਦੇ ਕੇ ਗੁਰੂ ਕੀਆਂ ਸੰਗਤਾਂ ਦੇ ਦਰਬਾਰ ਵਿਚ ਹਾਜ਼ਰ ਕਰ ਖ਼ੁਸ਼ੀ ਮਹਿਸੂਸ ਕਰ ਰਿਹਾ ਹਾਂ। ਇਸ ਸਾਰੇ ਕਾਰਜ ਵਿਚ ਜਿੱਥੇ ਕਾਲਜ ਦੇ ਚੇਅਰਮੈਨ ਪ੍ਰਿ: ਹਰਿਭਜਨ ਸਿੰਘ ਜੀ ਤੇ ਹੋਰ ਸਾਰੇ ਮਿਸ਼ਨਰੀ ਵੀਰਾਂ ਵਲੋਂ ਭਰਪੂਰ ਸਹਿਯੋਗ ਮਿਲਿਆ, ਉੱਥੇ ਹੀ ਜੇਕਰ ਪਰਿਵਾਰਿਕ ਮੈਂਬਰ ਸਾਥ ਨਾ ਦਿੰਦੇ ਤਾਂ ਸ਼ਾਇਦ ਇਹ ਕਾਰਜ ਪੂਰਾ ਨਾ ਹੋ ਸਕਦਾ। ਮੈਂ ਸ਼ੁਕਰਗੁਜ਼ਾਰ ਹਾਂ ਉਸ ਕਰਤਾਰ ਦਾ ਜਿਸਨੇ ਆਪਣੀਆਂ ਰਹਿਮਤਾਂ ਵਿਚੋਂ ਦਾਸ ਨੂੰ ਵੀ ਰਹਿਮਤ ਦੀ ਦਾਤ ਬਖ਼ਸ਼ ਕੇ ਇਸ ਯੋਗ ਬਣਾਇਆ।

—ਹਰਜੀਤ ਸਿੰਘ 'ਜਲੰਧਰ'

ਫੋਨ : 98149-21297

# ਦੇਰ ਆਇਦ ਦਰੁਸਤ ਆਇਦ

8 ਦਸੰਬਰ, 2003 ਨੂੰ ਅੰਮ੍ਰਿਤਸਰ ਵਿਖੇ ਹੋਈ ਪੰਜ ਸਿੰਘ ਸਾਹਿਬਾਨ ਦੀ ਬੈਠਕ ਵਿਚ ਇਕ ਬਹੁਤ ਹੀ ਅਹਿਮ ਫ਼ੈਸਲਾ ਲਿਆ ਗਿਆ। ਇਸ ਫ਼ੈਸਲੇ ਅਨੁਸਾਰ ਸਿੰਘ ਸਾਹਿਬਾਨ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਹਦਾਇਤ ਕੀਤੀ ਹੈ ਕਿ ਸ਼੍ਰੋਮਣੀ ਕਮੇਟੀ ਦੇ ਮੈਂਬਰਾਂ ਦੇ ਪਰਿਵਾਰਾਂ ਦਾ ਪੂਰਾ ਵੇਰਵਾ ਇਕੱਤਰ ਕੀਤਾ ਜਾਏ ਤੇ ਇਹ ਗੱਲ ਵੇਖੀ ਜਾਵੇ ਕਿ ਕਿਨ੍ਹਾਂ ਮੈਂਬਰਾਂ ਦੇ ਪਰਿਵਾਰ ਦੇ ਮੈਂਬਰ ਪਤਿਤ ਹਨ।

ਇਸ ਹਦਾਇਤ ਦੇ ਪਿਛੋਕੜ ਵੱਲ ਜਾਈਏ ਕਿ ਇਹ ਹਦਾਇਤ ਕਿਉਂ ਜਾਰੀ ਕੀਤੀ ਗਈ। ਨਵੰਬਰ, 2003 ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਦੀ ਚੋਣ ਕਰਨ ਲਈ ਜਨਰਲ ਇਜਲਾਸ ਅੰਮ੍ਰਿਤਸਰ ਵਿਖੇ ਸੱਦਿਆ ਗਿਆ ਸੀ। ਇਸ ਇਜਲਾਸ ਵਿਚ ਹੀ ਕੁਝ ਮੈਂਬਰਾਂ ਵਲੋਂ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਆਗੂਆਂ ਅਤੇ ਕਈ ਹੋਰ ਮੈਂਬਰਾਂ ਉੱਤੇ ਉਨ੍ਹਾਂ ਦੀ ਔਲਾਦ ਦੇ ਪਤਿਤ ਹੋਣ ਦੇ ਇਲਜ਼ਾਮ ਲਾਏ ਗਏ ਹਨ। ਇੱਥੇ ਹੀ ਬੱਸ ਨਹੀਂ ਸ਼੍ਰੋਮਣੀ ਕਮੇਟੀ ਦੇ ਉੱਚ ਅਹੁਦੇ ਦੇ ਉਮੀਦਵਾਰ ਉੱਤੇ ਤਨਖ਼ਾਹੀਆ ਹੋਣ ਦਾ ਇਲਜ਼ਾਮ ਵੀ ਲਾਇਆ ਗਿਆ ਤੇ ਇਲਜ਼ਾਮ ਹੈ ਵੀ ਸੱਚਾ ਸੀ। ਪੰਥ ਪ੍ਰਵਾਨਿਤ 'ਸਿੱਖ ਰਹਿਤ ਮਰਯਾਦਾ' ਅਨੁਸਾਰ ਕੇਸਾਂ ਨੂੰ ਰੰਗਣ ਵਾਲਾ ਤਨਖ਼ਾਹੀਆ ਹੈ ਤੇ ਕੇਸਾਂ ਦੀ ਬੇਅਦਬੀ ਭਾਵ ਕੇਸ ਕੱਟਣ ਵਾਲਾ ਪਤਿਤ ਹੁੰਦਾ ਹੈ। ਪਤਿਤ ਜਾਂ ਤਨਖ਼ਾਹੀਆ ਵਿਅਕਤੀ ਸ਼੍ਰੋਮਣੀ ਕਮੇਟੀ ਦਾ ਮੈਂਬਰ ਨਹੀਂ ਹੋ ਸਕਦਾ। ਜਿਸ ਕਮੇਟੀ ਉੱਤੇ ਧਰਮ ਪ੍ਰਚਾਰ ਤੇ ਪ੍ਰਸਾਰ ਦੀ ਪੂਰੀ ਜ਼ਿੰਮੇਵਾਰੀ ਹੋਵੇ ਉਸ ਕਮੇਟੀ ਦੇ ਮੈਂਬਰਾਂ ਦਾ ਦਾੜ੍ਹੀ ਰੰਗਣਾ ਸੱਚਮੁੱਚ ਹੀ ਉਹਨਾਂ ਦੀ ਅੰਦਰਲੀ ਕਮਜ਼ੋਰੀ ਨੂੰ ਪ੍ਰਗਟ ਕਰਦਾ ਹੈ। ਇਸ ਲਈ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਨੇ ਭਰੇ ਇਜਲਾਸ ਵਿਚ ਇਹ ਬਿਲਕੁਲ ਠੀਕ ਕਿਹਾ ਹੈ ਕਿ ਕੇਸ ਜਾਂ ਦਾੜ੍ਹੀ ਰੰਗਣ ਵਾਲਾ ਪ੍ਰਧਾਨਗੀ ਲਈ ਉਮੀਦਵਾਰ ਨਹੀਂ ਹੋ ਸਕਦਾ, ਜੇ ਉਸਨੇ ਇਸ ਅਹੁਦੇ ਤੇ ਆਉਣਾ ਹੈ ਤਾਂ ਉਸਨੂੰ ਦਾੜ੍ਹੀ ਰੰਗਣੀ ਛੱਡਣੀ ਹੋਵੇਗੀ। ਚਾਹੀਦਾ ਤਾਂ ਇਹ ਹੈ ਕਿ ਅਗਰ ਕਿਸੇ ਮੈਂਬਰ ਨੇ ਐਸੀ ਗ਼ਲਤੀ ਕੀਤੀ ਹੈ ਤਾਂ ਉਸਦੀ ਮੈਂਬਰਸ਼ਿਪ ਨੂੰ ਖ਼ਤਮ ਕਰ ਦਿੱਤਾ ਜਾਵੇ।

ਇਹ ਵੀ ਗੱਲ ਯਾਦ ਰੱਖਣੀ ਚਾਹੀਦੀ ਹੈ ਕਿ ਕਿਸੇ ਵੀ ਕੌਮ ਦੇ ਰੋਲ ਮਾਡਲ ਉਸ ਦੇ ਆਗੂ ਹੁੰਦੇ ਹਨ। ਉਹਨਾਂ ਵਲੋਂ ਕੀਤਾ ਗਿਆ ਹਰ ਕੰਮ ਤੇ ਬੋਲਿਆ ਹੋਇਆ ਹਰ ਸ਼ਬਦ ਕੌਮੀ ਹਿਤ ਵਿਚ ਹੋਣਾ ਚਾਹੀਦਾ ਹੈ। ਪਿਛਲੇ 40 ਵਰ੍ਹਿਆਂ ਤੋਂ ਇਹ ਦੇਖਣ ਵਿਚ ਆਇਆ ਹੈ ਕਿ ਸ਼੍ਰੋਮਣੀ ਕਮੇਟੀ ਦਾ ਮਿਆਰ ਹੇਠਾਂ ਵੱਲ ਨੂੰ ਹੀ ਆਇਆ ਹੈ। ਹਰ ਨਵੀਂ ਚੋਣ ਨੇ, ਨਵੇਂ ਮੈਂਬਰਾਂ ਅੰਦਰ ਨਿਘਾਰ ਹੀ ਪੈਦਾ ਕੀਤਾ ਹੈ। ਧਰਮ ਨਾਲੋਂ ਧੜੇਬੰਦੀ ਉੱਪਰ ਹੋ ਗਈ ਹੈ। ਐਸੀ ਹਾਲਤ ਵਿਚ ਸਿੰਘ ਸਾਹਿਬਾਨ ਵਲੋਂ ਸ਼੍ਰੋਮਣੀ ਕਮੇਟੀ ਦੇ ਮੈਂਬਰਾਂ ਬਾਰੇ ਜਾਣਕਾਰੀ ਪ੍ਰਾਪਤ ਕਰਨ ਵਾਲੀ ਹਦਾਇਤ ਸੱਚਮੁੱਚ ਹੀ ਚੰਗਾ ਕਦਮ ਹੈ। ਹੁਣ ਜਦਕਿ ਸ਼੍ਰੋਮਣੀ ਕਮੇਟੀ ਦੀਆਂ ਚੋਣਾਂ ਬੂਹੇ ਤੇ ਦਸਤਕ ਦੇ ਰਹੀਆਂ ਹਨ, ਨਵੇਂ ਮੈਂਬਰਾਂ ਦੀ ਚੋਣ ਕੀਤੀ ਜਾਣੀ ਹੈ ਤਾਂ ਗੱਲ ਸੁਨਿਸ਼ਚਿਤ ਹੋਣੀ ਚਾਹੀਦੀ ਹੈ ਕਿ ਘੱਟੋ-ਘੱਟ ਸ਼੍ਰੋਮਣੀ ਕਮੇਟੀ ਦੀ ਚੋਣ ਲੜਨ ਵਾਲੇ ਉਮੀਦਵਾਰਾਂ ਅਤੇ ਉਹਨਾਂ ਦਾ ਪਰਿਵਾਰਾਂ ਦਾ ਨਿੱਜੀ ਤੇ ਪੰਥਕ

ਜੀਵਨ ਸੁੱਚਾ ਅਤੇ ਮਿਆਰੀ ਹੋਵੇ। ਉਨ੍ਹਾਂ ਅੰਦਰ ਪੰਥ ਪ੍ਰਤੀ ਪਿਆਰ ਤੇ ਵਫ਼ਾਦਾਰੀ ਹੋਵੇ। ਕੁਰਬਾਨੀ ਉਨ੍ਹਾਂ ਦੇ ਜੀਵਨ ਦਾ ਆਧਾਰ ਹੋਵੇ। ਕੇਵਲ ਚੌਧਰ ਲਈ ਮੈਂਬਰੀ ਪ੍ਰਾਪਤ ਕਰਨ ਵਾਲਿਆਂ ਨੂੰ ਚੋਣ ਲੜਨ ਦਾ ਹੱਕ ਨਾ ਦਿੱਤਾ ਜਾਵੇ। ਪਿਛਲੇ ਤਜਰਬੇ ਤੋਂ ਤਾਂ ਇਹ ਗੱਲ ਸਹਿਜੇ ਹੀ ਦੇਖੀ ਜਾ ਸਕਦੀ ਹੈ ਕਿ ਸ਼੍ਰੋਮਣੀ ਅਕਾਲੀ ਦਲ ਵਿਚ ਉਸ ਅਹੁਦੇ ਤੇ ਪਹੁੰਚਣ ਲਈ ਜਾਂ ਐਮ. ਐਲ. ਏ., ਐਮ. ਪੀ. ਬਣਨ ਲਈ ਸ਼੍ਰੋਮਣੀ ਕਮੇਟੀ ਨੂੰ ਇਕ ਦਰਵਾਜ਼ਾ ਹੀ ਸਮਝਿਆ ਜਾਂਦਾ ਰਿਹਾ ਹੈ। ਜਿਹੜੇ ਰਾਜਨੀਤਕ ਅਦਾਰੇ ਵਿਚ ਵੜਨਾ ਚਾਹੁੰਦੇ ਹਨ ਉਹ ਪਹਿਲਾਂ ਸ਼੍ਰੋਮਣੀ ਕਮੇਟੀ ਦੀ ਮੈਂਬਰੀ ਹਾਸਲ ਕਰਨ ਲਈ ਤਰਲੋ-ਮੱਛੀ ਹੁੰਦੇ ਹਨ। ਐਸੇ ਵਿਅਕਤੀ ਜਿਨ੍ਹਾਂ ਦਾ ਨਿਸ਼ਾਨਾ ਹੀ ਸਿਰਫ਼ ਰਾਜਨੀਤੀ ਹੋਵੇ ਉਹ ਕੌਮ ਦਾ ਕੀ ਸੰਵਾਰ ਸਕਣਗੇ, ਸੋਚਣ ਵਾਲੀ ਗੱਲ ਹੈ। ਮਰੀ ਹੋਈ ਜ਼ਮੀਰ ਵਾਲੇ ਕੌਮ ਨੂੰ ਜੀਵਨ ਕਿਵੇਂ ਦੇ ਸਕਣਗੇ?

ਸਿੰਘ ਸਾਹਿਬਾਨ ਵਲੋਂ ਕੀਤਾ ਉੱਦਮ ਤਾਂ ਚੰਗਾ ਹੈ ਪਰ ਵੇਖਣ ਵਾਲੀ ਗੱਲ ਇਹ ਹੈ ਕਿ ਇਹ ਉੱਦਮ ਕੇਵਲ ਕਾਗ਼ਜ਼ੀ ਕਾਰਵਾਈ ਬਣ ਕੇ ਹੀ ਨਾ ਰਹਿ ਜਾਵੇ। ਸ਼੍ਰੋਮਣੀ ਕਮੇਟੀ ਦੀ ਚੋਣ ਲੜਨ ਵਾਲੇ ਹਰ ਵਿਅਕਤੀ ਨੂੰ ਆਪਣਾ ਤੇ ਆਪਣੇ ਪਰਿਵਾਰ ਦਾ ਪੂਰਾ ਪਿਛੋਕੜ ਤੇ ਵਰਤਮਾਨ ਵੇਰਵੇ ਸਹਿਤ ਸ੍ਰੀ ਅਕਾਲ ਤਖ਼ਤ ਸਾਹਿਬ ਜਾਂ ਉਸ ਵਲੋਂ ਇਸ ਮਕਸਦ ਲਈ ਬਣਾਈ ਕਮੇਟੀ ਨੂੰ ਦੇਣਾ ਚਾਹੀਦਾ ਹੈ। ਮੌਕੇ ਉੱਤੇ ਜਿਸ ਵਿਅਕਤੀ ਨੇ ਇਹ ਵੇਰਵਾ ਨਾ ਦਿੱਤਾ ਹੋਵੇ ਉਸ ਨੂੰ ਚੋਣ ਲੜਨ ਤੋਂ ਰੋਕਣਾ ਚਾਹੀਦਾ ਹੈ। ਚੋਣ ਲੜਨ ਦੇ ਖਾਹਸ਼ ਉਮੀਦਵਾਰਾਂ ਵਲੋਂ ਦਿੱਤੇ ਗਏ ਵੇਰਵਿਆਂ ਨੂੰ ਪੂਰੀ ਤਰ੍ਹਾਂ ਪੜਤਾਲ ਕੇ ਹੀ ਇਸ ਅਹਿਮ ਕਮੇਟੀ ਵਲੋਂ ਉਮੀਦਵਾਰੀ ਪ੍ਰਵਾਨ ਹੋਣੀ ਚਾਹੀਦੀ ਹੈ। ਕੁਝ ਕੁ ਨੁਕਤੇ ਹੇਠ ਲਿਖੇ ਹਨ ਜਿਹੜੇ ਸੰਭਾਵੀ ਉਮੀਦਵਾਰ ਨੂੰ ਪੁੱਛਣੇ ਜ਼ਰੂਰੀ ਹਨ ਕਿ :

(1) ਉਹ ਆਪ ਤੇ ਉਸ ਦਾ ਪਰਿਵਾਰ ਅੰਮ੍ਰਿਤਧਾਰੀ ਹੈ?

(2) ਪੂਰੇ ਪਰਿਵਾਰ ਵਿਚੋਂ ਕੋਈ ਕੇਸਾਂ ਦੀ ਬੇਅਦਬੀ ਤਾਂ ਨਹੀਂ ਕਰਦਾ?

(3) ਪੂਰੇ ਪਰਿਵਾਰ ਵਿਚੋਂ ਕੋਈ ਸ਼ਰਾਬ ਜਾਂ ਹੋਰ ਨਸ਼ਿਆਂ ਦਾ ਸੇਵਨ ਤਾਂ ਨਹੀਂ ਕਰਦਾ?

(4) ਪੂਰੇ ਪਰਿਵਾਰ ਵਿਚੋਂ ਕੋਈ ਵੀ ਕਿਸੇ ਦੇਹਧਾਰੀ ਸੰਤ, ਬਾਬੇ ਨੂੰ ਗੁਰੂ ਤਾਂ ਨਹੀਂ ਮੰਨਦਾ?

(5) ਜਿਸਨੇ ਚੋਣ ਲੜਨੀ ਹੈ ਉਸਨੂੰ ਸਿੱਖ ਸਿਧਾਂਤਾਂ ਤੇ ਸਿੱਖ ਰਹਿਤ ਮਰਯਾਦਾ ਦੀ ਪੂਰੀ ਜਾਣਕਾਰੀ ਹੋਣੀ ਚਾਹੀਦੀ ਹੈ।

(6) ਸ਼੍ਰੋਮਣੀ ਕਮੇਟੀ ਦੇ ਮੈਂਬਰ ਹੁੰਦਿਆਂ ਉਹ ਸ਼੍ਰੋਮਣੀ ਅਕਾਲੀ ਦਲ ਵਿਚ ਕੋਈ ਅਹੁਦਾ ਪ੍ਰਾਪਤ ਨਹੀਂ ਕਰੇਗਾ ਤੇ ਨਾ ਹੀ ਰਾਜਨੀਤੀ ਲਈ ਐਮ. ਐਲ. ਏ. ਜਾਂ ਐਮ. ਪੀ. ਲਈ ਉਮੀਦਵਾਰ ਹੋਵੇਗਾ, ਜੇ ਉਸਨੇ ਇਸ ਪਾਸੇ ਵੱਲ ਜਾਣਾ ਹੈ ਤਾਂ ਸ਼੍ਰੋਮਣੀ ਕਮੇਟੀ ਦੀ ਮੈਂਬਰੀ ਤਿਆਗਣੀ ਪਵੇਗੀ।

ਜੇਕਰ ਉੱਪਰ ਲਿਖਿਆ ਵੇਰਵਾ ਠੀਕ ਹੋਵੇ ਤਾਂ ਇਹ ਵੀ ਪਾਬੰਦੀ ਹੋਵੇ ਕਿ ਚੋਣ ਲੜ

ਰਿਹਾ ਕੋਈ ਵੀ ਉਮੀਦਵਾਰ ਚੋਣਾਂ ਦੌਰਾਨ ਸ਼ਰਾਬ ਜਾਂ ਹੋਰ ਨਸ਼ਿਆਂ ਦਾ ਦਰਿਆ ਵੋਟਾਂ ਪ੍ਰਾਪਤ ਕਰਨ ਲਈ ਨਹੀਂ ਵਹਾਵੇਗਾ। ਜੇਕਰ ਸੱਚਮੁੱਚ ਹੀ ਅਸੀਂ ਸ਼੍ਰੋਮਣੀ ਕਮੇਟੀ ਵਿਚ ਆਏ ਨਿਘਾਰ ਲਈ ਫਿਕਰਮੰਦ ਹਾਂ ਤਾਂ ਸਾਨੂੰ ਸਾਰਿਆਂ ਨੂੰ ਆਪਣਾ ਫ਼ਰਜ਼ ਪਹਿਚਾਣਦਿਆਂ ਹੋਇਆਂ ਹੰਭਲਾ ਮਾਰਨ ਦੀ ਜ਼ਰੂਰਤ ਹੈ। Code of Conduct ਵਿਚ ਪੂਰਾ ਨਾ ਉਤਰਨ ਵਾਲੇ ਉਮੀਦਵਾਰ ਨੂੰ ਕੇਵਲ ਧੜੇਬੰਦੀ ਦਾ ਸ਼ਿਕਾਰ ਹੋ ਕੇ ਚੁਣਨਾ ਸਭ ਤੋਂ ਵੱਡੀ ਗ਼ਲਤੀ ਹੋਵੇਗੀ। ਪਹਿਲਾਂ ਹੀ ਅੱਜ ਦੀ ਨੌਜੁਆਨ ਪੀੜ੍ਹੀ ਤੋਂ ਰੋਲ ਮਾਡਲ ਗੁਆਚ ਚੁੱਕਿਆ ਹੈ। ਸਿੱਖ ਨੌਜਵਾਨ ਆਪਣੇ ਮਾਡਲ ਤੋਂ ਸੱਖਣਾ ਹੋਇਆ ਪਿਆ ਹੈ। ਸਾਡਾ ਤੇ ਸਾਡੇ ਆਗੂਆਂ ਦਾ ਕਿਰਦਾਰ ਅੱਜ ਦੇ ਨੌਜਵਾਨ ਦੀ ਅਗਵਾਈ ਨਹੀਂ ਕਰ ਰਿਹਾ। ਅੱਜ ਧਾਰਮਿਕ ਤੇ ਰਾਜਸੀ ਖੇਤਰਾਂ ਵਿਚ ਮਚੀ ਆਪਾਧਾਪੀ ਨੇ ਕੁਰਸੀਆਂ ਦੇ ਲਾਲਚ ਪਿੱਛੇ ਧਰਮ ਨੂੰ ਬਹੁਤ ਦੂਰ ਕਰ ਦਿੱਤਾ ਹੈ ਤੇ ਆਉਣ ਵਾਲੇ ਭਵਿੱਖ ਵਿਚ ਵੀ ਆਸ ਦੀ ਕਿਰਨ ਨਜ਼ਰ ਨਹੀਂ ਆਉਂਦੀ। ਅੱਜ ਸਿਧਾਂਤ ਦੇ ਨਾਲ-ਨਾਲ ਸਿੱਖ ਸਰੂਪ ਵੀ ਤੇਜ਼ੀ ਨਾਲ ਖਤਮ ਹੁੰਦਾ ਜਾ ਰਿਹਾ ਹੈ। ਸਾਡਾ ਸਿੱਖ ਨੌਜਵਾਨ ਵੱਡੀ ਪੱਧਰ ਤੇ ਆਪਣੇ ਵਿਰਸੇ ਤੋਂ ਦੂਰ ਹੁੰਦਾ ਜਾ ਰਿਹਾ ਹੈ ਤੇ ਬੇਗਾਨੇ ਸਭਿਆਚਾਰ ਦੀ ਨਕਲ ਕਰ ਕੇ ਆਪਣੇ ਜੀਵਨ ਨੂੰ ਉਸ ਪਾਸੇ ਵੱਲ ਤੋਰ ਰਿਹਾ ਹੈ। ਇਸ ਵਿਚ ਕਸੂਰਵਾਰ ਅਸੀਂ ਤੇ ਸਾਡੇ ਆਗੂ ਹਨ ਜਿਹੜੇ ਭਵਿੱਖ ਦੇ ਵਾਰਸ ਨੌਜਵਾਨਾਂ ਦੇ ਸਾਹਮਣੇ ਕੋਈ ਆਦਰਸ਼ ਪੇਸ਼ ਨਹੀਂ ਕਰ ਸਕੇ ਤੇ ਨਾ ਹੀ ਰੋਲ ਮਾਡਲ ਬਣ ਕੇ ਉਹਨਾਂ ਦੀ ਅਗਵਾਈ ਕਰ ਸਕੇ ਹਨ। ਹੁਣ ਸਮਾਂ ਹੈ ਜੇਕਰ ਰਾਤ ਦਾ ਭੁੱਲਿਆ ਸਵੇਰੇ ਘਰ ਆ ਜਾਏ ਤਾਂ ਉਸਨੂੰ ਭੁੱਲਿਆ ਨਹੀਂ ਕਿਹਾ ਜਾਂਦਾ। ਅੱਜ ਸਾਨੂੰ ਆਪਣੀ ਪੀੜ੍ਹੀ ਥੱਲੇ ਸੋਟਾ ਮਾਰ ਕੇ ਚੰਗੀ ਤਰ੍ਹਾਂ ਵੇਖਣਾ ਚਾਹੀਦਾ ਹੈ ਕਿ ਅਸੀਂ ਕਿੱਥੇ ਖੜ੍ਹੇ ਹਾਂ। ਐ ਕੌਮ ਦੇ ਆਗੂਓ ਤੇ ਕਲਗੀਧਰ ਦੇ ਵਿਰਸੇ ਦੇ ਵਾਰਸੋ, ਸਮਝੋ ਤੇ ਪਹਿਚਾਣੋ ਆਪਣੇ ਫ਼ਰਜ਼ ਨੂੰ, ਕੇਵਲ ਆਪਣੇ ਨਾਮ ਨਾਲ ਜਥੇਦਾਰ ਕਹਿਲਾਉਣ ਨਾਲ ਹੀ ਸਿੱਖੀ ਦੀ ਸੇਵਾ ਨਹੀਂ ਹੋ ਸਕਦੀ। ਸੱਚਮੁੱਚ ਹੀ ਅੱਜ ਤੁਸੀਂ ਨਵਾਬ ਕਪੂਰ ਸਿੰਘ ਜਿਹੇ ਜਥੇਦਾਰ ਬਣ ਕੇ ਵਿਖਾਉ ਤੇ 'ਮੈਂ ਮਰਾਂ ਪੰਥ ਜੀਵੇ' ਦੇ ਆਦਰਸ਼ ਤੇ ਪਹਿਰਾ ਦਿਉ ਤਾਂ ਕਿ ਕੌਮ ਲਈ ਰੋਲ ਮਾਡਲ ਬਣ ਸਕੋ। ਅੱਜ ਤਾਂ ਸਿਰਫ ਸੋਕੇ ਦੇ ਮਾਰੇ ਤੇ ਆਤਮਿਕ ਤੌਰ 'ਤੇ ਬੰਜਰ ਹੋਏ ਮਾਡਲ ਹੀ ਦਿੱਸ ਰਹੇ ਹਨ।

ਸਿੰਘ ਸਾਹਿਬਾਨ ਜੀ! ਆਪ ਜੀ ਵਲੋਂ ਸ਼੍ਰੋਮਣੀ ਕਮੇਟੀ ਦੇ ਮੈਂਬਰਾਂ ਬਾਰੇ ਜਾਣਨ ਦਾ ਉੱਦਮ ਤਾਂ ਵਧੀਆ ਹੈ। ਤੁਹਾਡਾ ਵੀ ਫਰਜ਼ ਬਣਦਾ ਹੈ ਕਿ ਨੈਤਿਕਤਾ ਤੋਂ ਡਿੱਗੇ ਹੋਏ ਤੇ ਗੁਰਮਤਿ ਤੋਂ ਸੱਖਣੇ ਲੋਕ ਫਿਰ 'ਧਾਰਮਿਕ' ਨਾ ਬਣ ਬੈਠਣ। ਇਸ ਲਈ ਆਪਣੀਆਂ ਕੀਤੀਆਂ ਹਦਾਇਤਾਂ ਨੂੰ ਅਮਲੀ ਰੂਪ ਦਿਓ ਤਾਂ ਕਿ ਮਿੱਧੀ ਹੋਈ ਕੌਮ ਤੇ ਨਾਸਤਿਕਤਾ ਦੇ ਝੱਖੜ ਵਿਚ ਰੁੜ੍ਹ ਰਹੀ ਸਿੱਖੀ ਦੀ ਜਵਾਨੀ ਫਿਰ ਪ੍ਰੀਤਮ ਦੇ ਦੇਸ਼ ਵੱਲ ਨੂੰ ਕਦਮ ਰੱਖੇ ਤੇ ਸੰਸਾਰ ਨੂੰ ਮਹਿਕਾਂ ਵੰਡਦੀ ਰਹੇ।



# ਮਹਾਨ ਇਨਕਲਾਬ

ਟੀ. ਐਲ. ਵਿਸਵਾਨੀ ਲਿਖਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਹਰ ਸਿੱਖ ਨੂੰ ਸਿੰਘ (ਸ਼ੇਰ) ਕਰ ਦਿੱਤਾ। ਸੱਚਮੁੱਚ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਮਨੁੱਖ ਮਾਤਰ ਨੂੰ ਸ੍ਵੈ-ਮਾਣ ਤੇ ਸ੍ਵੈ-ਸਤਿਕਾਰ ਵਾਲਾ ਜੀਵਨ ਜਿਊਣ ਦਾ ਰਾਹ ਵਿਖਾਇਆ ਹੈ। ਆਪ ਜੀ ਦੇ ਖੰਡੇ ਤੇ ਆਪ ਵਲੋਂ ਬਖਸ਼ੇ ਅੰਮ੍ਰਿਤ ਨੇ ਧਰਮ ਨੂੰ ਸ਼ਕਤੀਸ਼ਾਲੀ ਹੋਣਾ ਸਿਖਾਇਆ ਹੈ। ਆਪ ਨੇ 'ਪਰਮਾਤਮ ਦੀ ਮੌਜ' ਤੋਂ ਉਪਜੇ ਖ਼ਾਲਸੇ ਦਾ ਸੰਤ ਸਿਪਾਹੀ ਦੇ ਰੂਪ ਵਿਚ ਨਿਰੂਪਣ ਕਰਕੇ ਇਸਦੀ 'ਜਨਮ ਮਰਨ ਦੀ ਤ੍ਰਾਸ ਮਿਟਾਈ' ਹੈ। ਆਪਣੇ ਹੀ ਹੱਥੀਂ ਖ਼ਾਲਸੇ ਦੀ ਸਿਰਜਨਾ ਕਰਕੇ '**ਇਨਹੀਂ ਕੀ ਕਿਰਪਾ ਕੇ ਸਜੇ ਹਮ ਹੈਂ**, ਨਹੀਂ ਮੋ ਸੋ ਗ਼ਰੀਬ ਕ੍ਰੋਰ ਪਰੇ' ਕਹਿੰਦੇ ਹੋਏ ਪੰਚ ਪਰਧਾਨੀ ਖ਼ਾਲਸੇ ਦੀ ਸਥਾਪਨਾ ਕੀਤੀ ਤੇ ਦੁਨੀਆਂ ਦੇ ਇਤਿਹਾਸ ਵਿਚ ਪਹਿਲੀ ਵਾਰ ਜਮਾਇਤੀ ਰਹਿਬਰੀ ਦੀ ਨੀਂਹ ਰੱਖੀ। ਨੀਵੇਂ ਤੋਂ ਨੀਵੇਂ ਮਨੁੱਖਾਂ ਨੂੰ ਸਰਦਾਰੀ ਬਖਸ਼ ਦਿੱਤੀ ਤੇ ਨਿਮਾਣੇ ਤੇ ਨਿਤਾਣੇ ਹੋ ਚੁੱਕੇ '**ਕੀੜੇ ਕਾੜੇ**' ਬੰਦਿਆਂ ਨੂੰ ਸ਼ਸਤਰ ਫੜਾ ਕੇ ਦੇਸ਼ਾਂ ਦੇ ਫਤਹਿ ਕਰ ਲੈਣ ਵਾਲਾ ਬਣਾ ਦਿੱਤਾ। ਇਸ ਵਾਸਤੇ ਹੀ ਤਾਂ ਲਾਲਾ ਦੌਲਤ ਰਾਇ ਆਰੀਆ ਲਿਖਦਾ ਹੈ ਕਿ ਗੁਰੂ ਗੋਬਿੰਦ ਸਿੰਘ ਨੇ '**ਪਾਊਂ ਕੋ ਸਰ**' ਬਣਾ ਦੀਆ। ਲਾਲਾ ਦੌਲਤ ਰਾਇ ਇਹ ਲਿਖਣ ਵੀ ਕਿਉਂ ਨਾ, ਲਗਪਗ ਹਜ਼ਾਰ ਸਾਲ ਤੋਂ ਸਮਾਜਿਕ ਧਾਰਮਿਕ, ਆਰਥਿਕ ਅਤੇ ਰਾਜਸੀ ਤੌਰ 'ਤੇ ਦੱਬੇ ਹੋਏ ਲੋਕਾਂ ਨੂੰ ਕਲਗੀਧਰ ਪਿਤਾ ਨੇ ਆਪਣੇ ਦਿਲ ਦੇ ਸਿੰਘਾਸਨ 'ਤੇ ਥਾਂ ਦੇ ਕੇ ਪਾਤਸ਼ਾਹ ਬਣਾ ਦਿੱਤਾ। 'ਜਿਉ ਸਾਸ ਬਿਨਾ ਮਿਰਤਕ ਕੀ ਲੋਥਾ' ਵਾਂਗ ਲਾਚਾਰ ਹੋਏ ਲੋਕਾਂ ਵਿਚੋਂ ਸ੍ਵੈ-ਹੀਨਤਾ ਦੀ ਸੋਚ ਦੀਆਂ ਜੜ੍ਹਾਂ ਪੁੱਟ ਦਿੱਤੀਆਂ ਤੇ ਜੁਗਾਂ ਤੋਂ ਚਲੀ ਆ ਰਹੀ ਸੋਚਣੀ ਨੂੰ ਹੀ ਬਦਲ ਕੇ ਰੱਖ ਦਿੱਤਾ।

ਫਿਰ ਇਸ ਤੋਂ ਵੱਡੀ ਗੱਲ ਤਾਂ ਇਹ ਹੈ ਕਿ ਆਪ ਗੁਰੂ ਨਾਨਕ ਦੇਵ ਜੀ ਦੀ ਗੱਦੀ ਤੇ ਬਿਰਾਜਮਾਨ ਹੁੰਦੇ ਹੋਏ ਆਪਣੇ ਆਪ ਨੂੰ 'ਇਨਹੀ ਕੀ ਕਿਰਪਾ ਕੇ ਸਜੇ ਹਮ ਹੈਂ' ਕਹਿ ਕੇ ਮਨੁੱਖ ਮਾਤਰ ਨੂੰ ਇਹ ਦ੍ਰਿੜ੍ਹਤਾ ਦਿੱਤੀ ਕਿ ਸਾਧਾਰਨ ਮਨੁੱਖ ਵੀ ਇੰਨੇ ਮਹਾਨ ਬਣ ਸਕਦੇ ਹਨ ਕਿ ਉਹਨਾਂ ਦਾ ਗੁਰੂ ਵੀ ਉਹਨਾਂ ਸਾਹਮਣੇ ਸਿਰ ਝੁਕਾ ਦੇਵੇ। ਕੇਵਲ ਕਿਹਾ ਹੀ ਨਹੀਂ ਸਭ ਕੁਝ ਅਮਲੀ ਤੌਰ 'ਤੇ ਕਰ ਕੇ ਵੀ ਵਿਖਾਇਆ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਉਨ੍ਹਾਂ ਪੰਜ ਸਿੰਘਾਂ ਜਿਨ੍ਹਾਂ ਨੂੰ ਉਹਨਾਂ ਨੇ ਆਪ ਸਿੰਘ ਸਜਾਇਆ ਸੀ, ਜਿਨ੍ਹਾਂ ਨੂੰ ਸਮੇਂ ਦਾ ਸਮਾਜ ਸ਼ੂਦਰ ਕਹਿ-ਕਹਿ ਕੇ ਦੁਰਕਾਰਦਾ ਸੀ, ਜੋ ਸਮਾਜ ਦੇ ਠੇਕੇਦਾਰਾਂ ਦੇ ਖ਼ਿਆਲ ਵਿਚ ਅਤਿ ਛੋਟੀਆਂ ਜਾਤਾਂ ਦੇ ਜੰਮੇ ਜਾਏ ਹੋਏ ਸਨ, ਐਸੇ ਕਹੇ ਜਾਂਦੇ ਅਖੌਤੀ ਨੀਚ ਜਾਤੀਆਂ ਦੇ ਮਨੁੱਖਾਂ ਅੱਗੇ ਗੋਡੇ ਟੇਕ ਕੇ ਇਕ ਇਨਕਲਾਬੀ ਕਦਮ ਪੁੱਟਿਆ। ਆਪਣੇ ਹੀ ਹੱਥੀਂ ਸਾਜੇ ਹੋਏ ਮਨੁੱਖਾਂ ਨੂੰ ਫਿਰ ਆਪਣੇ '**ਪਿਆਰੇ**' ਬਣਾ ਦਿੱਤਾ। ਇਸ ਤਰ੍ਹਾਂ ਕਰਕੇ ਆਪਨੇ ਇਹ ਗੱਲ ਦ੍ਰਿੜ੍ਹ ਕਰਵਾ ਦਿੱਤੀ ਕਿ ਵਾਹਿਗੁਰੂ ਦੀ ਰਚਨਾ ਵਿਚ ਕੋਈ ਪੁਰਖ ਹੀਣਾ ਜਾਂ ਨੀਚ ਨਹੀਂ ਅਤੇ ਹਰ ਕਿਸੇ ਅੰਦਰ ਵਾਹਿਗੁਰੂ ਨੇ ਇਹ ਸਤਿਆ ਰੱਖੀ ਹੋਈ ਹੈ ਕਿ ਉਹ ਉਸ ਮਾਲਕ ਦੀ ਕਿਰਪਾ ਦਾ

ਪਾਤਰ ਬਣੇ ਅਤੇ ਏਨਾ ਉੱਚਾ ਉਠੇ ਕਿ ਵੱਡੇ ਤੋਂ ਵੱਡੇ ਮਨੁੱਖ ਵੀ ਉਸਦੀ ਵਡਿਆਈ ਸਾਹਮਣੇ ਸਿਰ ਝੁਕਾ ਦੇਣ।

ਜਿਨ੍ਹਾਂ ਲੋਕਾਂ ਦੀ ਰਗ ਰਗ ਵਿਚ ਗ਼ੁਲਾਮੀ ਦਾ ਖ਼ੂਨ ਚੱਲ ਰਿਹਾ ਸੀ, ਉਹਨਾਂ ਦੀ ਸੋਚਣੀ ਨੂੰ ਬਦਲਣਾ ਕੋਈ ਸੌਖਾ ਕੰਮ ਨਹੀਂ ਸੀ। ਸੰਸਾਰ ਵਿਚ ਰਾਜਨੀਤਿਕ ਗ਼ੁਲਾਮੀ ਨੂੰ ਤਾਂ ਤਲਵਾਰ ਜਾਂ ਸ਼ਸਤਰ ਦੇ ਬਲ ਨਾਲ ਗਲ ਤੋਂ ਲਾਹਿਆ ਜਾ ਸਕਦਾ ਹੈ ਪਰ ਮਾਨਸਿਕ ਗ਼ੁਲਾਮੀ ਬਲ ਨਾਲ ਨਹੀਂ ਸਗੋਂ ਲੋਕਾਂ ਦੀ ਸੋਚ ਬਦਲ ਕੇ ਹੀ ਲਾਹੀ ਜਾ ਸਕਦੀ ਹੈ। ਬਲਹੀਣ-ਸਾਹਸਹੀਣ ਲੋਕਾਂ ਦੀ ਮਾਨਸਿਕਤਾ ਨੂੰ ਬਦਲਣ ਲਈ ਹੀ ਤਾਂ ਆਪ ਨੇ ਕਿਹਾ ਸੀ :

"ਮੇਰੇ ਪ੍ਰਭੂ ਦਾ ਹੁਕਮ ਹੈ ਕਿ ਮੈਂ ਧਰਮ ਦਾ ਪ੍ਰਚਾਰ ਕਰਾਂ, ਸੰਤਾਂ ਦਾ ਸਹਾਈ ਹੋਵਾਂ ਤੇ ਧਰਮ ਦੋਖੀਆਂ ਦੀ ਜੜ੍ਹ ਪੁੱਟਾਂ। ਇਸ ਲਈ ਮੈਂ ਹਰ ਸਮਰੱਥਾ ਆਪਣੇ ਪ੍ਰਭੂ ਤੋਂ ਲੈਂਦਾ ਹਾਂ, ਹੋਰ ਕਿਸੇ ਦੇਵੀ ਦੇਵਤੇ ਜਾਂ ਰਾਮ ਰਹੀਮ ਦੀ ਮੈਂ ਪਛਾਣ ਤੱਕ ਨਹੀਂ ਕਰਦਾ, ਮੇਰੇ ਪ੍ਰਭੂ ਨੇ ਆਪਣੀ ਲਾਸਾਨੀ ਤਾਕਤ ਦੀ ਵਾਹਿਦ ਨਿਸ਼ਾਨੀ ਸ੍ਰੀ ਸਾਹਿਬ ਮੇਰੇ ਹੱਥ ਫੜਾਈ ਹੈ। ਇਹੋ ਮੇਰੀ ਸਮਰੱਥਾ ਹੈ ਜਿਸ ਨਾਲ ਮੈਂ ਦੁਸ਼ਟਾਂ ਦੇ ਦਮਨ ਵਾਲਾ ਅਤੇ ਅਨਾਥਾਂ ਦਾ ਸਹਾਰਾ ਬਨਣਾ ਹੈ। ਮੇਰੇ ਪ੍ਰਭੂ ਦਾ ਹੁਕਮ ਹੈ ਕਿ ਮੈਂ ਅਜਿਹੇ ਸੂਰਮਿਆਂ ਦੀ ਫ਼ੌਜ ਖੜ੍ਹੀ ਕਰਾਂ ਜਿਸ ਦਾ ਇਕ ਇਕ ਸਿਪਾਹੀ ਸਵਾ ਸਵਾ ਲੱਖ ਤੇ ਭਾਰੂ ਹੋਵੇ। ਮੈਂ ਇਹ ਸੈਨਾ ਉਹਨਾਂ ਲੋਕਾਂ ਵਿਚੋਂ ਖੜ੍ਹੀ ਕਰਾਂਗਾ ਜਿਹਨਾਂ ਨੂੰ ਨੀਚ-ਸ਼ੂਦਰ ਤੇ ਕੀਰੇ-ਕਾਰੇ ਕਿਹਾ ਜਾਂਦਾ ਹੈ ਤਾਂ ਜੋ ਆਪਣੇ ਆਪ ਨੂੰ ਉੱਚੇ ਜਾਨਣ ਵਾਲਿਆਂ ਦਾ ਹੰਕਾਰ ਟੁੱਟ ਜਾਵੇ :

**ਇਨਹੀ ਸੇ ਰਾਜੇ ਉਪਜਾਊਂ। ਰਾਜ ਕਰਨ ਕੀ ਰੀਤ ਸਿਖਾਊਂ।**

**ਇਨਹੀ ਕੋ ਸਰਦਾਰ ਬਨਾਊਂ। ਤਬੈ ਗੋਬਿੰਦ ਸਿੰਘ ਨਾਮ ਕਹਾਊਂ।**

ਮੇਰੀ ਇਹ ਗ਼ਰੀਬ ਸੈਨਾ ਧਰਮ ਦੇ ਦੋਖੀਆਂ ਦੀ ਜੜ੍ਹ ਪੁੱਟੇਗੀ। ਮੇਰੀਆਂ ਇਹ ਚਿੜੀਆਂ ਜ਼ੁਲਮੀ ਬਾਜ਼ਾਂ ਨੂੰ ਖਾ ਜਾਣਗੀਆਂ। ਮੈਨੂੰ ਗਿਣਤੀ ਦੀ ਲੋੜ ਨਹੀਂ, ਗੁਣਾਂ ਦੀ ਲੋੜ ਹੈ। ਮੈਨੂੰ ਭੇਡਾਂ ਦਾ ਇੱਜੜ ਨਹੀਂ ਚਾਹੀਦਾ, ਸਗੋਂ ਬੱਬਰ ਸ਼ੇਰ ਚਾਹੀਦਾ ਹੈ। ਮੈਨੂੰ ਅੱਗ ਦੀ ਬਲਦੀ ਹੋਈ ਚਿੰਗਾਰੀ ਚਾਹੀਦੀ ਹੈ, ਸੁਆਹ ਦਾ ਢੇਰ ਨਹੀਂ ਚਾਹੀਦਾ। ਮੈਨੂੰ ਉਹ ਚਸ਼ਮੇ ਚਾਹੀਦੇ ਹਨ, ਜਿਹੜੇ ਸੁੱਕੇ ਹੋਏ ਨਾ ਹੋਣ ਸਗੋਂ ਜਿਹਨਾਂ ਵਿਚੋਂ ਪਾਣੀ ਦੇ ਵਿਸ਼ਾਲ ਦਰਿਆ ਨਿਕਲ ਸਕਣ। ਮੈਨੂੰ ਕੇਵਲ ਵਿਖਾਵਾ ਨਹੀਂ ਚਾਹੀਦਾ ਸਿਰਫ਼ ਬਾਹਰਲਾ ਭੇਖ ਨਹੀਂ ਚਾਹੀਦਾ, ਸਗੋਂ ਅੰਦਰੂਨੀ ਚੜ੍ਹਦੀ ਕਲਾ ਵੀ ਚਾਹੀਦੀ ਹੈ। ਯਾਦ ਰੱਖੋ ਤੁਸੀਂ ਗ਼ਰੀਬੀ ਸੁਭਾਅ ਰੱਖੋ, ਪਰ ਬੇਅਣਖੇ ਨਹੀਂ ਹੋਣਾ। ਅਣਖ ਹੀ ਜੀਵਨ ਹੈ ਤੇ ਬੇਅਣਖੇ ਹੋਣਾ ਮੌਤ। ਮੇਰਾ ਦਰਵਾਜ਼ਾ ਸਭ ਲਈ ਖੁੱਲ੍ਹਾ ਹੈ। ਆਓ! ਮੇਰੀ ਫ਼ੌਜ ਵਿਚ ਸ਼ਾਮਲ ਹੋਵੋ ਤੇ ਜੋ ਕਾਰਜ ਮੈਂ ਕਰਨ ਲਈ ਆਇਆ ਹਾਂ ਇਸ ਵਿਚ ਮੇਰਾ ਸਾਥ ਦਿਓ।"

ਗੁਰੂ ਗੋਬਿੰਦ ਸਿੰਘ ਜੀ ਦੇ ਉਪਰੋਕਤ ਵਿਚਾਰਾਂ ਸਦਕਾ ਹੀ ਮਨੁੱਖ ਮਾਤਰ ਦੀ ਬਿਰਤੀ

ਵਿਚ ਇਕ ਐਸਾ ਇਨਕਲਾਬ ਆਇਆ ਜਿਸਨੇ ਪੈਰਾਂ ਹੇਠ ਰੁਲਦੀ ਮਨੁੱਖਤਾ ਨੂੰ ਆਪਣੇ ਮੂਲ ਤੱਕ ਪਹੁੰਚਣ ਲਈ ਤਿਆਰ ਕਰ ਦਿੱਤਾ। ਇਹ ਇਨਕਲਾਬ ਸੀ ਸ੍ਵੈ-ਹੀਨਤਾ ਨੂੰ ਸ੍ਵੈ-ਮਾਨਤਾ ਵਿਚ ਬਦਲਣ ਦਾ ਇਨਕਲਾਬ। ਜੋ ਲੋਕ ਆਪਣੇ ਆਪ ਨੂੰ ਪੈਰ ਦੀ ਜੁੱਤੀ ਸਮਝਦੇ ਹੋਏ, ਆਪਣੀ ਥਾਂ ਜੁੱਤੀ ਝਾੜਨ ਦੀ ਥਾਂ ਨੂੰ ਹੀ ਮੰਨਦੇ ਸਨ ਉਹਨਾਂ ਅੰਦਰ '**ਤਖਤਿ ਮਿਲੀ ਵਡਿਆਈ**' ਦਾ ਇਨਕਲਾਬੀ ਪਰਿਵਰਤਨ ਘਰ ਕਰ ਗਿਆ। ਇਹ ਪਰਿਵਰਤਨ ਕੇਵਲ ਰਹਿਣੀ ਤੱਕ ਹੀ ਸੀਮਤ ਨਾ ਰਿਹਾ ਸਗੋਂ ਮਨੁੱਖ ਦੀ ਸੋਚ ਦਾ ਇਕ ਹਿੱਸਾ ਵੀ ਬਣ ਗਿਆ। ਨਤੀਜੇ ਵਜੋਂ ਮਨੁੱਖ ਦੀ ਇਹੋ ਹੀ ਬਦਲੀ ਸੋਚ ਭਾਰਤ ਵਿਚ ਆਈਆਂ ਸਮਾਜਿਕ, ਆਰਥਿਕ ਅਤੇ ਰਾਜਨੀਤਕ ਕ੍ਰਾਂਤੀਆਂ ਦਾ ਆਧਾਰ ਬਣੀ ਕਿਉਂਕਿ ਇਸ ਸੋਚ ਸਦਕਾ ਆਏ ਹੋਏ ਪਰਿਵਰਤਨ ਨੇ ਮਨੁੱਖ ਨੂੰ ਆਪਣੇ ਜੋਤਿ ਸਰੂਪ ਹੋਣ ਦਾ ਅਹਿਸਾਸ ਕਰਵਾ ਦਿੱਤਾ ਸੀ। ਹੁਣ ਉਸਦੇ ਅੰਦਰਲੇ ਪਰਿਵਰਤਨ ਨੇ ਉਸਨੂੰ ਇਹ ਸਮਝ ਬਖਸ਼ ਦਿੱਤੀ ਕਿ ਉਹ ਤਾਂ ਪਾਤਸ਼ਾਹਾਂ ਦੇ ਪਾਤਸ਼ਾਹ ਦੀ ਅੰਸ਼ ਹੈ, ਉਹ ਨਿਮਾਣਾ, ਨਿਤਾਣਾ ਤੇ ਅਨਾਥ ਕਿਵੇਂ ਹੋ ਸਕਦਾ ਹੈ? ਹੁਣ ਉਸਨੂੰ ਹੀਣਤਾ ਨਹੀਂ ਸਗੋਂ ਸ੍ਵੈਮਾਣਤਾ ਦਾ ਅਹਿਸਾਸ ਹੋ ਗਿਆ ਤੇ ਫ਼ਖਰ ਮਹਿਸੂਸ ਕਰਨ ਲੱਗਾ ਆਪਣੇ ਅੰਦਰ ਤੇ ਬਾਹਰ ਆਈ ਹੋਈ ਤਬਦੀਲੀ ਉੱਤੇ। ਇਸ ਤਬਦੀਲੀ ਦਾ ਪ੍ਰਤੱਖ ਨਜ਼ਾਰਾ ਵੇਖਣ ਨੂੰ ਮਿਲਿਆ 30 ਮਾਰਚ 1699 ਨੂੰ ਅਨੰਦਪੁਰ ਦੀ ਪਾਵਨ ਧਰਤੀ ਅਤੇ ਕੇਸਗੜ੍ਹ ਸਾਹਿਬ ਦੇ ਪਵਿੱਤਰ ਅਸਥਾਨ ਉੱਤੇ ਜਦੋਂ ਆਪਾ ਭਾਵ ਮਿਟਾਉਣ ਵਾਲਿਆਂ ਅਤੇ ਆਪਣਾ-ਆਪ ਕੁਰਬਾਨ ਕਰਕੇ ਆਪਣੀਆਂ ਗਰਦਨਾਂ ਕਲਗੀਧਰ ਪਿਤਾ ਦੀ ਚਮਕਦੀ ਹੋਈ ਸ਼ਮਸ਼ੀਰ ਅੱਗੇ ਝੁਕਾਉਣ ਵਾਲਿਆਂ ਨੂੰ ਗੁਰੂ ਨੇ ਆਪਣੇ ਹੱਥੀਂ ਤਿਆਰ ਕੀਤੇ ਹੋਏ ਅੰਮ੍ਰਿਤ ਦੇ ਘੁੱਟ ਪੀਣ ਲਈ ਦਿੱਤੇ, ਸੀਸ ਪਰ ਅੰਮ੍ਰਿਤ ਬੁਰਕਿਆ ਅਤੇ ਉਸਦੀਆਂ ਅੱਖਾਂ ਵਿਚ ਅੰਮ੍ਰਿਤ ਦੇ ਛੱਟੇ ਦੇਂਦੇ ਹੋਏ ਉਸ ਨੂੰ ਆਦੇਸ਼ ਦਿੱਤਾ ਤੇ ਕਿਹਾ, ਕਹੁ—'**ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ।**' ਵਾਰ ਵਾਰ ਮੁੱਖ ਤੋਂ ਉਚਾਰੀ ਹੋਈ ਫਤਹਿ ਨੇ ਉਸਨੂੰ ਅੰਦਰੋਂ ਹਿਲਾਅ ਕੇ ਰੱਖ ਦਿੱਤਾ, ਉਹ ਜਲਾਲ ਵਿਚ ਆ ਗਿਆ ਤੇ ਉਸਨੂੰ ਹੁਣ ਵਾਹਿਗੁਰੂ ਦਾ ਹੋਣ ਦਾ ਅਹਿਸਾਸ ਹੋ ਗਿਆ। ਹੁਣ ਉਸ ਦੇ ਅੰਦਰ ਨੇ ਆਵਾਜ਼ ਦਿੱਤੀ ਕਿ ਤੂੰ ਹੁਣ ਵਾਹਿਗੁਰੂ ਦਾ ਹੋ ਗਿਆ ਹੈਂ, ਹੁਣ ਤੈਨੂੰ ਕਿਸੇ ਹੋਰ ਦੀ ਗ਼ੁਲਾਮੀ ਜਾਂ ਮੁਥਾਜੀ ਦੀ ਲੋੜ ਨਹੀਂ ਹੈ। ਹੁਣ ਗੁਰੂ ਦੇ ਅੰਗ ਸੰਗ ਹੋਣ ਦਾ ਅਹਿਸਾਸ ਹੋ ਗਿਆ।

**ਗੁਰੁ ਮੇਰੈ ਸੰਗਿ ਸਦਾ ਹੈ ਨਾਲੇ ॥**

ਇਸ ਬਦਲੇ ਹੋਏ ਮਨੁੱਖ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਸਰੂਪ ਤੇ ਖ਼ਾਲਸਾ ਰਹਿਣੀ ਬਖਸ਼ਸ਼ ਕਰਦੇ ਹੋਇਆਂ ਕਿਹਾ ਕਿ ਮੈਂ ਤੁਹਾਨੂੰ ਆਪਣਾ ਰੂਪ ਦੇ ਕੇ ਆਪਣਾ ਬਣਾਇਆ ਹੈ, ਮੈਂ ਤੁਹਾਨੂੰ ਇਸ ਰੂਪ ਵਿਚੋਂ ਹੀ ਦਰਸ਼ਨ ਦਿੰਦਾ ਰਹਾਂਗਾ। ਹੁਣ ਤੁਸੀਂ ਖ਼ਾਲਸ ਹੋਏ ਹੋ, ਮੈਲ-ਰਹਿਤ ਹੋਏ ਹੋ। ਇਸ ਲਈ ਮਨ, ਬਚਨ ਤੇ ਕਰਮਾਂ ਕਰਕੇ ਤੁਸੀਂ

ਨਿਰਮਲ ਜੁਗਤਿ ਵਿਚ ਵਿਚਰਨਾ ਹੈ। ਤੁਸੀਂ ਦਿਨ ਰਾਤ ਜਾਗਤ ਜੋਤਿ ਦਾ ਧਿਆਨ ਰੱਖਣਾ ਹੈ ਤੇ ਉਸ ਤੋਂ ਬਿਨਾਂ ਕਿਸੇ ਹੋਰ ਉਤੇ ਨਿਸਚਾ ਨਹੀਂ ਲਿਆਉਣਾ। ਉਸ ਪਰਮ ਪਿਤਾ ਜਾਗਤ ਜੋਤਿ ਪ੍ਰਭੂ ਉੱਪਰ ਪੂਰਨ ਪ੍ਰਤੀਤ ਕਰਦੇ ਹੋਏ ਗੋਰ, ਮੜ੍ਹੀ, ਮੱਠ ਨੂੰ ਭੁੱਲ ਕੇ ਵੀ ਨਹੀਂ ਮੰਨਣਾ। ਵਿਸ਼ਵਾਸ ਤੇ ਟੇਕ ਕੇਵਲ ਅਕਾਲ ਦੀ ਰੱਖਣੀ ਹੈ ਅਤੇ ਪੂਜਾ ਅਕਾਲ ਕੀ, ਪਰਚਾ ਸ਼ਬਦ ਦਾ ਅਤੇ ਦੀਦਾਰ ਖ਼ਾਲਸੇ ਦਾ ਕਰਨਾ ਹੈ। ਜਦੋਂ ਸੱਚਮੁੱਚ ਹੀ ਤੁਸੀਂ ਐਸੀ ਜੀਵਨ ਜੁਗਤਿ ਵਿਚ ਵਿਚਰੋਗੇ ਤਾਂ ਤੁਸੀਂ ਉਸ ਵਾਹਿਗੁਰੂ ਦੇ ਹੋ ਜਾਵੋਗੇ ਤੇ ਫਤਹਿ ਹਮੇਸ਼ਾ ਤੁਹਾਡੇ ਕਦਮਾਂ ਨੂੰ ਚੁੰਮੇਗੀ।

ਇਹ ਹੈ ਉਹ ਮਹਾਨ ਬਖਸ਼ਸ਼ ਜੋ ਗੁਰੂ ਗੋਬਿੰਦ ਸਿੰਘ ਜੀ ਨੇ ਵਿਸਾਖੀ ਵਾਲੇ ਦਿਹਾੜੇ ਸਾਡੇ ਉਤੇ ਕੀਤੀ ਸੀ ਅੰਮ੍ਰਿਤ ਦੀ ਮਹਾਨ ਦਾਤ ਬਖਸ਼ ਕੇ। ਅੰਮ੍ਰਿਤ ਇਕ ਨਵੇਂ ਸੰਜਮੀ ਜੀਵਨ ਲਈ ਪ੍ਰਣ ਹੈ ਤੇ ਸਾਰੀ ਮਰਯਾਦਾ ਮਨ ਨੂੰ ਅਦਬ ਤੇ ਭਉ ਵਿਚ ਲਿਆਉਣ ਲਈ ਸਹਾਈ ਹੁੰਦੀ ਹੈ। ਇਹ ਪ੍ਰਣ ਵਿਕਾਰਾਂ ਤੋਂ ਬਚਣ ਲਈ ਮਨੁੱਖ ਦੀ ਉਵੇਂ ਹੀ ਮਦਦ ਕਰਦਾ ਹੈ ਜਿਵੇਂ ਜੰਗ ਵਿਚ ਗਏ ਸਿਪਾਹੀ ਨੂੰ ਉਸ ਦੀ ਵਰਦੀ ਰਣ-ਭੂਮੀ ਵਿਚੋਂ ਭੱਜਣ ਤੋਂ ਬਚਾਉਂਦੀ ਹੈ, ਇਹ ਪ੍ਰਣ ਹੈ:

(1) ਸ਼ੁੱਧ ਆਚਰਨ ਵਾਸਤੇ।

(2) ਜਥੇਬੰਦੀ ਦੀ ਵਰਦੀ ਕਾਇਮ ਰੱਖਣ ਵਾਸਤੇ।

(3) ਊਚ-ਨੀਚ ਦਾ ਭੇਦ ਮਿਟਾਉਣ ਵਾਸਤੇ,

(4) ਨਸ਼ਿਆਂ ਤੋਂ ਬਚਣ ਵਾਸਤੇ ਜਿਹਨਾਂ ਨਾਲ ਇਖਲਾਕ ਕਮਜ਼ੋਰ ਹੁੰਦਾ ਹੈ।

(5) ਆਪਣੀ ਛੋਟੀ ਜਿਹੀ ਜੋਤਿ ਨੂੰ ਪਰਮ ਜੋਤਿ ਪ੍ਰਭੂ ਵਿਚ ਲੀਣ ਕਰਨ ਵਾਸਤੇ।

ਸੋ ਆਓ ਗੁਰੂ ਪਿਆਰਿਓ, ਅਸੀਂ ਵੀ ਜੇਕਰ ਅੰਮ੍ਰਿਤ ਨਹੀਂ ਛਕਿਆ ਤਾਂ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੀਏ। ਜੀਵਨ ਵਿਅਰਥ ਨਾ ਗਵਾਈਏ, ਸਗੋਂ ਸਤਿਗੁਰੂ ਦੀ ਸ਼ਰਣਾਈ ਪੈਣ ਲਈ ਭੱਜ ਪਈਏ। ਗੁਰੂ ਦਰਬਾਰ ਅੰਦਰ ਪੰਜਾਂ ਪਿਆਰਿਆਂ ਅੱਗੇ ਪੇਸ਼ ਹੋ ਕੇ ਆਪਣੀਆਂ ਭੁੱਲਾਂ ਬਖਸ਼ਾਈਏ ਤੇ ਅੰਮ੍ਰਿਤ ਦੀ ਜਾਚਨਾ ਕਰੀਏ। ਨਾਮ ਦ੍ਰਿੜ੍ਹ ਕਰਕੇ ਸਵਾਸ ਸਵਾਸ, ਨਾਮ ਸਿਮਰਨ ਦੀ ਸੱਚੀ ਕਾਰੇ ਲੱਗੀਏ ਤਾਂ ਜੋ ਲੋਕ ਸੁਖੀ ਤੇ ਪਰਲੋਕ ਸੁਹੇਲਾ ਹੋ ਸਕੇ।



# ਸ਼ਰਧਾ ਭਾਵਨਾ ਦੀ ਕੋਈ ਕਮੀ ਨਹੀਂ, ਪਰ...

21ਵੀਂ ਸਦੀ ਵਿਚ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੇ ਪਵਿੱਤਰ ਸਰੋਵਰ ਦੀ ਪਹਿਲੀ ਕਾਰ ਸੇਵਾ 25 ਮਾਰਚ 2004 ਨੂੰ ਅਰੰਭ ਹੋਈ। ਪ੍ਰਬੰਧਕਾਂ ਵਲੋਂ ਇਹ ਖ਼ਿਆਲ ਦਿੱਤਾ ਗਿਆ ਕਿ ਪਹਿਲੇ ਪੜਾਅ ਦੀ ਕਾਰ ਸੇਵਾ ਨੂੰ ਮੁਕੰਮਲ ਹੋਣ ਵਿਚ ਤਕਰੀਬਨ ਸੱਤ ਦਿਨ ਲੱਗਣਗੇ। ਕਾਰ ਸੇਵਾ ਦੀ ਖ਼ਬਰ ਸੁਣਦਿਆਂ ਹੀ ਦੇਸ਼-ਵਿਦੇਸ਼ ਤੋਂ ਲੱਖਾਂ ਦੀ ਗਿਣਤੀ ਵਿਚ ਗੁਰੂ ਘਰ ਦੇ ਸ਼ਰਧਾਲੂ ਸ੍ਰੀ ਹਰਿਮੰਦਰ ਸਾਹਿਬ ਵਿਖੇ ਪਹੁੰਚ ਗਏ। ਪਹਿਲੇ ਪੜਾਅ ਦੀ ਕਾਰ ਸੇਵਾ ਜੋ ਕਈ ਦਿਨ ਚੱਲਣੀ ਸੀ ਉਹ ਡੇਢ ਦਿਨ ਵਿਚ ਹੀ ਖ਼ਤਮ ਹੋ ਗਈ। ਸਰੋਵਰ ਦੇ ਬਾਕੀ ਹਿੱਸੇ ਦੀ ਕਾਰ ਸੇਵਾ ਜੋ 4 ਅਪ੍ਰੈਲ ਨੂੰ ਅਰੰਭ ਕੀਤੀ ਗਈ ਉਹ ਤਕਰੀਬਨ 4 ਘੰਟਿਆਂ ਵਿਚ ਹੀ ਮੁਕੰਮਲ ਹੋ ਗਈ। ਇਸ ਤੋਂ ਵੱਡੀ ਗੱਲ ਜੋ ਦੇਖਣ ਵਿਚ ਆਈ ਉਹ ਕਾਰ-ਸੇਵਕਾਂ ਦੀ ਸ਼ਰਧਾ ਭਾਵਨਾ ਸੀ। ਕੋਈ ਆਪਣੇ ਰੁਮਾਲ ਨਾਲ, ਕੋਈ ਆਪਣੇ ਪਰਨਿਆਂ ਨਾਲ ਤੇ ਕੋਈ ਹੱਥਾਂ ਨਾਲ ਹੀ ਸੇਵਾ ਵਿਚ ਜੁਟਿਆ ਹੋਇਆ ਇਹ ਸਿੱਧ ਕਰਦਾ ਹੈ ਕਿ ਸਿੱਖੀ ਅੰਦਰ ਸੇਵਾ ਇਕ ਮਹਾਨ ਅਸਥਾਨ ਰੱਖਦੀ ਹੈ। ਪਵਿੱਤਰ ਸਰੋਵਰ ਦੀ ਕਾਰ ਸੇਵਾ ਹੁਣ ਮੁਕੰਮਲ ਹੋ ਚੁੱਕੀ ਹੈ ਪਰ ਇਸ ਕਾਰ ਸੇਵਾ ਨੇ ਇਕ ਵਾਰ ਫੇਰ ਇਹ ਸਿੱਧ ਕਰ ਦਿੱਤਾ ਹੈ ਕਿ ਆਪਣੇ ਗੁਰਧਾਮਾਂ ਪ੍ਰਤੀ ਸਿੱਖ ਜਗਤ ਅੰਦਰ ਅੱਜ ਵੀ ਬੇਥਾਹ ਸ਼ਰਧਾ ਹੈ। ਗੁਰੂ ਸਾਹਿਬਾਨ ਨੇ ਸਿੱਖਾਂ ਵਿਚ ਨਿਸ਼ਕਾਮ ਸੇਵਾ ਭਾਵਨਾ ਨਾਲ ਸੇਵਾ ਕਰਨ ਦਾ ਜਿਹੜਾ ਜਜ਼ਬਾ ਪੈਦਾ ਕੀਤਾ ਸੀ, ਉਹ ਸਦੀਆਂ ਬੀਤ ਜਾਣ ਤੋਂ ਬਾਅਦ ਵੀ ਅੱਜ ਵੀ ਕਾਇਮ ਹੈ।

ਪਰ ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਬੇਥਾਹ ਸ਼ਰਧਾ ਤੇ ਜਜ਼ਬਾ ਹੋਣ ਦੇ ਬਾਵਜੂਦ ਵੀ ਅੱਜ ਕੌਮ ਅੰਦਰ ਕਮਜ਼ੋਰੀਆਂ ਕਿਉਂ ਆ ਗਈਆਂ ਹਨ? ਕੌਮੀ ਸ਼ਮ੍ਹਾ ਤੋਂ ਕੁਰਬਾਨ ਹੋਣ ਵਾਲੇ ਅੱਜ ਆਪਣੇ ਵਿਰਸੇ ਤੋਂ ਕਿਉਂ ਟੁੱਟ ਰਹੇ ਹਨ? ਅੱਜ ਕੌਮ ਦੀ ਬਹੁ-ਗਿਣਤੀ ਸਿਧਾਂਤਹੀਣ ਹੋ ਚੁੱਕੀ ਹੈ। ਨਾ ਤਾਂ ਸਿਧਾਂਤ ਹੀ ਰਿਹਾ ਹੈ ਤੇ ਨਾ ਹੀ ਸਰੂਪ। ਸਿੱਖੀ ਦਾ ਕੇਂਦਰ ਜਾਣੇ ਜਾਣ ਵਾਲੇ ਪੰਜਾਬ ਦੀ ਧਰਤੀ ਦੇ ਪਿੰਡਾਂ ਵਿਚ ਅੱਜ ਸਿੱਖੀ ਸਰੂਪ ਨਜ਼ਰ ਹੀ ਨਹੀਂ ਆਉਂਦਾ। ਨਸ਼ਿਆਂ ਦੇ ਦਰਿਆ ਵਗ ਰਹੇ ਹਨ, ਨੌਜੁਆਨ ਪਤਿਤ ਹੋ ਰਹੇ ਹਨ, ਜਵਾਨੀ ਡੁੱਬ ਰਹੀ ਹੈ। ਪਰ ਇਹ ਸਾਰਾ ਕੁਝ ਕਿਉਂ ਵਾਪਰ ਰਿਹਾ ਹੈ, ਇਸ ਗੱਲ ਵੱਲ ਝਾਤ ਮਾਰਨੀ ਅਤੀ ਜ਼ਰੂਰੀ ਹੈ।

ਕਿਸੇ ਵੀ ਕੌਮ ਨੂੰ ਚੜ੍ਹਦੀ ਕਲਾ ਵਿਚ ਲਿਜਾਣ ਵਾਸਤੇ ਦੋ ਚੀਜ਼ਾਂ ਦਾ ਸੁਮੇਲ ਹੋਣਾ ਅਤੀ ਜ਼ਰੂਰੀ ਹੈ। ਉਹ ਦੋ ਚੀਜ਼ਾਂ ਹਨ **ਸ਼ਰਧਾ ਅਤੇ ਗਿਆਨ**। ਜੇਕਰ ਇਨ੍ਹਾਂ ਵਿਚੋਂ ਇਕ ਪੱਖ ਵੀ ਅਧੂਰਾ ਹੋਵੇਗਾ ਤਾਂ ਮੰਜ਼ਲ ਦੀ ਪ੍ਰਾਪਤੀ ਨਹੀਂ ਹੋ ਸਕੇਗੀ। ਇਕੱਲੀ ਸ਼ਰਧਾ, ਗਿਆਨ ਵਿਹੂਣੀ ਸ਼ਰਧਾ ਹੀ ਜੇਕਰ ਹੋਵੇਗੀ ਤਾਂ ਉਹ ਫਿਰ ਕਰਮ-ਕਾਂਡ ਨੂੰ ਜਨਮ ਦੇਵੇਗੀ। ਕਰਮ-ਕਾਂਡ ਵਿਚੋਂ ਕਦੇ ਧਰਮ ਪੈਦਾ ਨਹੀਂ ਹੋ ਸਕਦਾ। ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਗਿਆਨ ਵਿਹੂਣੀ ਲੋਕਾਈ ਨੂੰ ਪ੍ਰਵਾਨ ਨਹੀਂ ਕੀਤਾ ਸਗੋਂ "**ਅੰਧੀ ਰਯਤਿ ਗਿਆਨ ਵਿਹੂਣੀ**" ਕਹਿ ਕੇ ਉਹਨਾਂ ਸੁੱਤਿਆਂ ਨੂੰ ਜਗਾਇਆ ਹੈ। ਸ਼ਰਧਾ ਦੀ ਉਸ ਵਕਤ ਵੀ ਕੋਈ ਸੀਮਾ ਨਹੀਂ ਸੀ ਪਰ ਇਹ ਗਿਆਨ ਵਿਹੂਣੀ ਸ਼ਰਧਾ ਹੀ ਸੀ ਜਿਸ ਵਿਚੋਂ ਕਈ ਕਰਮ-ਕਾਂਡ

ਪੈਦਾ ਹੋ ਗਏ ਹਨ। ਇਹ ਗੱਲ ਇਕੱਲੀ ਸ਼ਰਧਾ ਦੀ ਸੀ ਪਰ ਅਸ਼ਰਧਕ ਗਿਆਨ ਹਮੇਸ਼ਾ ਹਉਮੈ ਨੂੰ ਜਨਮ ਦਿੰਦਾ ਹੈ। ਜਿਥੇ ਹਉਮੈ ਹੈ ਉਥੇ ਧਰਮ ਨਹੀਂ ਹੋ ਸਕਦਾ। ਉਥੇ ਫਿਰ ਸੇਵਾ ਭਾਵਨਾ ਪੈਦਾ ਹੀ ਨਹੀਂ ਹੋ ਸਕਦੀ। ਇਸ ਲਈ ਜ਼ਰੂਰੀ ਹੈ ਕਿ ਕੌਮ ਕੋਲ ਸ਼ਰਧਾ ਵੀ ਹੋਵੇ ਤੇ ਗਿਆਨ ਵੀ ਹੋਵੇ। ਇਹ ਹੀ ਕਾਰਨ ਸੀ ਕਿ ਜਗਤ ਗੁਰੂ, ਗੁਰੂ ਨਾਨਕ ਦੇਵ ਜੀ ਗਿਆਨ ਵੰਡਣ ਲਈ ਸ਼ਰਧਾ ਵਾਲੇ ਲੋਕਾਂ ਦੇ ਕੋਲ ਆਪ ਚੱਲ ਕੇ ਗਏ ਹਨ। ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਆਪ ਚੱਲ ਕੇ ਜਾਣਾ ਇਹ ਸਾਬਤ ਕਰਦਾ ਹੈ ਕਿ ਕਿਸੇ ਵੀ ਧਰਮ ਦੇ ਸਿਧਾਂਤ ਕਿਤਨੇ ਵੀ ਵਧੀਆ ਕਿਉਂ ਨਾ ਹੋਣ ਉਹ ਸਿਧਾਂਤ ਆਮ ਲੋਕਾਈ ਦਾ ਹਿੱਸਾ ਨਹੀਂ ਬਣ ਸਕਦੇ, ਜੇਕਰ ਉਨ੍ਹਾਂ ਨੂੰ ਆਮ ਪਰਜਾ ਤੱਕ ਪਹੁੰਚਾਇਆ ਨਾ ਜਾਵੇ। ਸਿੱਖ ਕੌਮ ਦੇ ਆਲੀਸ਼ਾਨ ਸਿਧਾਂਤ ਅੱਜ ਵੀ ਉਹੋ ਹੀ ਹਨ। ਇਹਨਾਂ ਵਿਚ ਕੋਈ ਤਬਦੀਲੀ ਨਹੀਂ ਆਈ। ਕੌਮ ਕੋਲ ਅੱਜ ਵੀ ਸ਼ਰਧਾ ਭਾਵਨਾ ਮੌਜੂਦ ਹੈ, ਲੋਕ ਧਰਮ ਤੇ ਸ਼ਰਧਾ ਰੱਖਦੇ ਹਨ। ਜੇਕਰ ਸ਼ਰਧਾ ਨਾ ਹੁੰਦੀ ਤਾਂ ਇੰਨੀ ਵੱਡੀ ਗਿਣਤੀ ਵਿਚ ਲੋਕ ਸੇਵਾ ਕਰਨ ਲਈ ਹਰਿਮੰਦਰ ਸਾਹਿਬ ਨਾ ਪਹੁੰਚਦੇ। ਸੇਵਾ ਦੀ ਭਾਵਨਾ ਵਿਚ ਕੋਈ ਕਮੀ ਨਹੀਂ, ਸੇਵਾ ਕਰਦਿਆਂ ਜਿਸ ਨੇ ਨਾ ਤਾਂ ਆਪਣੀ ਹੀ ਪ੍ਰਵਾਹ ਕੀਤੀ ਤੇ ਨਾ ਹੀ ਆਪਣੇ ਕੱਪੜਿਆਂ ਦੀ। ਗਾਰ ਨਾਲ ਲਿੱਬੜੇ ਹੋਏ ਕੱਪੜਿਆਂ ਵਿਚ ਸਿੱਖ ਆਪਣੇ ਆਪ ਅੰਦਰ ਮਾਣ ਮਹਿਸੂਸ ਕਰਦਾ ਹੈ। ਅੱਜ ਜੇਕਰ ਕਮੀ ਹੈ ਤਾਂ ਉਹ ਗਿਆਨ ਦੀ ਹੈ। ਗਿਆਨ ਪ੍ਰਚਾਰ ਨਾਲ ਪੈਦਾ ਹੁੰਦਾ ਹੈ। ਅੱਜ ਕਸੂਰ ਸ਼ਰਧਾ ਭਾਵਨਾ ਨਾਲ ਭਰੇ ਹੋਏ ਹਿਰਦਿਆਂ ਦਾ ਨਹੀਂ ਹੈ ਸਗੋਂ ਉਹਨਾਂ ਲੋਕਾਂ ਦਾ ਹੈ ਜੋ ਸ਼ਰਧਾ ਨਾਲ ਤਰ ਹੋਏ ਇਹਨਾਂ ਹਿਰਦਿਆਂ ਤੇ ਗਿਆਨ ਦੇ ਅੱਖਰ ਨਹੀਂ ਲਿਖ ਸਕੇ।

ਗੁਰੂ ਦੇ ਸੰਦੇਸ਼ ਦਾ ਹੋਕਾ ਦੇਣ ਲਈ ਅਸੀਂ ਉਹਨਾਂ ਹਿਰਦਿਆਂ ਤੱਕ ਪਹੁੰਚ ਹੀ ਨਹੀਂ ਕੀਤੀ। ਸ਼ਬਦ ਦਾ ਲੰਗਰ ਚਲਾਉਣ ਲਈ ਕੋਈ ਯੋਜਨਾਬੱਧ ਉਪਰਾਲਾ ਹੀ ਨਹੀਂ ਹੋਇਆ। ਇਹੋ ਹੀ ਕਾਰਨ ਹੈ ਕਿ 1978 ਤੋਂ ਬਾਅਦ ਨੀਲੀਆਂ, ਕਾਲੀਆਂ ਤੇ ਬਸੰਤੀ ਦਸਤਾਰਾਂ ਨਾਲ ਰੰਗਿਆ ਪੰਜਾਬ ਹੁਣ ਦਸਤਾਰਹੀਣ ਹੁੰਦਾ ਜਾ ਰਿਹਾ ਹੈ। ਸਾਨੂੰ ਇਹ ਗੱਲ ਮੰਨ ਲੈਣੀ ਚਾਹੀਦੀ ਹੈ ਕਿ ਅੱਜ ਸਿੱਖ ਨੌਜੁਆਨ ਪੀੜ੍ਹੀ ਵਿਚ ਆਏ ਨੈਤਿਕ ਨਿਘਾਰ ਲਈ ਅਸੀਂ ਆਪ ਤੇ ਸਾਡੀ ਸਮੁੱਚੀ ਧਾਰਮਿਕ ਤੇ ਰਾਜਸੀ ਲੀਡਰਸ਼ਿਪ ਪੂਰੀ ਤਰ੍ਹਾਂ ਜ਼ਿੰਮੇਵਾਰ ਹੈ। ਅੱਜ ਸਾਡੀ ਕਥਨੀ ਤੇ ਕਰਨੀ ਵਿਚ ਵੱਡਾ ਅੰਤਰ ਆ ਚੁੱਕਾ ਹੈ। **'ਗਲੀ ਅਸੀ ਚੰਗੀਆ ਆਚਾਰੀ ਬੁਰੀਆਹ ॥ ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ ॥'** ਵਾਲੀ ਸਾਡੀ ਹਾਲਤ ਹੋ ਚੁੱਕੀ ਹੈ। ਅੱਜ ਦੀ ਧਾਰਮਿਕ ਅਤੇ ਰਾਜਨੀਤਕ ਲੀਡਰਸ਼ਿਪ ਦੇ ਜੀਵਨ ਵਿਚੋਂ ਧਰਮ ਮਨਫ਼ੀ ਹੋ ਗਿਆ ਹੈ ਤੇ ਇਕੋ ਇਕ ਨਿਸ਼ਾਨ ਸਿਰਫ਼ ਕੁਰਸੀ ਜਾਂ ਜਥੇਦਾਰੀ ਹੀ ਰਹਿ ਗਿਆ ਹੈ। ਕਿਸੇ ਵੇਲੇ ਬਾਦਸ਼ਾਹੀਆਂ ਨਵਾਬੀਆਂ ਨੂੰ ਠੁਕਰਾਉਣ ਵਾਲੀ ਸਿੱਖ ਲੀਡਰਸ਼ਿਪ ਦੇ ਵਾਰਸ ਲੀਡਰ ਅੱਜ ਇਸਦੀ ਖਾਤਰ ਕੁਝ ਵੀ ਕਰਨ ਨੂੰ ਤਿਆਰ ਹਨ।

ਜਿਹੜੀ ਕੌਮ ਸਮੇਂ ਦੀ ਸੰਭਾਲ ਨਹੀਂ ਕਰਦੀ ਉਸ ਦਾ ਭਵਿੱਖ ਵਧੀਆ ਨਹੀਂ ਹੁੰਦਾ। ਇਹ ਗੱਲ ਪਹਿਲਾਂ ਵੀ ਲਿਖੀ ਜਾ ਚੁੱਕੀ ਹੈ ਕਿ ਕੌਮ ਅੰਦਰ ਸ਼ਰਧਾ ਭਾਵਨਾ ਦੀ ਕੋਈ ਕਮੀ ਨਹੀਂ ਸਗੋਂ ਗਿਆਨ ਦੀ ਕਮੀ ਹੈ। ਗਿਆਨ ਪ੍ਰਚੰਡ ਕਰਨ ਲਈ ਸਾਰਿਆਂ ਨੂੰ ਹੀ ਹੰਭਲਾ

ਮਾਰਨਾ ਚਾਹੀਦਾ ਹੈ। ਸ਼ਬਦ ਦੇ ਪ੍ਰਚਾਰ ਤੇ ਪ੍ਰਸਾਰ ਲਈ ਧਰਮ ਦੇ ਖੇਤਰ ਵਿਚ ਲੱਗੀਆਂ ਜਥੇਬੰਦੀਆਂ ਨੂੰ ਹੁਣ ਪਿੰਡ-ਪਿੰਡ ਹੀ ਨਹੀਂ ਸਗੋਂ ਹਰ ਘਰ ਤੱਕ ਪਹੁੰਚ ਕਰਨੀ ਚਾਹੀਦੀ ਹੈ। ਸਿੱਖ ਧਰਮ ਦੀ ਮਹਾਨ ਫ਼ਿਲਾਸਫ਼ੀ ਨੂੰ ਜੇਕਰ ਸੰਸਾਰ ਤੱਕ ਅਸੀਂ ਨਹੀਂ ਪਹੁੰਚਾ ਸਕੇ ਤਾਂ ਘੱਟ ਤੋਂ ਘੱਟ ਸਿੱਖ ਘਰਾਂ ਤੱਕ ਤਾਂ ਪਹੁੰਚਾਣੀ ਚਾਹੀਦੀ ਹੈ। ਇਸ ਮਕਸਦ ਦੀ ਪੂਰਤੀ ਲਈ ਸਹੀ ਤੇ ਸਸਤਾ ਜਾਂ ਮੁਫ਼ਤ ਲਿਟਰੇਚਰ ਤਿਆਰ ਕਰ ਕੇ ਵੰਡਣਾ ਵੀ ਜ਼ਰੂਰੀ ਹੈ। ਅੱਜ ਪਖੰਡੀ ਸਾਧ ਆਪਣੇ ਪ੍ਰਚਾਰ ਦੁਆਰਾ ਹੀ ਆਪਣੇ ਪਖੰਡ ਦਾ ਪ੍ਰਚਾਰ ਬੜੀ ਤੇਜ਼ੀ ਨਾਲ ਕਰ ਰਹੇ ਹਨ। ਉਹਨਾਂ ਦੇ ਪਖੰਡ ਨੂੰ ਠੱਲ੍ਹ ਪਾਉਣ ਲਈ ਉਹਨਾਂ ਤੋਂ ਵੱਡੀ ਪ੍ਰਚਾਰ ਦੀ ਲਕੀਰ ਖਿੱਚਣੀ ਪਵੇਗੀ। ਨੌਜੁਆਨ ਕੌਮ ਦਾ ਸਰਮਾਇਆ ਹੁੰਦੇ ਹਨ ਇਨ੍ਹਾਂ ਨੂੰ ਸੰਭਾਲਣ ਦੀ ਸਖ਼ਤ ਜ਼ਰੂਰਤ ਹੈ। ਨਸ਼ਿਆਂ ਦੇ ਨਾਲ ਆਪਣਾ ਜੀਵਨ ਬਰਬਾਦ ਕਰ ਰਹੇ ਨੌਜੁਆਨਾਂ ਤੱਕ ਪਹੁੰਚ ਕਰਨੀ ਸਾਡਾ ਮੁੱਢਲਾ ਫ਼ਰਜ਼ ਹੈ। ਉਨ੍ਹਾਂ ਲਈ ਨਸ਼ਾ ਛੁਡਾਊ ਕੈਂਪਾਂ ਦਾ ਪ੍ਰਬੰਧ ਕਰਨਾ ਤੇ ਉਹਨਾਂ ਨੂੰ ਸਿੱਖੀ ਜੀਵਨ ਵੱਲ ਪ੍ਰੇਰਿਤ ਕਰਨਾ ਚਾਹੀਦਾ ਹੈ। ਪਿੰਡਾਂ ਸ਼ਹਿਰਾਂ ਦੇ ਸਕੂਲਾਂ ਕਾਲਜਾਂ ਵਿਚ ਜਾ ਕੇ ਵਿਰਸੇ ਦੇ ਉਹਨਾਂ ਵਾਰਸਾਂ ਨੂੰ ਆਪਣੇ ਸੁਨਹਿਰੀ ਵਿਰਸੇ ਦੀ ਜਾਣਕਾਰੀ ਦੇਣੀ ਚਾਹੀਦੀ ਹੈ। ਮਹਾਨ ਸ਼ਹੀਦ ਭਾਈ ਤਾਰੂ ਸਿੰਘ ਜੀ ਦੀ ਕੇਸਾਂ ਬਦਲੇ ਖੋਪਰ ਲੁਹਾਣ ਵਾਲੀ ਤਸਵੀਰ ਨੌਜੁਆਨਾਂ ਨੂੰ ਵੱਧ ਪ੍ਰੇਰਿਤ ਕਰ ਸਕਦੀ ਹੈ। ਪਰ ਇਹ ਸਾਰਾ ਕੁਝ ਤਾਂ ਹੀ ਸੰਭਵ ਹੈ ਜੇਕਰ ਅਸੀਂ ਸਾਰੇ ਆਪਣੇ ਫਰਜ਼ ਦੀ ਪਹਿਚਾਣ ਕਰੀਏ। ਸਿੱਖ ਮਿਸ਼ਨਰੀ ਕਾਲਜ (ਰਜਿ.) ਪਹਿਲਾਂ ਹੀ ਇਸ ਪਾਸੇ ਵੱਲ ਆਪਣੇ ਕਦਮ ਵਧਾ ਰਿਹਾ ਹੈ। ਮੇਰੇ ਮਿਸ਼ਨਰੀ ਵੀਰੋ ! ਕੇਵਲ ਮਿਸ਼ਨਰੀ ਕਹਾ ਲੈਣਾ ਹੀ ਕਾਫ਼ੀ ਨਹੀਂ, ਉਠੋ ! ਵਹੀਰਾਂ ਘੱਤ ਦਿਉ, ਆਪੋ-ਆਪਣੇ ਇਲਾਕਿਆਂ ਵਿਚ ਸ਼ਬਦ ਦਾ ਲੰਗਰ ਚਲਾ ਦਿਉ ਤੇ ਸ਼ਰਧਾ ਭਾਵਨਾ ਨਾਲ ਭਰਪੂਰ ਹਿਰਦਿਆਂ 'ਤੇ ਗਿਆਨ ਦੇ ਅੱਖਰ ਵੀ ਉੱਕਰ ਦਿਉ ਤਾਂ ਕਿ ਇਹਨਾਂ ਉੱਕਰੇ ਹੋਏ ਅੱਖਰਾਂ ਨੂੰ ਜ਼ੁਲਮ ਦੀ ਕੋਈ ਹਨੇਰੀ ਵੀ ਮਿਟਾ ਨਾ ਸਕੇ। ਅੰਤ ਵਿਚ ਇਕ ਬੇਨਤੀ ਮੈਂ ਕਾਰ ਸੇਵਾ ਦੇ ਮਹਾਨ ਕੰਮ ਨੂੰ ਕਰਵਾ ਰਹੀ ਸ਼੍ਰੋਮਣੀ ਕਮੇਟੀ ਤੇ ਹੋਰ ਸੰਸਥਾਵਾਂ ਤੇ ਬਾਬਿਆਂ ਨੂੰ ਕਰਨੀ ਚਾਹੁੰਦਾ ਹਾਂ ਕਿ ਹੁਣ ਕਾਰ ਸੇਵਾ ਰਾਹੀਂ ਗੁਰਦੁਆਰਿਆਂ ਦੀਆਂ ਇਮਾਰਤਾਂ 'ਤੇ ਸੋਨਾ ਜਾਂ ਸੰਗਮਰਮਰ ਲਾਉਣ ਦੀ ਥਾਂ ਸਿੱਖ ਵਿਰਸੇ ਨੂੰ ਸਿਰਜਣ ਵੱਲ ਧਿਆਨ ਦੇਣਾ ਚਾਹੀਦਾ ਹੈ। ਸਿੱਖ ਸੰਸਥਾਵਾਂ ਨੂੰ ਵਧੀਆ ਮਾਡਲ ਦੇ ਤੌਰ 'ਤੇ ਸਸਤੀ ਵਿਦਿਆ ਦੇਣ ਲਈ ਸਕੂਲ, ਬਹੁਮੰਤਵੀ ਆਡੀਟੋਰੀਅਮ, ਲੋੜਵੰਦਾਂ ਦੀ ਸੇਵਾ ਲਈ ਹਸਪਤਾਲ, ਆਈ. ਏ. ਐਸ, ਪੀ. ਸੀ. ਐਸ., ਬੈਂਕ ਅਤੇ ਹੋਰ ਅਦਾਰਿਆਂ ਵਿਚ ਨੌਕਰੀ ਦਿਵਾਉਣ ਲਈ ਫ੍ਰੀ ਸਿਖਲਾਈ ਕੇਂਦਰ ਖੋਲ੍ਹਣੇ ਚਾਹੀਦੇ ਹਨ ਤੇ ਸ਼ਰਤ ਇਹ ਹੋਣੀ ਚਾਹੀਦੀ ਹੈ ਕਿ ਕੇਵਲ ਸਾਬਤ ਸੂਰਤ ਹੀ ਉਸ ਵਿਚੋਂ ਸਿਖਿਆ ਲੈ ਸਕਦੇ ਹਨ, ਪਤਿਤਾਂ ਨੂੰ ਕੋਈ ਥਾਂ ਨਹੀਂ ਦਿੱਤੀ ਜਾਵੇਗੀ। ਇਸ ਨਾਲ ਨੌਜੁਆਨਾਂ ਨੂੰ ਆਪਣੇ ਵਿਰਸੇ ਦਾ ਅਹਿਸਾਸ ਹੋ ਸਕੇਗਾ ਤੇ ਫਿਰ ਕੌਮ ਦੇ ਚਿਹਰੇ 'ਤੇ ਖ਼ੁਸ਼ਹਾਲੀ ਆ ਸਕੇਗੀ।



# ਖਾਲਸਾ ਜੀ ਕੇ ਬੋਲਬਾਲੇ—ਪੰਥਕ ਜੁਗਤੀ ਦੀ ਲੋੜ

ਸੰਨ 1699 ਦੀ ਵਿਸਾਖੀ ਸੰਸਾਰ ਦੇ ਇਤਿਹਾਸ ਵਿਚ ਆਪਣਾ ਇਕ ਵੱਖਰਾ ਹੀ ਅਸਥਾਨ ਰੱਖਦੀ ਹੈ। ਸੰਸਾਰ ਦੇ ਇਤਿਹਾਸ ਵਿਚ ਇਹ ਪਹਿਲੀ ਵਾਰੀ ਹੋਇਆ ਕਿ ਕੋਈ ਗੁਰੂ ਆਪਣੇ ਹੀ ਹੱਥੀਂ ਸਜਾਏ ਚੇਲਿਆਂ ਜੇਹਾ ਬਣਨ ਦੀ ਜਾਚਨਾ ਉਹਨਾਂ ਚੇਲਿਆਂ ਅੱਗੇ ਹੀ ਕਰੇ। ਚੇਲੇ ਤਾਂ ਗੁਰੂ ਵਰਗਾ ਉੱਚਾ ਸੁੱਚਾ ਬਣਨ ਦੀ ਜਾਚਨਾ ਤਾਂ ਹਮੇਸ਼ਾ ਹੀ ਕਰਦੇ ਆਏ ਹਨ ਪਰ ਇਕ ਧਰਮ ਦਾ ਰਹਿਬਰ ਜਾਂ ਗੁਰੂ, ਆਪਣੇ ਪੈਰੋਕਾਰਾਂ ਸਾਹਮਣੇ ਹੱਥ ਜੋੜ ਕੇ ਖੜ੍ਹਾ ਹੋ ਜਾਏ ਤੇ ਫਿਰ ਉਹਨਾਂ ਨੂੰ ਕਹੇ ਕਿ 'ਮੈਨੂੰ ਆਪਣੇ ਜਿਹਾ ਕਰ ਲਵੋ' ਸੱਚਮੁੱਚ ਹੀ ਦੁਨੀਆਂ ਦੇ ਇਤਿਹਾਸ ਨੂੰ ਬਦਲਣ ਵਾਲੀ ਗੱਲ ਹੀ ਸੀ।

ਇਹ ਗੱਲ ਕੇਵਲ ਇਸ ਘਟਨਾ ਤੇ ਹੀ ਮੁੱਕ ਨਹੀਂ ਜਾਂਦੀ ਸਗੋਂ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਕਾਲ ਅੰਦਰ ਕਈ ਅਜਿਹੀਆਂ ਘਟਨਾਵਾਂ ਵਾਪਰੀਆਂ ਹਨ ਜਿਨ੍ਹਾਂ ਅੰਦਰ ਗੁਰੂ ਜੀ ਨੇ ਆਪੂੰ ਗੁਰੂ-ਗੱਦੀ ਤੇ ਸੁਸ਼ੋਭਿਤ ਹੁੰਦੇ ਹੋਏ ਵੀ ਪੰਜਾਂ ਸਿੰਘਾਂ ਦੀ ਰਹਿਬਰੀ ਨੂੰ ਮੰਨਿਆ ਅਤੇ ਉਹਨਾਂ ਦੇ ਹੁਕਮ ਅੱਗੇ ਸਿਰ ਨਿਵਾਇਆ ਹੈ। ਉਦਾਹਰਣ ਵਜੋਂ ਸਿੰਘਾਂ ਦਾ ਹੁਕਮ ਮੰਨ ਕੇ ਅਨੰਦਪੁਰ ਸਾਹਿਬ ਖ਼ਾਲੀ ਕਰਨਾ ਤੇ ਫਿਰ ਪੰਜਾਂ ਦੇ ਹੁਕਮ ਅੱਗੇ, ਨਾ ਚਾਹੁੰਦੇ ਹੋਏ ਵੀ ਚਮਕੌਰ ਦੀ ਗੜ੍ਹੀ ਖ਼ਾਲੀ ਕਰਕੇ ਸਿਰ ਨਿਵਾ ਦਿੱਤਾ। ਇਹ ਸਭ ਕੁਝ ਕਰਨ ਪਿੱਛੇ ਸਤਿਗੁਰੂ ਗੋਬਿੰਦ ਸਿੰਘ ਜੀ ਦਾ ਖਾਸ ਮਕਸਦ ਸੀ। ਉਹ ਇਹ ਕਿ ਦੇਹਧਾਰੀ ਗੁਰੂ ਪ੍ਰਣਾਲੀ ਦਾ ਖ਼ਾਤਮਾ ਅਤੇ 'ਪੰਚ ਪ੍ਰਧਾਨ' ਪ੍ਰਣਾਲੀ ਦੀ ਸਥਾਪਨਾ ਸੀ। ਇਸ ਪੰਚ ਪ੍ਰਧਾਨ ਪ੍ਰਣਾਲੀ ਦੀ ਨੀਤੀ ਦਾ ਖੇਤਰ ਕੇਵਲ ਧਰਮ ਹੀ ਨਹੀਂ ਬਲਕਿ ਧਰਮ ਅਤੇ ਰਾਜਨੀਤੀ ਦਾ ਸੁਮੇਲ ਹੋਣਾ ਸੀ। ਇਹਨਾਂ ਨੇ ਹੀ ਧਰਮ ਦੇ ਧੁਰੇ ਹਰਿਮੰਦਰ ਸਾਹਿਬ ਅਤੇ ਰਾਜਨੀਤੀ ਦੇ ਤਖ਼ਤ, ਅਕਾਲ ਤਖ਼ਤ ਸਾਹਿਬ ਦੇ ਇਕਸਾਰ ਸੇਵਕ ਅਤੇ ਰਾਖੇ ਬਣਨਾ ਸੀ। ਇਸ ਲਈ ਜ਼ਰੂਰੀ ਸੀ ਕਿ ਅਜਿਹੀ ਪੰਚ ਪ੍ਰਧਾਨ ਪ੍ਰਣਾਲੀ ਲਈ ਉਹਨਾਂ ਗੁਰਸਿੱਖਾਂ ਦੀ, ਜਿਹਨਾਂ ਨੇ ਕੌਮ ਲਈ ਮਾਰਗ ਦਰਸ਼ਨ ਕਰਨਾ ਸੀ ਉਹ ਗੁਰੂ ਦੀਆਂ ਨਜ਼ਰਾਂ ਵਿਚ ਪ੍ਰਵਾਨ ਚੜ੍ਹੇ ਹੋਣ। ਉਹ ਗੁਰੂ ਦੀ ਦੱਸੀ ਕਾਰ ਕਰਦੇ ਹੋਣ ਤੇ ਜਿਹਨਾਂ ਦੇ ਅੰਦਰ ਪੂਰਨ ਜੋਤਿ ਦਾ ਵਿਗਾਸ ਹੋਵੇ। ਜਿਹੜੇ ਗੁਰੂ ਦੀ ਨਜ਼ਰ ਵਿਚ ਪ੍ਰਵਾਨੇ ਹੋਣ ਉਹਨਾਂ ਅੱਗੇ ਸਾਰਾ ਜਗਤ ਨਮਸਕਾਰ ਕਰਦਾ ਹੈ ਅਤੇ ਉਹਨਾਂ ਪਿਆਰਿਆਂ ਦੇ ਅੰਦਰ ਖੁਦ ਗੁਰੂ ਹੀ ਰਮ ਰਿਹਾ ਹੁੰਦਾ ਹੈ ਤੇ ਉਹ ਪ੍ਰਵਾਨੇ ਹੋਏ ਪੰਚ, ਸਤਿਗੁਰ ਪੂਰਾ ਹੋਣ ਦਾ, ਮਾਣ ਵੀ ਰੱਖਦੇ ਹਨ। ਸੱਚਮੁੱਚ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ 'ਜੋਤ' ਗ੍ਰੰਥ ਅੰਦਰ ਅਤੇ 'ਜੁਗਤਿ' ਪੰਥ ਅੰਦਰ ਪ੍ਰਕਾਸ਼ਮਾਨ ਕਰਕੇ ਸੀਸ ਭੇਟ ਕਰਨ ਵਾਲਿਆਂ ਨੂੰ ਆਪਣਾ ਸਰੀਰ ਹੋਣ ਦਾ ਮਾਣ ਬਖਸ਼ ਦਿੱਤਾ ਤੇ ਸੰਸਾਰ ਦੇ ਇਤਿਹਾਸ ਵਿਚ ਸਦੀਵੀ ਤੌਰ 'ਤੇ ਪੰਚ ਪ੍ਰਧਾਨ ਪ੍ਰਣਾਲੀ ਨੂੰ ਸਥਾਪਿਤ ਕਰ ਦਿੱਤਾ।

ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਤੋਂ ਬਾਅਦ ਲਗਪਗ 50-60 ਸਾਲ ਦਾ ਸਮਾਂ ਸਿੱਖਾਂ ਲਈ ਬਹੁਤ ਹੀ ਦਰਦਨਾਕ ਰਿਹਾ ਹੈ। ਸਿੱਖਾਂ ਦੇ ਸਿਰਾਂ ਦੇ ਮੁੱਲ ਰੱਖੇ ਗਏ,

ਅਨੇਕਾਂ ਹੀ ਅਕਹਿ ਤੇ ਅਸਹਿ ਜ਼ੁਲਮ ਸਿੱਖ ਕੌਮ ਨੇ ਆਪਣੇ ਪਿੰਡੇ ਤੇ ਹੰਢਾਏ। ਇਕ ਇਕ ਦਿਨ ਵਿਚ 20-20 ਹਜ਼ਾਰ ਸ਼ਹੀਦੀਆਂ ਹੋਈਆਂ, ਘਰ-ਘਾਟ ਉਜੜ ਗਏ, ਸਿੰਘ ਜੰਗਲਾਂ ਵਿਚ ਰਹਿੰਦੇ ਰਹੇ ਤੇ ਇਹ ਕਿਹਾ ਜਾਣ ਲੱਗਾ ਕਿ ਸਿੱਖਾਂ ਦਾ ਨਾਮੋ-ਨਿਸ਼ਾਨ ਮਿਟ ਗਿਆ ਹੈ। ਪਰ ਲਗਪਗ 50 ਕੁ ਸਾਲ ਪਿੱਛੋਂ ਜਦੋਂ ਬਚੇ ਹੋਏ ਸਿੰਘਾਂ ਨੇ ਮੁੜ ਆਪਾ ਸੰਭਾਲਿਆ ਤਾਂ ਉਹ ਅਕਾਲ ਤਖ਼ਤ ਦੇ ਪਾਵਨ ਅਸਥਾਨ ਨੂੰ ਆਪਣਾ ਕੇਂਦਰ ਮੰਨ ਕੇ **ਸਰਬੱਤ ਖਾਲਸੇ** ਦੇ ਰੂਪ ਵਿਚ ਫਿਰ ਇਥੇ ਇਕੱਤਰ ਹੋਏ ਤੇ ਕੌਮ ਦੇ ਭਵਿੱਖ ਅਤੇ ਚੜ੍ਹਦੀ ਕਲਾ ਲਈ ਉਹਨਾਂ ਨੇ ਗੁਰੂ ਦੇ ਆਸ਼ੇ ਮੁਤਾਬਿਕ ਨਿਰਣਾ ਲੈਣ ਦੀ ਜੁਗਤੀ ਅਪਣਾਈ। ਇਹਨਾਂ ਗੁਰੂ ਆਸ਼ੇ ਮੁਤਾਬਿਕ ਕੀਤੇ ਫ਼ੈਸਲਿਆਂ ਨੂੰ ਗੁਰਮਤਾ ਕਿਹਾ ਗਿਆ। ਕੌਮ ਨੂੰ ਜਦੋਂ ਵੀ ਲੋੜ ਪਈ, ਭਾਵੇਂ ਉਹ ਲੋੜ ਧਾਰਮਿਕ ਹੋਵੇ ਜਾਂ ਰਾਜਨੀਤਕ ਜਾਂ ਸਮਾਜਿਕ ਹੋਵੇ ਤੇ ਭਾਵੇਂ ਆਪੋ ਵਿਚਲੇ ਮਤਭੇਦ ਹੋਣ, ਇਹਨਾਂ ਸਾਰੇ ਮਸਲਿਆਂ ਨੂੰ ਹੱਲ ਕਰਨ ਲਈ ਗੁਰਮਤਾ ਹੀ ਹੁੰਦਾ ਸੀ। ਇਸ ਬਾਰੇ ਨਵੀਨ ਪੰਥ ਪ੍ਰਕਾਸ਼ ਵਿਚ ਲਿਖਿਆ ਮਿਲਦਾ ਹੈ :

*ਕਾਮ ਪਰਤ ਥਾ ਜੋ ਕੁਝ ਕਬ ਹੀ, ਕਰਤ ਗੁਰਮਤਾ ਮਿਲ ਕਰ ਸਭ ਹੀ।*

ਇਕ ਗੱਲ ਜੋ ਵਧੇਰੇ ਵਿਚਾਰਣ ਵਾਲੀ ਹੈ ਉਹ ਇਹ ਹੈ ਕਿ ਉਸ ਵੇਲੇ ਪੰਥਕ ਨਿਰਣੇ ਅੱਜ ਵਾਂਗ ਵੋਟਾਂ ਦੀ ਗਿਣਤੀ ਨਾਲ ਨਹੀਂ ਸਨ ਹੁੰਦੇ ਸਗੋਂ ਇਹ ਗੁਰੂ ਦੀ ਹਜ਼ੂਰੀ ਵਿਚ ਗੁਰੂ-ਪੰਥ ਦੇ ਪ੍ਰਤੀਨਿਧ ਇਕੱਠ ਵਲੋਂ ਸਰਬ ਸੰਮਤੀ ਨਾਲ ਕੀਤਾ ਫ਼ੈਸਲਾ ਹੁੰਦਾ ਸੀ। ਕੋਈ ਗੁਰ ਤਾ ਉਤਨੀ ਦੇਰ ਤੱਕ ਸਰਬ ਖ਼ਾਲਸੇ ਦੇ ਅੱਗੇ ਨਹੀਂ ਸੀ ਰੱਖਿਆ ਜਾਂਦਾ ਜਿਤਨੀ ਦੇਰ ਤੱਕ ਹਾਜ਼ਰ ਮੁਖੀ ਗੁਰੂ ਮੂਹਰੇ ਇਕ ਹੋਣ ਦਾ ਬਚਨ ਨਹੀਂ ਸਨ ਦਿੰਦੇ ਅਤੇ ਜਿਸ ਕਾਰਜ ਲਈ ਉਹ ਗੁਰੂ ਮਹਾਰਾਜ ਦੇ ਹਜ਼ੂਰ ਅਰਦਾਸ ਕਰਦੇ ਅਤੇ ਆਪੋ ਵਿਚਲੇ ਮਤਭੇਦ ਮਿਟਾ ਕੇ ਨਿਰੋਲ ਪੰਥਕ ਭਲਾਈ ਦੇ ਲਈ ਵਚਨਬੱਧ ਹੁੰਦੇ ਸਨ। ਆਪਣੇ ਨਿਜੀ ਵਿਚਾਰ ਭਾਵੇਂ ਕੁਝ ਵੀ ਹੋਣ, ਪਰ ਕੌਮ ਦੀ ਚੜ੍ਹਦੀ ਕਲਾ ਲਈ ਸਰਬ ਸੰਮਤੀ ਨਾਲ ਕੀਤੇ ਗੁਰਮਤੇ ਦਾ ਵਿਰੋਧ ਕਰਨ ਦਾ ਅਧਿਕਾਰ ਫਿਰ ਕਿਸੇ ਕੋਲ ਵੀ ਨਹੀਂ ਸੀ ਹੁੰਦਾ। ਪ੍ਰਤੀਨਿਧ ਇਕੱਠ ਵਿਚੋਂ ਚੁਣੇ ਪੰਜ ਸਿੰਘਾਂ ਤੋਂ ਮਤਿਆਂ ਦੀ ਪ੍ਰਵਾਨਗੀ ਲਈ ਜਾਂਦੀ ਸੀ। ਇਸ ਤੋਂ ਇਹ ਗੱਲ ਸਪੱਸ਼ਟ ਹੁੰਦੀ ਹੈ ਕਿ ਕੌਮੀ ਅਗਵਾਈ ਦਾ ਅਧਿਕਾਰ ਘੱਟੋ-ਘੱਟ ਪੰਜ ਮੁਖੀ ਸਿੰਘਾਂ ਨੂੰ ਸੀ; ਭਾਵ, ਸਰਦਾਰੀ ਜਾਂ ਲੀਡਰਸ਼ਿਪ ਕਿਸੇ ਇਕ ਦੇ ਹੱਥ ਵਿਚ ਨਹੀਂ ਸੀ ਹੁੰਦੀ ਸਗੋਂ ਜਮਾਇਤੀ ਹੀ ਹੁੰਦੀ ਸੀ। ਇਸ ਪ੍ਰਕਾਰ ਦੀ ਗੁਰਮਤਾ-ਮਰਯਾਦਾ ਅਧੀਨ ਜਮਾਇਤੀ ਲੀਡਰਸ਼ਿਪ ਦੀ ਸਥਾਪਨਾ ਨੇ ਪੰਥ ਦਾ ਫਿਰ ਬੋਲਬਾਲਾ ਕਰ ਦਿੱਤਾ ਤੇ ਕੌਮ ਫਿਰ ਚੜ੍ਹਦੀ ਕਲਾ ਵਿਚ ਆ ਗਈ।

ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਸਿੱਖਾਂ ਦੀ ਗਿਣਤੀ ਘੱਟ ਹੋਣ ਦੇ ਬਾਵਜੂਦ ਵੀ **ਗੁਰਮਤਾ ਪ੍ਰਣਾਲੀ** ਸਦਕਾ ਪੰਜਾਬ ਵਿਚ 'ਸਰਕਾਰ ਖ਼ਾਲਸਾ' ਕਾਇਮ ਹੋਈ ਅਤੇ ਕਸ਼ਮੀਰ, ਲਦਾਖ, ਪਿਸ਼ਾਵਰ, ਜਮਰੌਦ, ਮੁਲਤਾਨ ਅਤੇ ਡੇਰਾਵਾਲ ਤੱਕ ਖ਼ਾਲਸਾਈ ਨਿਸ਼ਾਨ ਝੂਲਦੇ ਰਹੇ ਹਨ। ਮਹਾਰਾਜਾ ਰਣਜੀਤ ਸਿੰਘ ਦੇ ਰਾਜ-ਕਾਲ ਵਿਚ ਸਿੱਖ-ਸਿਧਾਂਤਾਂ ਤੇ ਪੰਥਕ ਪ੍ਰੰਪਰਾਵਾਂ ਪ੍ਰਤੀ ਰਾਜ ਦੇ ਪ੍ਰਬੰਧਕਾਂ ਦਾ ਸਤਿਕਾਰ ਘਟਿਆ। ਅਤੇ ਜਦੋਂ

ਰਾਜ ਭਾਗ ਦੀ ਸੱਤਿਆ ਡੋਗਰਿਆਂ ਦੇ ਹੱਥਾਂ ਵਿਚ ਆ ਗਈ ਤੇ ਪੰਚ ਪ੍ਰਧਾਨੀ ਪ੍ਰਣਾਲੀ ਤੋਂ ਪੂਰੀ ਤਰ੍ਹਾਂ ਹਟ ਕੇ ਹੁਕਮ ਦੀ ਸੱਤਿਆ ਬੁਰਜ ਲਾਹੌਰ ਚਲੀ ਗਈ ਤਾਂ ਫਿਰ ਮਹਾਰਾਜੇ ਦੀ ਮੌਤ ਦੇ ਨਾਲ ਹੀ ਸਿੱਖ ਰਾਜ ਭਾਗ ਦਾ ਲਗਪਗ ਅੰਤ ਹੋ ਗਿਆ ਸੀ। ਪੰਜਾਬ ਵੀ ਅੰਗਰੇਜ਼ਾਂ ਦੇ ਅਧੀਨ ਹੋ ਗਿਆ ਤੇ ਲਗਪਗ 70 ਸਾਲ ਸੰਨ 1849 ਤੋਂ 1920 ਤੱਕ ਪੰਜ ਪਿਆਰਿਆਂ ਵਾਲੀ ਪ੍ਰਥਾ ਸਿਰਫ਼ ਅੰਮ੍ਰਿਤ ਸੰਚਾਰ ਕਰਨ ਤੱਕ ਹੀ ਸੀਮਤ ਹੋ ਕੇ ਰਹਿ ਗਈ। ਪਰ 15 ਨਵੰਬਰ ਸੰਨ 1920 ਨੂੰ ਵੱਡੀ ਗਿਣਤੀ ਵਿਚ ਖ਼ਾਲਸੇ ਨੇ ਅਕਾਲ ਤਖ਼ਤ ਸਾਹਿਬ ਤੇ ਇਕੱਠੇ ਹੋ ਕੇ ਸਾਰੇ ਪੰਥ ਵਿਚੋਂ 175 ਸਿੰਘਾਂ ਦੀ ਨਾਮਜ਼ਦਗੀ ਕਰਕੇ ਪਹਿਲੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਥਾਪਨਾ ਕੀਤੀ ਤੇ ਨਾਲ ਹੀ ਪੰਜ ਪਿਆਰਿਆਂ ਦੀ ਪੰਚ ਪ੍ਰਧਾਨੀ ਲੀਡਰਸ਼ਿਪ ਨੂੰ ਮੁੜ ਸੁਰਜੀਤ ਕਰਕੇ ਉਹਨਾਂ ਨਾਮਜ਼ਦ ਕੀਤੇ ਸਿੰਘਾਂ ਦੀ ਗੁਰੂ ਜੁਗਤੀ ਮੁਤਾਬਿਕ ਸੁਧਾਈ ਕੀਤੀ। ਸੰਨ 1920 ਤੋਂ 1925 ਤੱਕ ਪੰਚ ਪ੍ਰਧਾਨੀ ਖ਼ਾਲਸੇ ਦੀ ਅਗਵਾਈ ਹੇਠ ਸਿੰਘਾਂ ਨੇ ਜੋ ਕੁਝ ਕਰ ਵਿਖਾਇਆ, ਉਸ ਤੋਂ ਕੇਵਲ ਭਾਰਤ ਦੇ ਵਾਸੀ ਹੀ ਨਹੀਂ, ਸਗੋਂ ਭਾਰਤ ਦੀ ਲੀਡਰਸ਼ਿਪ ਵੀ ਹੈਰਾਨ ਰਹਿ ਗਈ। ਪਰ ਸੰਨ 1925 ਵਿਚ ਗੁਰਦੁਆਰਾ ਕਾਨੂੰਨ ਲਾਗੂ ਹੋਣ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਪੰਜ ਪ੍ਰਧਾਨੀ ਖ਼ਾਲਸੇ ਦੀ ਮਹੱਤਤਾ ਫਿਰ ਮੱਧਮ ਪੈ ਗਈ ਤੇ ਲਗਪਗ 78 ਸਾਲ ਬੀਤ ਜਾਣ ਤੇ ਵੀ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪੰਚ ਪ੍ਰਧਾਨ ਪ੍ਰਣਾਲੀ ਮੁੜ ਠੀਕ ਤਰੀਕੇ ਨਾਲ ਲਾਗੂ ਨਹੀਂ ਹੋ ਸਕੀ। 1925 ਵਿਚ ਲਾਗੂ ਹੋਏ ਸਿੱਖ ਗੁਰਦੁਆਰਾ ਕਾਨੂੰਨ ਨੇ ਸਿੱਖਾਂ ਅੰਦਰ ਵੋਟ ਪ੍ਰਣਾਲੀ ਨੂੰ ਜਨਮ ਦੇ ਕੇ ਪੰਚ ਪ੍ਰਧਾਨ ਪ੍ਰਣਾਲੀ ਨੂੰ ਬਹੁਤ ਪਿੱਛੇ ਪਾ ਦਿੱਤਾ। ਸਿਰਾਂ ਦੀ ਗਿਣਤੀ ਨਾਲ ਪ੍ਰਧਾਨ ਚੁਣਨ ਦੇ ਸਿਸਟਮ ਨੇ ਕੌਮ ਨੂੰ ਪਤਨ ਵਾਲੇ ਪਾਸੇ ਧੱਕ ਦਿੱਤਾ। ਵੋਟਾਂ ਨਾਲ ਚੋਣਾਂ ਹੋਣ ਕਰਕੇ ਕੌਮੀ ਧਾਰਮਿਕ ਅਦਾਰਿਆਂ ਦਾ ਪ੍ਰਬੰਧ ਉਹਨਾਂ ਹੱਥਾਂ ਵਿਚ ਆ ਗਿਆ ਜਿਨ੍ਹਾਂ ਅੰਦਰ ਧਰਮ ਦੀ ਬਿਰਤੀ ਬਹੁਤੀ ਨਹੀਂ ਸੀ ਤੇ ਇਸ ਨੇ ਧਾਰਮਿਕ ਅਦਾਰਿਆਂ ਵਿਚ ਭ੍ਰਿਸ਼ਟਾਚਾਰ ਅਤੇ ਧਰਮ-ਵਿਰੋਧੀ ਖ਼ਿਆਲਾਂ ਨੂੰ ਵੀ ਜਨਮ ਦਿੱਤਾ। ਬਹੁ-ਗਿਣਤੀ ਤੇ ਘੱਟ-ਗਿਣਤੀ ਦੀਆਂ ਵੰਡੀਆਂ ਪੈ ਗਈਆਂ। ਕੌਮ ਜੱਟ, ਭਾਪੇ, ਖੱਤਰੀ, ਅਰੋੜੇ, ਮਜ਼ਹਬੀ, ਰਵਿਦਾਸੀਆਂ, ਰਾਮਗੜ੍ਹੀਆਂ ਵਿਚ ਵੰਡੀ ਗਈ ਤੇ ਹਰ ਵਿਅਕਤੀ ਵਲੋਂ ਆਪਣੀ ਜਾਤ ਦੇ ਆਧਾਰ 'ਤੇ ਧੜਾ ਪਾਲਿਆ ਜਾਣ ਲੱਗਾ। ਨਤੀਜਾ ਇਹ ਹੋਇਆ ਕਿ ਗੁਰੂ-ਪੰਥ ਦੀ ਅਗਵਾਈ ਵਾਲੀ ਪ੍ਰਥਾ ਦਾ ਅੰਤ ਹੋ ਗਿਆ। ਇਸਦੇ ਨਾਲ ਹੀ ਪੰਥਕ ਮਾਮਲਿਆਂ ਅੰਦਰ ਜੋ ਮਹੱਤਤਾ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਪ੍ਰਾਪਤ ਸੀ ਉਹ ਵੀ ਘਟ ਗਈ।

ਧਾਰਮਿਕ ਖੇਤਰ ਵਿਚ ਰਾਜਨੀਤਕ ਲੋਕਾਂ ਦੀ ਲੋੜ ਤੋਂ ਵੱਧ ਦਖ਼ਲਅੰਦਾਜ਼ੀ ਨੇ ਕੌਮ ਨੂੰ ਭੰਬਲਭੂਸੇ ਵਿਚ ਪਾ ਦਿੱਤਾ ਹੈ। ਪੰਚ ਪ੍ਰਧਾਨ ਸਰਬ ਪ੍ਰਵਾਣਤ ਪ੍ਰਣਾਲੀ ਰਾਹੀਂ ਨਿਯੁਕਤੀਆਂ ਹੋਣ ਦੀ ਥਾਂ ਕੌਮ ਦੇ ਮੁੱਖ ਤਖ਼ਤਾਂ ਦੇ ਮੁੱਖ ਸੇਵਾਦਾਰਾਂ ਦੀਆਂ ਨਿਯੁਕਤੀਆਂ ਹੁਣ ਆਪਣੀ ਮਨਮਰਜ਼ੀ ਮੁਤਾਬਿਕ ਸਿਆਸੀ ਦਫ਼ਤਰਾਂ ਵਿਚ ਬੈਠ ਕੇ ਸਿਆਸੀ ਆਗੂਆਂ ਵਲੋਂ ਹੋਣ ਲੱਗੀਆਂ ਹਨ। ਨਤੀਜਾ ਸਾਡੇ ਸਾਹਮਣੇ ਹੈ, ਤਖ਼ਤਾਂ ਤੇ ਤਖ਼ਤ ਸਾਹਿਬਾਨ ਦੇ ਜਥੇਦਾਰਾਂ ਦਾ ਉਹ ਸਤਿਕਾਰ ਨਹੀਂ ਰਿਹਾ ਜੋ ਅੱਜ ਤੋਂ 300 ਸਾਲ ਪਹਿਲਾਂ ਸੀ। ਹਾਲਤ ਤਾਂ ਇੰਨੀ ਨਿੱਘਰ ਗਈ ਕਿ ਪਿਛਲੇ ਸਾਲਾਂ ਵਿਚ ਜਿਸ ਨੇ ਚਾਹਿਆ ਉਸ ਨੇ ਆਪਣਾ

ਸਰਬੱਤ ਖ਼ਾਲਸਾ ਬੁਲਾ ਕੇ ਆਪਣੀ ਮਨਮਰਜ਼ੀ ਨਾਲ ਹੀ ਤਖ਼ਤਾਂ ਦੇ ਜਥੇਦਾਰ ਥਾਪ ਦਿੱਤੇ ਅਤੇ ਇਕੋ ਸਮੇਂ ਦੋ-ਦੋ ਜਥੇਦਾਰ ਇਕ ਤਖ਼ਤ ਦੇ ਹੀ ਬਣੇ ਰਹੇ। ਐਸੀਆਂ ਘਟਨਾਵਾਂ ਨਾਲ ਕੌਮ ਦੇ ਵਿਸ਼ਵਾਸ ਨੂੰ ਗਹਿਰੀ ਸੱਟ ਵੱਜੀ ਤੇ ਅੱਜ ਵੀ ਹਾਲਾਤ ਇਸ ਤਰ੍ਹਾਂ ਦੇ ਹੀ ਚੱਲ ਰਹੇ ਹਨ। ਹੁਣ ਵੀ ਜੇਕਰ ਫੌਰੀ ਤੌਰ 'ਤੇ ਇਸ ਬਾਰੇ ਨਾ ਸੋਚਿਆ ਗਿਆ ਤਾਂ ਹਾਲਾਤ ਹੋਰ ਵਿਸਫੋਟਕ ਬਣ ਸਕਦੇ ਹਨ। ਕੌਮ ਪਹਿਲਾਂ ਹੀ ਇਹਨਾਂ ਸਿਧਾਂਤਾਂ ਤੇ ਵੰਡੀ ਜਾ ਚੁੱਕੀ ਹੈ।

ਲੋੜ ਹੈ ਪੰਚ ਪ੍ਰਧਾਨ ਪ੍ਰਣਾਲੀ ਨੂੰ ਪੰਥਕ-ਵਿਧੀ ਅਨੁਸਾਰ ਕਾਗਜ਼ਾਂ ਵਿਚ ਹੀ ਨਹੀਂ ਅਮਲੀ ਤੌਰ 'ਤੇ ਲਾਗੂ ਕਰਨ ਦੀ। ਜਥੇਦਾਰਾਂ ਦੀ ਨਿਯੁਕਤੀ ਤੇ ਸੇਵਾ-ਮੁਕਤੀ ਲਈ ਵਿਧੀ ਵਿਧਾਨ ਬਣਾਇਆ ਜਾਏ। ਇਸ ਕਾਰਜ ਲਈ ਸਿੱਖ ਜਗਤ ਅੰਦਰਲੀਆਂ ਸਾਰੀਆਂ ਸੰਸਥਾਵਾਂ ਨੂੰ ਸ਼ਾਮਲ ਕੀਤਾ ਜਾਵੇ ਤੇ 'ਪੰਚ' ਨਿਯੁਕਤ ਕਰਨ ਦੀ ਸਾਰੀ ਪ੍ਰਕਿਰਿਆ ਵਿਚ ਹਰੇਕ ਜਥੇਬੰਦੀ ਨੂੰ ਨਾਲ ਲੈ ਕੇ ਚੱਲਿਆ ਜਾਵੇ। ਸਰਬ ਸੰਮਤੀ ਨਾਲ ਇਹਨਾਂ ਮਹਾਨ ਅਸਥਾਨਾਂ ਤੇ ਚੰਗੇ ਗੁਰਸਿੱਖ ਨਿਯੁਕਤ ਕੀਤੇ ਜਾਣ ਜਿਹੜੇ ਕਿਸੇ ਸਿਆਸੀ ਪਾਰਟੀ ਜਾਂ ਧੜੇ ਨਾਲ ਸੰਬੰਧ ਨਾ ਰੱਖਦੇ ਹੋਣ। ਸਰਬ ਸੰਮਤੀ ਨਾਲ ਨਿਯੁਕਤ ਹੋਏ 'The best five' (ਸ੍ਰੇਸ਼ਟ ਪੰਜ) ਕਿਸੇ ਕਮੇਟੀ ਦੇ ਅਧੀਨ ਨਹੀਂ ਹੋਣੇ ਚਾਹੀਦੇ ਤੇ ਨਾ ਹੀ ਉਹ ਕਿਸੇ ਕਮੇਟੀ ਦੇ ਤਨਖ਼ਾਹਦਾਰ ਮੁਲਾਜ਼ਮ ਹੋਣੇ ਚਾਹੀਦੇ ਹਨ। ਇਹੋ ਜਿਹੇ ਪੰਚ ਪ੍ਰਧਾਨ ਲੋੜ ਪੈਣ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਬੈਠ ਕੇ ਪੰਥਕ ਭਲਾਈ ਲਈ ਵਿਚਾਰ ਕਰਨ, ਗੁਰਮਤਾ ਸੋਧਣ ਤੇ ਕੌਮ ਨੂੰ ਚੜ੍ਹਦੀ ਕਲਾ ਵਿਚ ਲੈ ਜਾਣ ਲਈ ਸਹਾਈ ਹੋਣ। ਹੁਣ ਵੀ ਜੇਕਰ ਅਸੀਂ ਸਿੱਖ ਪਰੰਪਰਾ ਅਨੁਸਾਰ ਸ੍ਰੀ ਅਕਾਲ ਤਖ਼ਤ ਸਾਹਿਬ, ਖ਼ਾਲਸਾ ਪੰਥ ਦਾ ਮਹੱਤਵ ਅਤੇ ਗੁਰਮਤੇ ਦੀ ਪ੍ਰਥਾ ਨੂੰ ਸਹੀ ਅਰਥਾਂ ਵਿਚ ਮੰਨ ਲਈਏ ਤਾਂ ਫਿਰ ਪੰਚ ਪ੍ਰਧਾਨੀ ਜਮਾਇਤੀ ਪ੍ਰਣਾਲੀ ਸੁਰਜੀਤ ਹੋ ਸਕਦੀ ਹੈ ਤੇ ਕਲਗੀਧਰ ਪਾਤਸ਼ਾਹ ਵਲੋਂ ਨਿਰੂਪਣ ਕੀਤੇ ਖ਼ਾਲਸਾ ਪੰਥ ਦਾ ਬੋਲਬਾਲਾ ਸਮੁੱਚੇ ਸੰਸਾਰ ਵਿਚ ਹੋ ਸਕਦਾ ਹੈ।



# ਜਾਗਦੇ ਰਹੋ !

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਹਾਊਸ ਲਈ ਆਮ ਚੋਣਾਂ 2010-2011 ਵਿਚ ਹੋ ਰਹੀਆਂ ਹਨ। ਥੋੜ੍ਹੇ ਹੀ ਮਹੀਨਿਆਂ ਵਿਚ ਇਹਨਾਂ ਚੋਣਾਂ ਦਾ ਮੈਦਾਨ ਪੂਰੀ ਤਰ੍ਹਾਂ ਭਖਿਆ ਹੋਵੇਗਾ। ਉਮੀਦਵਾਰ ਆਪਣੇ-ਆਪਣੇ ਕਾਗਜ਼ ਦਾਖ਼ਲ ਕਰ ਚੁੱਕੇ ਹੋਣਗੇ ਤੇ ਸਿੱਖ ਸੰਗਤਾਂ ਦੇ ਸਾਹਮਣੇ ਸਭ ਉਮੀਦਵਾਰ ਆਪਣੇ ਲਈ ਵੋਟਾਂ ਲੈਣ ਲਈ ਲੱਛੇਦਾਰ ਭਾਸ਼ਣ ਤੇ ਹੋਰ ਕਈ ਤਰ੍ਹਾਂ ਦੇ ਢੰਗ-ਤਰੀਕੇ ਅਪਨਾਉਣਗੇ। ਸ਼੍ਰੋਮਣੀ ਕਮੇਟੀ ਪੰਥ ਦੀ ਪ੍ਰਤੀਨਿਧ ਸੰਸਥਾ ਹੈ ਜਿਸਨੂੰ ਸਿੱਖ ਪਾਰਲੀਮੈਂਟ ਵਜੋਂ ਵੀ ਜਾਣਿਆ ਜਾਂਦਾ ਹੈ। ਇਸ ਕਮੇਟੀ ਦੀ ਸਥਾਪਨਾ ਵੀ ਸਿੱਖ ਧਰਮ ਦੇ ਪ੍ਰਚਾਰ ਤੇ ਪ੍ਰਸਾਰ ਲਈ ਹੀ ਹੋਈ ਸੀ ਅਤੇ ਸ਼੍ਰੋਮਣੀ ਅਕਾਲੀ ਦਲ ਸ਼੍ਰੋਮਣੀ ਕਮੇਟੀ ਦੇ ਕੀਤੇ ਫ਼ੈਸਲਿਆਂ ਨੂੰ ਲਾਗੂ ਕਰਨ ਲਈ ਬਣਾਇਆ ਗਿਆ ਸੀ। ਪਰ ਸਮਾਂ ਬੀਤਣ ਦੇ ਨਾਲ-ਨਾਲ ਇਹਨਾਂ ਜਥੇਬੰਦੀਆਂ ਦੇ ਕਾਰਜ ਵਿਚ ਨਿਘਾਰ ਆਉਂਦਾ ਗਿਆ। ਸਿੱਖ ਧਰਮ ਅੰਦਰ ਧਰਮ ਤੇ ਰਾਜਨੀਤੀ ਦਾ ਸੁਮੇਲ ਰੱਖਿਆ ਗਿਆ ਹੈ ਪਰ ਰਾਜਨੀਤੀ ਧਰਮ ਦੇ ਅਧੀਨ ਹੋਣੀ ਚਾਹੀਦੀ ਹੈ। ਮੌਜੂਦਾ ਚੋਣਾਂ ਦੀ ਰਾਜਨੀਤੀ ਨੇ ਧਰਮ ਨੂੰ ਬਹੁਤ ਪਿੱਛੇ ਧੱਕ ਦਿੱਤਾ ਹੈ ਤੇ ਧਰਮ 'ਤੇ ਪੂਰੀ ਤਰ੍ਹਾਂ ਰਾਜਨੀਤੀ ਹਾਵੀ ਹੋਈ ਪਈ ਹੈ। ਸ਼੍ਰੋਮਣੀ ਕਮੇਟੀ ਜੋ ਕਿ ਸਿੱਖਾਂ ਦੀ ਇਕ ਧਾਰਮਿਕ ਜਮਾਤ ਸੀ ਉਹ ਵੀ ਅੱਜ ਰਾਜਨੀਤੀ ਦਾ ਅਖਾੜਾ ਬਣ ਕੇ ਰਹਿ ਗਈ ਹੈ। ਧਰਮ ਪ੍ਰਚਾਰ ਤੇ ਗੁਰਮਤਿ ਸਿਧਾਂਤਾਂ ਵੱਲ ਧਿਆਨ ਘਟ ਗਿਆ ਜਾਪਦਾ ਹੈ। ਨਿੱਜੀ ਹਿੱਤਾਂ ਨੂੰ ਪੰਥਕ ਹਿੱਤਾਂ ਤੋਂ ਵਧੇਰੇ ਮਹੱਤਵ ਦਿੱਤਾ ਜਾ ਰਿਹਾ ਹੈ। ਸ਼੍ਰੋਮਣੀ ਗੁਰਦੁਆਰਾ ਕਮੇਟੀ ਦੀ ਮੈਂਬਰੀ ਨੂੰ ਐਮ. ਐਲ. ਏ. ਜਾਂ ਐਮ. ਪੀ. ਬਣਨ ਲਈ ਇਕ ਪੌੜੀ ਸਮਝਿਆ ਜਾਂਦਾ ਹੈ। ਪਹਿਲਾਂ ਸ਼੍ਰੋਮਣੀ ਕਮੇਟੀ ਦਾ ਮੈਂਬਰ ਤੇ ਫਿਰ ਮੰਤਰੀ। ਇਸ ਹਾਲਤ ਵਿਚ ਧਰਮ ਪ੍ਰਚਾਰ ਦੀ ਆਸ ਕਿਵੇਂ ਰੱਖੀ ਜਾ ਸਕਦੀ ਹੈ। ਰਾਜਨੀਤੀ ਵਿਚ ਯੋਗਤਾ ਨਹੀਂ ਧੜਾ ਵੇਖਿਆ ਜਾਂਦਾ ਹੈ। ਸ਼੍ਰੋਮਣੀ ਕਮੇਟੀ ਦੀ ਟਿਕਟ ਲਈ ਚਾਹੀਦਾ ਸੀ ਕਿ ਉਮੀਦਵਾਰ ਦਾ ਪਿਛਲਾ ਜੀਵਨ ਦੇਖਿਆ ਜਾਵੇ। ਉਹ ਧਰਮ ਨਾਲ ਕਿੰਨਾ ਕੁ ਸੰਬੰਧਿਤ ਹੈ ਕਿ ਉਸਦੇ ਪਰਿਵਾਰ ਵਿਚ ਕੋਈ ਸਿੱਖ ਰਹਿਤ ਮਰਯਾਦਾ ਨੂੰ ਜਾਣਦਾ ਵੀ ਹੈ ਕਿ ਨਹੀਂ। ਚੋਣ ਲੜਨ ਵਾਲੇ ਵਿਅਕਤੀ ਦੇ ਪਰਿਵਾਰ ਵਿਚ ਗੁਰਸਿੱਖੀ ਹੈ ਕਿ ਨਹੀਂ, ਪਰ ਹੁੰਦਾ ਇਸਦੇ ਬਿਲਕੁਲ ਹੀ ਉਲਟ ਹੈ। ਟਿਕਟਾਂ ਦੀ ਵੰਡ ਸਮੇਂ ਧੜਾ ਵੇਖਿਆ ਜਾਂਦਾ ਹੈ ਉਮੀਦਵਾਰ ਦੀ ਸਿੱਖੀ ਪ੍ਰਤੀ ਸੋਚ ਨਹੀਂ ਪਾਰਟੀ ਪ੍ਰਤੀ ਵਫਾਦਾਰੀ ਦੇਖੀ ਜਾਂਦੀ ਹੈ। ਨਤੀਜਾ ਸਾਡੇ ਸਾਹਮਣੇ ਹੈ। ਇਸ ਤਰ੍ਹਾਂ ਨਾਲ ਚੁਣੇ ਹੋਏ ਵਿਅਕਤੀ ਫਿਰ ਨਸ਼ੀਲੇ ਪਦਾਰਥਾਂ ਨੂੰ ਵੇਚਣ ਦੇ ਦੋਸ਼ ਵਿਚ, ਸ਼੍ਰੋਮਣੀ ਕਮੇਟੀ ਦੇ ਮੈਂਬਰ ਹੁੰਦਿਆਂ ਗ੍ਰਿਫ਼ਤਾਰ ਹੁੰਦੇ ਵੇਖੇ ਗਏ ਹਨ। ਜਿਸ ਨਾਲ ਸਮੁੱਚੀ ਕੌਮ ਦਾ ਸਿਰ ਸ਼ਰਮ ਨਾਲ ਝੁਕਦਾ ਹੈ। ਅੱਜ ਸਾਡੇ ਧਰਮ ਅਸਥਾਨਾਂ ਤੇ ਕਾਬਜ਼ ਵਿਅਕਤੀ ਆਪ ਹੀ ਧਰਮ ਦੀ ਉਲੰਘਣਾ ਕਰਦੇ ਵੇਖੇ ਜਾਂਦੇ ਹਨ। ਐਸੇ ਵਿਅਕਤੀ ਸਿੱਖ ਰਹਿਤ ਮਰਯਾਦਾ ਉਪਰ ਪਹਿਰਾ ਕਿਵੇਂ ਦੇ ਸਕਦੇ ਹਨ ਜਿਹਨਾਂ ਨੂੰ

ਆਪ ਹੀ ਸਿੱਖ ਰਹਿਤ ਮਰਯਾਦਾ ਦਾ ਪਤਾ ਨਹੀਂ? ਇਤਿਹਾਸ ਦੀ ਇਕ ਅਹਿਮ ਘਟਨਾ ਯਾਦ ਆਈ। ਜਦੋਂ ਗੁਰਦੁਆਰਾ ਸੁਧਾਰ ਮੁਹਿੰਮ ਦੀ ਜਿੱਤ ਤੋਂ ਬਾਅਦ, ਕੁੰਜੀਆਂ ਅਕਾਲੀਆਂ ਨੂੰ ਸੌਂਪੀਆਂ ਗਈਆਂ ਤਾਂ ਪ੍ਰਿੰਸੀਪਲ ਨਿਰੰਜਨ ਸਿੰਘ ਨੇ ਆਪਣੇ ਵੱਡੇ ਭਰਾ ਮਾਸਟਰ ਤਾਰਾ ਸਿੰਘ ਜੀ ਨੂੰ ਕਿਹਾ ਸੀ, "ਇਹਨਾਂ ਮਹੰਤਾਂ ਨੂੰ ਤਾਂ ਤੁਸਾਂ ਲਾਹ ਦਿੱਤਾ ਹੈ ਪਰ ਜਿਨ੍ਹਾਂ ਨੂੰ ਹੁਣ ਬਹਾਉਣ ਲੱਗੇ ਹੋ, ਉਹ ਤੁਹਾਥੋਂ ਲੱਥਣੇ ਨਹੀਂ।" ਸੱਚਮੁੱਚ ਹੀ ਕਿਤਨੀ ਸੱਚੀ ਭਵਿੱਖਬਾਣੀ ਕੀਤੀ ਸੀ ਪ੍ਰਿੰਸੀਪਲ ਸਾਹਿਬ ਨੇ।

ਅੱਜ ਪੰਥ ਪ੍ਰਸਤੀ ਦੀ ਥਾਂ ਮੌਕਾਪ੍ਰਸਤੀ, ਸ਼ਖ਼ਸੀ ਪੂਜਾ, ਗੁਰੂ ਡੰਮ੍ਹ ਨੇ ਮੱਲ ਲਈ ਹੈ। ਨਿੱਜੀ ਹਿੱਤਾਂ ਲਈ ਪੰਥਕ ਜਜ਼ਬੇ ਨੂੰ ਕੁਰਬਾਨ ਕਰਨ ਤੋਂ ਸੰਕੋਚ ਨਹੀਂ ਕੀਤਾ ਜਾ ਰਿਹਾ। ਹਰ ਪਾਸਿਓਂ ਹਰ ਵਿਅਕਤੀ ਆਪਣਾ ਦਾਅ ਹੀ ਲਾਉਂਦਾ ਨਜ਼ਰ ਆਉਂਦਾ ਹੈ। ਸ਼੍ਰੋਮਣੀ ਕਮੇਟੀ ਦੀ ਚੋਣ ਜਿੱਤਣ ਲਈ ਹਰ ਤਰ੍ਹਾਂ ਦੇ ਜਾਇਜ਼ ਤੇ ਨਜਾਇਜ਼ ਤਰੀਕੇ ਵਰਤੇ ਜਾਂਦੇ ਹਨ। ਸੰਨ 1996 ਵਿਚ ਸ਼੍ਰੋਮਣੀ ਕਮੇਟੀ ਦੀਆਂ ਹੋਈਆਂ ਚੋਣਾਂ ਵਿਚ ਜੋ ਕੁਝ ਹੋਇਆ ਉਸ ਨੂੰ ਕੌਣ ਨਹੀਂ ਜਾਣਦਾ। ਚੋਣਾਂ ਜਿੱਤਣ ਲਈ ਉਮੀਦਵਾਰਾਂ ਨੇ ਵੋਟਰਾਂ ਨੂੰ ਭਰਮਾਉਣ ਲਈ, ਸ਼ਰਾਬ, ਪੋਸਤ ਆਦਿ ਨਸ਼ਿਆਂ ਦੀ ਖੁਲ੍ਹ ਕੇ ਵੰਡ ਕੀਤੀ। ਪੈਸੇ ਦੇ ਕੇ ਵੋਟਾਂ ਖਰੀਦੀਆਂ ਗਈਆਂ। ਉਮੀਦਵਾਰਾਂ ਵਲੋਂ ਇਕ ਦੂਜੇ ਉੱਤੇ ਚਿੱਕੜ ਸੁੱਟਿਆ ਗਿਆ। ਜਾਅਲੀ ਵੋਟਾਂ ਪਵਾ ਕੇ ਆਪਣੀ ਮੈਂਬਰੀ ਪੱਕੀ ਕੀਤੀ ਗਈ। ਇਹ ਸਭ ਕੁਝ ਉਸ ਕਮੇਟੀ ਦੀ ਮੈਂਬਰੀ ਪ੍ਰਾਪਤ ਕਰਨ ਲਈ ਕੀਤਾ ਗਿਆ ਜਿਸ ਨੇ ਧਰਮ ਦਾ ਪ੍ਰਚਾਰ ਕਰਨਾ ਹੈ। ਕਮਾਲ ਹੈ! ਜਿਸ ਇਮਾਰਤ ਦੀ ਨੀਂਹ ਹੀ ਕੂੜ ਤੇ ਖੜ੍ਹੀ ਹੋਵੇ ਉਹ ਸੱਚ ਦਾ ਪ੍ਰਚਾਰ ਕਿਵੇਂ ਕਰ ਸਕੇਗੀ ਤੇ ਐਸੀ ਹਾਲਤ ਵਿਚ ਸਾਨੂੰ ਸੱਚ ਦੀ ਆਸ ਰੱਖਣੀ ਵੀ ਨਹੀਂ ਚਾਹੀਦੀ। ਅੱਜ ਹਾਲਤ ਇਹ ਬਣ ਗਈ ਕਿ ਉਮੀਦਵਾਰ ਨੂੰ ਆਪਣੀ ਯੋਗਤਾ ਤੇ ਭਰੋਸਾ ਨਹੀਂ ਰਿਹਾ; ਸ਼ਰਾਬ ਦੀ ਬੋਤਲ ਤੇ ਭਰੋਸਾ ਹੈ। ਹੱਦ ਹੋ ਗਈ, ਸ਼ਰਾਬ ਦੀ ਬੋਤਲ ਉਮੀਦਵਾਰ ਦੇ ਕਿਰਦਾਰ ਤੋਂ ਵੀ ਅੱਜ ਵੱਡੀ ਹੋ ਗਈ ਹੈ।

ਸ਼੍ਰੋਮਣੀ ਕਮੇਟੀ ਦੀਆਂ ਚੋਣਾਂ ਲੜਨ ਵਾਲੇ ਸਤਿਕਾਰਯੋਗ ਉਮੀਦਵਾਰੋ ਕੇਵਲ ਮੈਂਬਰੀ ਦੀ ਪ੍ਰਾਪਤੀ ਲਈ ਗੁਰੂ ਦੇ ਸਿਧਾਂਤਾਂ ਨੂੰ ਪਿੱਠ ਨਾ ਦਿਉ, ਸ਼ਰਾਬ ਤੇ ਨਸ਼ਿਆਂ ਨਾਲ ਪ੍ਰਾਪਤ ਕੀਤੀ ਮੈਂਬਰੀ ਤੁਹਾਨੂੰ ਅੰਦਰੋਂ ਫਿਟਕਾਰਾਂ ਹੀ ਪਾਉਂਦੀ ਰਹੇਗੀ। ਯਾਦ ਰੱਖੋ ਤੁਸੀਂ ਕਿਸੇ ਰਾਜ-ਸੱਤਾ ਦੀ ਪ੍ਰਾਪਤੀ ਲਈ ਘੋਲ ਨਹੀਂ ਘੁਲ ਰਹੇ ਸਗੋਂ ਧਰਮ ਦੀ ਰਾਖੀ ਕਰਨ ਲਈ ਮੈਦਾਨ ਵਿਚ ਉਤਰੇ ਹੋ। ਤੁਹਾਡੇ ਵਲੋਂ ਕੀਤੀ ਹਰ ਕੁਤਾਹੀ ਕੌਮ ਦੇ ਉਪਰ ਨਾ ਮਿਟਣ ਵਾਲਾ ਧੱਬਾ ਹੋਵੇਗੀ। ਲੋਕਾਂ ਦੇ ਜਜ਼ਬਾਤਾਂ ਤੇ ਆਚਰਣ ਨਾਲ ਖੇਡ ਕੇ ਤੁਹਾਡਾ ਆਪਣਾ ਆਚਰਣ ਪਤਨ ਵੱਲ ਹੀ ਜਾਵੇਗਾ, ਉੱਚਾ ਨਹੀਂ ਹੋ ਸਕਦਾ।

ਸਤਿਕਾਰਯੋਗ ਪਾਠਕੋ! ਇਹਨਾਂ ਚੋਣਾਂ ਵਿਚ ਤੁਹਾਡੀ ਸੁਚੇਤ ਭੂਮਿਕਾ ਵੀ ਸਿੱਖੀ ਕਿਰਦਾਰ ਦੀ ਬਰਕਰਾਰੀ ਦਾ ਜਾਮਨ ਬਣੇਗੀ। ਆਪਣੇ ਇਲਾਕੇ ਦੇ ਚੋਣ ਲੜ ਰਹੇ ਉਮੀਦਵਾਰਾਂ ਤੇ ਪੂਰੀ ਨਿਗਰਾਨੀ ਰੱਖੋ, ਅਜਿਹੇ ਉਮੀਦਵਾਰਾਂ ਨੂੰ ਮੂੰਹ ਨਾ ਲਾਓ ਜਿਹੜੇ

ਪੰਥਕ ਸੋਚ ਤੋਂ ਖ਼ਾਲੀ ਅਤੇ ਗੁਰਮਤਿ ਵਿਚਾਰਧਾਰਾ ਤੋਂ ਅਣਜਾਣ ਹਨ। ਅੱਜ ਸਮੇਂ ਦੀ ਮੰਗ ਹੈ ਕਿ ਧੜੇ ਤੋਂ ਉੱਪਰ ਉਠ ਕੇ ਪੰਥਕ ਹਿੱਤਾਂ ਲਈ ਕੁਰਬਾਨ ਹੋਣ ਵਾਲੇ ਉਮੀਦਵਾਰ ਨੂੰ ਹੀ ਚੁਣਿਆ ਜਾਏ। ਮੌਜੂਦਾ ਹਾਲਾਤ ਵੀ ਇਹ ਹੀ ਹਨ ਕਿ ਅੱਜ ਧਰਮ ਨੂੰ ਸਮਰਪਿਤ ਪੰਥਕ ਸੋਚ ਦੇ ਧਾਰਨੀ, ਪੜ੍ਹੇ-ਲਿਖੇ, ਗੁਰਸਿੱਖ ਵੀਰ ਅਤੇ ਭੈਣਾਂ ਹੀ ਸ਼੍ਰੋਮਣੀ ਕਮੇਟੀ ਦੇ ਜਨਰਲ ਹਾਊਸ ਦੇ ਮੈਂਬਰ ਬਣਨ ਤਾਂ ਕਿ ਗੁਰਦੁਆਰਾ ਪ੍ਰਬੰਧ ਵਿਚ ਗੁਰਸਿੱਖੀ ਸਿਧਾਂਤ ਬਰਕਰਾਰ ਰੱਖੇ ਜਾ ਸਕਣ ਅਤੇ ਗੁਰਮਤਿ ਵਿਚਾਰਧਾਰਾ ਦਾ ਪ੍ਰਚਾਰ ਤੇ ਪ੍ਰਸਾਰ ਪੂਰੀ ਸਰਗਰਮੀ ਨਾਲ ਹੋ ਸਕੇ। ਇਸ ਸੰਸਥਾ ਨੂੰ ਗ਼ੈਰ-ਪੰਥਕ ਹੱਥਾਂ ਵਿਚ ਜਾਣ ਤੋਂ ਰੋਕਣ ਲਈ ਸਮੂਹ ਪੰਥ ਦਰਦੀਆਂ ਦਾ ਸਾਂਝਾ ਫਰਜ਼ ਬਣਦਾ ਹੈ। ਇਸ ਫਰਜ਼ ਤੋਂ ਕਿਸੇ ਨੂੰ ਕੋਤਾਹੀ ਨਹੀਂ ਕਰਨੀ ਚਾਹੀਦੀ। ਹੁਣ ਜਾਗਣ ਦੀ, ਸੁਚੇਤ ਹੋਣ ਦੀ ਲੋੜ ਹੈ। ਗੁਰਮਤਿ ਸਿਧਾਂਤਾਂ ਤੇ ਪਹਿਰਾ ਦੇਣ ਦੀ ਜ਼ਰੂਰਤ ਹੈ। ਜੇਕਰ ਹੁਣ ਵੀ ਅਸੀਂ ਸੁਚੇਤ ਹੋ ਕੇ ਯੋਗ ਵਿਅਕਤੀਆਂ ਦੀ ਪਛਾਣ ਨਾ ਕੀਤੀ ਤਾਂ ਫਿਰ ਇਹ ਘਰ ਬਰਬਾਦ ਹੋ ਜਾਇਗਾ, ਆਪਣਾ ਫਰਜ਼ ਪਛਾਣਨ ਦੀ ਜ਼ਰੂਰਤ ਹੈ। ਮੌਜੂਦਾ ਸਮੇਂ ਦੇ ਤਜਰਬੇ ਨੇ ਇਕ ਗੱਲ ਤਾਂ ਸਾਬਤ ਕਰ ਦਿੱਤੀ ਹੈ ਕਿ ਗੁਰਦੁਆਰਾ ਪ੍ਰਬੰਧ ਨੂੰ ਸਿੱਖੀ ਅਨੁਕੂਲ ਬਣਾਉਣ ਲਈ ਇਹ ਜ਼ਰੂਰੀ ਹੈ ਕਿ ਗੁਰਦੁਆਰਾ ਪ੍ਰਬੰਧ ਨੂੰ ਸਿਆਸੀ ਲੋਕਾਂ ਦੀ ਧੜੇਬੰਦੀ ਵਿਚੋਂ ਬਾਹਰ ਕੱਢਿਆ ਜਾਏ। ਇਸ ਸਮੇਂ ਵੀ ਹੁਣ ਲੋੜ ਹੈ ਕਿ ਪੂਰੀ ਤਨਦੇਹੀ, ਪੂਰੀ ਚੇਤੰਨਤਾ ਅਤੇ ਪੂਰੀ ਜ਼ਿੰਮੇਵਾਰੀ ਨਾਲ ਅਜਿਹਾ ਮਾਹੌਲ ਸਿਰਜਿਆ ਜਾਵੇ ਜਿਸ ਸਦਕਾ ਸ਼੍ਰੋਮਣੀ ਕਮੇਟੀ ਦਾ ਪ੍ਰਬੰਧ ਪੰਥਕ ਸੋਚ ਦੇ ਧਾਰਨੀ ਗੁਰਸਿੱਖਾਂ ਦੇ ਹੱਥ ਵਿਚ ਹੋਵੇ, ਜਿਹੜੇ ਅੰਮ੍ਰਿਤਧਾਰੀ, ਰਹਿਤਵਾਨ ਅਤੇ ਕਥਨੀ-ਕਰਨੀ ਦੇ ਪੂਰੇ ਹੋਣ। ਕੇਵਲ ਧੜੇ ਨਾਲ ਜੁੜ ਕੇ ਹੀ ਵੋਟ ਦੀ ਵਰਤੋਂ ਕਰਨੀ ਕੋਈ ਸਿਆਣਪ ਨਹੀਂ। ਹੁਣ ਫਿਰ ਸਮਾਂ ਹੈ ਜਦੋਂ ਅਸੀਂ ਗੁਰਮਤਿ ਵਿਚਾਰਧਾਰਾ, ਸਿੱਖੀ ਕਿਰਦਾਰ ਅਤੇ ਪੰਥਕ ਜਜ਼ਬਾ ਰੱਖਣ ਵਾਲਿਆਂ ਨੂੰ ਹੀ ਚੁਣ ਕੇ ਅੱਗੇ ਲਿਆਈਏ ਹਾਲਾਂਕਿ ਚੋਣ ਪ੍ਰਣਾਲੀ ਰਾਹੀਂ ਇਹ ਪੂਰੀ ਤਰ੍ਹਾਂ ਸੰਭਵ ਨਜ਼ਰ ਨਹੀਂ ਆਉਂਦਾ। ਪਰ ਫਿਰ ਵੀ ਜਿਤਨਾ ਹੋ ਸਕੇ, ਓਨਾ ਉੱਦਮ ਕਰਨਾ ਜ਼ਰੂਰੀ ਹੈ। ਚੰਗੇ ਜੀਵਨ ਵਾਲੇ ਤਿਆਰ-ਬਰ-ਤਿਆਰ ਗੁਰਸਿੱਖ ਹੀ ਜੇਕਰ ਸ਼੍ਰੋਮਣੀ ਕਮੇਟੀ ਲਈ ਚੁਣੇ ਜਾਣ ਤਾਂ ਫਿਰ ਇਸ ਅੰਦਰ ਆਏ ਨਿਘਾਰ ਨੂੰ ਦੂਰ ਕਰਨ ਬਾਰੇ ਕੁਝ ਸੋਚਿਆ ਜਾ ਸਕਦਾ ਹੈ। ਇਹ ਸਾਡੇ ਵਾਸਤੇ ਹੁਣ ਪਰਖ ਦੀ ਘੜੀ ਹੈ। ਇਹਨਾਂ ਚੋਣਾਂ ਦੇ ਨਤੀਜਿਆਂ ਤੋਂ ਪਤਾ ਲੱਗੇਗਾ ਕਿ ਅਸੀਂ ਗੁਰਮਤਿ ਵਿਚਾਰਧਾਰਾ, ਸਿੱਖੀ ਕਿਰਦਾਰ ਅਤੇ ਪੰਥਕ ਜਥੇਬੰਦੀ ਪ੍ਰਤੀ ਕਿੰਨਾ ਕੁ ਸੁਚੇਤ ਅਤੇ ਜ਼ਿੰਮੇਵਾਰ ਹਾਂ।



# ਬਿਪਰਵਾਦ ਦਾ ਜਾਲ

ਗੱਲ ਕੋਈ ਬਹੁਤੀ ਪੁਰਾਣੀ ਨਹੀਂ, ਕੇਵਲ ਪੰਜ ਸਦੀਆਂ ਪਹਿਲਾਂ ਦੀ ਹੈ ਜਦੋਂ ਸੰਸਾਰ ਵਿਚ ਧਰਮ ਖੰਭ ਲਾ ਕੇ ਉੱਡ ਗਿਆ ਸੀ। ਈਰਖਾ, ਦਵੈਖ, ਜਬਰ, ਅਸਮਾਨਤਾ ਤੇ ਸਵਾਰਥੀ ਰੁਚੀਆਂ ਨੇ ਜੀਵਨ ਨੂੰ ਘੁੱਪ ਹਨੇਰੇ ਦੀ ਡੂੰਘੀ ਖਾਈ ਵਿਚ ਸੁੱਟ ਦਿੱਤਾ ਸੀ। ਪੀੜਤ ਤੇ ਦੁਖੀ ਲੋਕਾਈ ਦੇ ਦਰਦ ਭਰੇ ਤੜਪਦੇ ਦਿਲ ਵਿਚੋਂ ਨਿਕਲੀ ਆਵਾਜ਼ ਪ੍ਰਭੂ ਦੇ ਦਰ ਤੇ ਪਹੁੰਚੀ ਅਤੇ ਪਿਆਰੇ ਪ੍ਰਭੂ ਨੇ ਆਪਣੀ ਮਿਹਰ ਕਰਕੇ ਇਸ ਸੰਸਾਰ ਵਿਚ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਮੂਰਤੀਮਾਨ ਕੀਤਾ। ਜਗਤ ਸਤਿਗੁਰੂ ਜੀ ਨੇ ਇਸ ਰੋਗੀ ਸੰਸਾਰ ਨੂੰ ਆਪਣੇ ਮਿੱਠੇ ਬਚਨਾਂ ਰਾਹੀਂ ਮਰਹਮ ਲਾਈ ਤੇ ਹਰ ਬਸ਼ਰ ਦੀ ਆਵਾਜ਼ ਇਹ ਕਹਿੰਦੀ ਸੁਣੀ ਗਈ ਕਿ 'ਆ ਗਿਆ ਬਾਬਾ ਵੈਦ ਰੋਗੀਆਂ ਦਾ'। ਇਸ ਨਿਰੰਕਾਰੀ ਜੋਤ ਨੇ ਦਸ ਜਾਮਿਆਂ ਵਿਚ ਘਾਲਣਾ ਘਾਲੀ ਤੇ ਇਸ ਤੜਪਦੇ ਸੰਸਾਰ ਨੂੰ ਨਵੀਂ ਵਿਚਾਰਧਾਰਾ ਦੇ ਕੇ ਸੰਸਾਰ ਵਿਚ ਨਿਰਮਲ ਪੰਥ ਦੀ ਸਿਰਜਣਾ ਕੀਤੀ। ਇਸ ਵਿਚਾਰਧਾਰਾ ਨੂੰ ਸੰਸਾਰ ਦੇ ਜਿਹੜੇ ਮਨੁੱਖਾਂ ਨੇ ਅਪਣਾਇਆ ਤੇ ਇਸ ਦੀ ਕਮਾਈ ਕੀਤੀ ਉਹਨਾਂ ਦੀ ਪ੍ਰਤਿਭਾ, ਸ਼ਹਾਦਤ ਤੇ ਸਿਦਕ ਨੇ ਮਰਜੀਵੜਿਆਂ ਦੀ ਇਕ ਐਸੀ ਜਮਾਤ ਕਾਇਮ ਕਰ ਦਿੱਤੀ ਜਿਸਨੂੰ ਪਹਿਲਾਂ ਗੁਰ ਸੰਗਤਿ ਤੇ ਫੇਰ ਖ਼ਾਲਸੇ ਦੇ ਨਾਮ ਨਾਲ ਜਾਣਿਆ ਜਾਣ ਲੱਗਾ। ਖ਼ਾਲਸਾ ਕੀ ਹੈ? ਦਸਮੇਸ਼ ਜੀ ਆਪ ਹੀ ਦਸਦੇ ਹਨ:

**ਜਾਗਤ ਜੋਤ ਜਪੈ ਨਿਸਬਾਸੁਰ, ਏਕ ਬਿਨਾਂ ਮਨ ਨੈਕ ਨ ਆਨੈ ॥**
**ਪੂਰਨ ਪ੍ਰੇਮ ਪ੍ਰਤੀਤ ਸਜੈ, ਬ੍ਰਤ, ਗੋਰ, ਮੜ੍ਹੀ, ਮਟ ਭੂਲ ਨ ਮਾਨੈ ॥**
**ਤੀਰਥ, ਦਾਨ, ਦਇਆ, ਤਪ, ਸੰਜਮ, ਏਕ ਬਿਨਾ ਨਹ ਏਕ ਪਛਾਨੈ ॥**
**ਪੂਰਨ ਜੋਤ ਜਗੈ ਘਟ ਮੈ, ਤਬ ਖਾਲਸ ਤਾਹਿ ਨਖਾਲਸ ਜਾਨੈ ॥**

ਸੱਚਮੁੱਚ ਹੀ ਸਿੱਖ ਵਿਚਾਰਧਾਰਾ ਦੇ ਸੰਕਲਪ ਭਾਵ ਇਕ ਨਿਰੰਕਾਰ ਦੀ ਉਪਾਸ਼ਨਾ ਤੇ ਗੁਰ ਸ਼ਬਦ ਦਾ ਪਰਚਾ ਸਰਬ ਸਾਂਝੀਵਾਲਤਾ ਤੇ ਵਿਚੇ ਗ੍ਰਿਹਿ ਉਦਾਸੀ ਅਤੇ ਸੰਤ ਸਿਪਾਹੀ ਦਾ ਸਰੂਪ ਤੇ ਲਖਸ਼ ਏਨੇ ਸਪੱਸ਼ਟ ਤੇ ਉਜਾਗਰ ਹਨ ਕਿ ਕਿਸੇ ਕਾਲ ਵੀ ਹਿੰਦੂ ਦੀ ਬਹੁਦੇਵ ਤੇ ਮੂਰਤੀ ਪੂਜਾ, ਜ਼ਾਤ-ਪਾਤ ਦੇ ਵਿਤਕਰੇ ਤੇ ਬ੍ਰਾਹਮਣ ਦੀ ਸਰਵਉੱਚਤਾ, ਘਰ ਬਾਰ ਦੇ ਤਿਆਗ ਤੇ ਸੰਨਿਆਸ ਅਤੇ ਅਹਿੰਸਾ ਪਰਮੋ ਧਰਮ ਦੇ ਵਿਸ਼ਵਾਸ ਅਤੇ ਧੋਤੀ ਟਿਕਾ ਤੇ ਚੋਟੀ ਵਾਲੇ ਸਰੂਪ ਨਾਲ ਮੇਲ ਨਹੀਂ ਰਖਦੇ। ਸੰਤ ਸਿਪਾਹੀ ਖ਼ਾਲਸੇ ਦੀਆਂ ਮੌਤ ਨਾਲ ਅਠਖੇਲੀਆਂ ਅਤੇ ਅਹਿੰਸਕ ਵਿਅਕਤੀ ਦਾ ਫੂਕ ਫੂਕ ਕੇ ਪੈਰ ਰੱਖਣਾ, ਕਿਵੇਂ ਇਕੱਠੇ ਤੁਰ ਸਕਦੇ ਹਨ? ਇਹ ਮੁਢਲੇ ਫਰਕ ਸਨ ਜਿਨ੍ਹਾਂ ਦੇ ਆਧਾਰ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਨੂੰ **'ਹਿੰਦੂ ਤੁਰਕਨ ਤੇ ਨਿਆਰਾ'** ਕਿਹਾ ਤੇ ਸਪੱਸ਼ਟ ਰੂਪ ਵਿਚ ਤਾੜਨਾ ਵੀ ਕੀਤੀ:

**ਜਬ ਲਗ ਖਾਲਸਾ ਰਹੈ ਨਿਆਰਾ, ਤਬ ਲਗ ਤੇਜ ਦੀਓ ਮੈਂ ਸਾਰਾ।**

**ਜਬ ਇਹ ਗਹੈ ਬਿਪਰਨ ਕੀ ਰੀਤ, ਮੈਂ ਨ ਕਰਹੁੰ ਇਨ ਕੀ ਪ੍ਰਤੀਤ।**

ਜਦ ਤੱਕ ਗੁਰੂ ਜੀ ਦਾ ਖਾਸ ਰੂਪ ਖ਼ਾਲਸਾ ਪੂਰਨ ਪ੍ਰੇਮ ਤੇ ਪ੍ਰਤੀਤ ਦੁਆਰਾ ਕੇਵਲ ਇਕ ਜੋਤਿ ਦਾ ਉਪਾਸ਼ਕ ਰਿਹਾ, ਭਰਮ ਭੇਖ ਤੋਂ ਨਿਆਰਾ ਹੋ ਕੇ ਵਿਚਰਿਆ, ਦੁਨੀਆਂ ਦੀ ਕੋਈ ਸ਼ਕਤੀ, ਕੋਈ ਕਸ਼ਟ, ਕੋਈ ਤਸੀਹਾ ਜਾਂ ਲੋਭ ਇਸ ਨੂੰ ਸਤਿਗੁਰੂਆਂ ਦੇ ਚਲਾਏ ਗਾਡੀ ਰਾਹੋਂ ਪਿੱਛੇ ਨਾ ਹਟਾ ਸਕਿਆ। ਪਰ ਜਦ ਕਦੀ ਵੀ ਇਹ ਆਪਣੇ ਨਖ਼ਾਲਸ ਰੂਪ ਤੇ ਨਿਆਰੇਪਨ ਨੂੰ ਛੱਡ ਕੇ ਬ੍ਰਾਹਮਣਵਾਦ ਦੇ ਜਾਲ ਵਿਚ ਫਸ ਕੇ ਫਿਰ ਉਹਨਾਂ ਹੀ ਭਰਮਾਂ-ਭੁਲੇਖਿਆਂ, ਭੇਖਾਂ, ਵੰਡਾਂ, ਵਿਤਕਰਿਆਂ ਦੀ ਖੱਡ ਵਿਚ ਡਿੱਗ ਪਿਆ ਤਾਂ ਫਿਰ ਸਤਿਗੁਰੂ ਜੀ ਨੇ ਵੱਡੀ ਮਿਹਰ ਕਰਕੇ ਮਿਹਨਤ ਨਾਲ ਇਸਨੂੰ ਫਿਰ ਕੱਢਿਆ ਤੇ ਬਿਬੇਕ ਬੁੱਧੀ ਬਖਸ਼ ਕੇ ਇਸ ਦਾ ਪੰਥ ਸੁਹੇਲਾ ਕੀਤਾ।

ਖ਼ਾਲਸੇ ਦੇ ਇਤਿਹਾਸ ਵਿਚ ਅਜਿਹਾ ਸਮਾਂ ਇਕ ਵਾਰ ਤਾਂ ਉਦੋਂ ਆਇਆ ਜਦੋਂ ਮਿਸਲਾਂ ਦੀ ਸਮਾਪਤੀ ਤੋਂ ਬਾਅਦ ਸਿੱਖ ਰਾਜ ਦਾ ਅਰੰਭ ਹੋਇਆ। ਯਾਦ ਰੱਖਣਾ, ਸਿੱਖੀ ਸੇਵਾ, ਸਿਮਰਨ, ਉੱਦਮ ਤੇ ਕਿਰਤ ਕਮਾਈ ਦਾ ਮਾਰਗ ਹੈ। ਵਿਹਲੜਾਂ, ਗਵਾਰਾਂ ਤੇ ਐਸ਼ਪ੍ਰਸਤੀ ਦਾ ਮਾਰਗ ਨਹੀਂ।

ਪਰ ਰਾਜ ਸੱਤਾ ਦੇ ਕਾਰਨ ਸਿੱਖ ਦੀ ਸੰਸਾਰਕ ਪ੍ਰਤਿਭਾ ਵਿਚ ਜਿਵੇਂ ਜਿਵੇਂ ਵਾਧਾ ਹੋਇਆ ਤੇ ਮਾਇਆ ਵੱਡੀ ਸਮਝੀ ਜਾਣ ਲੱਗੀ ਤਿਵੇਂ ਮਾਨ ਤੇ ਮਾਇਆ ਦੇ ਚਮਤਕਾਰ ਨਾਲ ਇਸ ਦੇ ਆਚਾਰ ਵਿਚ ਕਮੀ ਆਉਂਦੀ ਰਹੀ। ਮਾਇਆ ਦੀ ਬਹੁਲਤਾ ਤੇ ਰਾਜ ਭਾਗ ਦੀ ਅੱਯਾਸ਼ੀ ਨੇ ਸਿੱਖ ਨੂੰ ਸ਼ਰਾਬੀ ਤੱਕ ਬਣਾ ਦਿੱਤਾ ਤੇ ਇਸ ਦੇ ਇਖਲਾਕ ਦਾ ਦੀਵਾਲਾ ਨਿਕਲਣਾ ਅਰੰਭ ਹੋ ਗਿਆ। ਸਿੱਖ ਰਾਜ ਦੇ ਅੰਤਲੇ ਸਾਲਾਂ ਵਿਚ ਸਿੱਖ ਵਿਚਾਰਧਾਰਾ ਦਾ ਬੇੜਾ ਬ੍ਰਾਹਮਣਵਾਦ ਦੀਆਂ ਗੰਗਾ ਦੀਆਂ ਲਹਿਰਾਂ ਵਿਚ ਉਸ ਤਰ੍ਹਾਂ ਫਿਰ ਡੁੱਬਣ ਲੱਗਾ ਜਿਸ ਵਿਚੋਂ ਗੁਰੂ ਸਾਹਿਬਾਨ ਨੇ 239 ਸਾਲ ਦਾ ਸਮਾਂ ਲਾ ਕੇ ਇਸ ਨੂੰ ਪ੍ਰਗਟ ਕੀਤਾ ਸੀ। ਇਹ ਬਿਲਕੁਲ ਉਸ ਤਰ੍ਹਾਂ ਹੀ ਹੋਇਆ ਜਿਵੇਂ ਕਦੇ ਇਸਲਾਮ ਦਾ ਬੇੜਾ ਬ੍ਰਾਹਮਣਵਾਦ ਦੇ ਪੇਟ ਵਿਚ ਗਰਕ ਹੋ ਗਿਆ ਸੀ ਤੇ ਜਿਸਦੀ ਗਵਾਹੀ ਅਲਤਾਫ ਹੁਸੈਨ ਨੇ ਇਹ ਸਤਰਾਂ ਲਿਖ ਕੇ ਭਰੀ ਹੈ:

*ਯੇ ਦੀਨਿ ਹਜ਼ਾਜੀ ਕਾ ਬੇਬਾਕ ਬੇੜਾ,*
*ਨ ਜੇਹੂ ਮੇਂ ਅਟਕਾ ਨਾ ਸੇਹੂੰ ਮੇਂ ਠਹਿਰਾ।*
*ਕੀਏ ਪਾਰ ਜਿਸਨੇ ਥੇ ਸਾਤੋਂ ਸਮੁੰਦਰ,*
*ਵੁਹ ਡੂਬਾ ਦਹਾਨੇ ਮੈ ਗੰਗਾ ਕੇ ਆ ਕਰ।*

ਆਖਰ ਉਹ ਕੁਝ ਹੀ ਹੋਇਆ ਜਿਸਦਾ ਡਰ ਸੀ। ਸਿੱਖ ਕੌਮ ਵਿਚ ਅਧੋਗਤੀ ਇਥੋਂ ਤੱਕ ਪੁੱਜ ਗਈ ਕਿ ਗੁਰਬਾਣੀ ਤੇ ਸੱਚ ਧਰਮਸਾਲ ਦੁਆਰਾ ਸਾਰੇ ਸੰਸਾਰ ਨੂੰ ਬੇਗ਼ਮਪੁਰਾ ਬਣਾਉਣ ਤੇ ਹਲੇਮੀ ਰਾਜ ਦੇ ਨਿਸ਼ਾਨਿਆਂ ਦੀ ਪੂਰਤੀ ਕਰਨ ਵਾਲਾ ਖ਼ਾਲਸਾ ਆਪ ਹੀ

ਜਾਤ ਪਾਤ ਦੇ ਵਿਤਕਰਿਆਂ, ਊਚ-ਨੀਚ ਤੇ ਬ੍ਰਾਹਮਣਵਾਦ ਦੀਆਂ ਰਸਮਾਂ ਵਿਚ ਬੁਰੀ ਤਰ੍ਹਾਂ ਉਲਝ ਗਿਆ। ਬਿਲਕੁਲ ਇਸ ਤਰ੍ਹਾਂ ਦੀ ਹਾਲਤ ਹੈ ਅੱਜ ਫਿਰ ਸਾਡੀ। ਬ੍ਰਾਹਮਣਵਾਦ ਦਾ ਜੋਬਨ ਸਿੱਖ ਜਨਤਾ ਤੇ ਪੂਰੀ ਤਰ੍ਹਾਂ ਛਾਇਆ ਹੋਇਆ ਹੈ। ਨਿਵੇਕਲੀ ਤੇ ਨਿਆਰੀ ਹੋਂਦ ਰੱਖਣ ਵਾਲੀ ਇਹ ਕੌਮ ਅੱਜ ਆਪਣੇ ਤਿਉਹਾਰਾਂ ਨੂੰ ਵੀ ਨਹੀਂ ਸਮਝ ਸਕੀ। ਇਹ ਤਾਂ ਲੋਹੜੀ, ਹੋਲੀ, ਸੰਗਰਾਂਦ, ਮੱਸਿਆ, ਪੂਰਨਮਾਸ਼ੀ, ਸਰਾਧ, ਨਰਾਤੇ, ਜਨਮ, ਵਿਆਹ ਤੇ ਮਰਨ ਸੰਸਕਾਰ ਤੇ ਮਰੇ ਪ੍ਰਾਣੀਆਂ ਦੀਆਂ ਹੱਡੀਆਂ ਹਰਦੁਆਰ ਦੀ ਥਾਂ ਕੀਰਤਪੁਰ ਲੈ ਜਾਣ ਨੂੰ ਹੀ ਧਰਮ ਸਮਝੀ ਬੈਠੀ ਹੈ। ਅੱਜ ਸਿੰਘ ਵਾਹਿਗੁਰੂ ਜੀ ਕਾ ਖ਼ਾਲਸਾ ਹੋਣ ਤੋਂ ਪਹਿਲਾਂ, ਸੋਢੀ, ਬੇਦੀ, ਜੱਟ, ਖ਼ਤਰੀ, ਰਾਮਗੜ੍ਹੀਆ ਜਾਂ ਰਵਿਦਾਸੀਆ ਹੈ। ਸਾਡੀ ਪਹਿਚਾਣ ਹੁਣ ਨਾਮ ਨਾਲ ਨਹੀਂ ਸਗੋਂ ਅਖੌਤੀ ਜਾਤ ਨਾਲ ਕੀਤੀ ਜਾਂਦੀ ਹੈ। ਗਿੱਲ ਸਾਹਿਬ, ਭਾਟੀਆ ਸਾਹਿਬ, ਚਾਵਲਾ ਸਾਹਿਬ, ਲਾਂਬਾ ਸਾਹਿਬ, ਢਿੱਲੋਂ ਸਾਹਿਬ ਆਦਿ ਸਦਵਾਉਣ ਵਿਚ ਅਸੀਂ ਫਖ਼ਰ ਮਹਿਸੂਸ ਕਰਦੇ ਹਾਂ ਤੇ ਸਿੰਘ ਸਦਾਉਣਾ ਸਾਨੂੰ ਸ਼ਰਮ ਵਾਲੀ ਗੱਲ ਲਗਦੀ ਹੈ। ਜਿਸ ਨਿਆਰੇ ਸਰੂਪ ਨੂੰ ਤੇ ਸਾਬਤ ਸੂਰਤ ਤੇ ਦਸਤਾਰ ਦੀ ਮਾਣ-ਮਰਯਾਦਾ ਕਾਇਮ ਰੱਖਣ ਲਈ ਅਸੀਂ ਆਪਣੀਆਂ ਜਾਨਾਂ ਤੇ ਖੇਡਦੇ ਰਹੇ ਉਹ ਸਾਬਤ ਸੂਰਤ ਤੇ ਦਸਤਾਰ ਬਹੁਗਿਣਤੀ ਦੀ ਮਰਜ਼ੀ ਦਾ ਸ਼ਿਕਾਰ ਹੋ ਕੇ ਸਾਡੇ ਤੋਂ ਅਲੋਪ ਹੁੰਦੀ ਦਿੱਸਦੀ ਹੈ। ਸ਼ਰਾਬ ਤੇ ਸ਼ਬਾਬ ਅੱਜ ਸਾਡੇ ਹਰ ਪ੍ਰੋਗਰਾਮ ਦਾ ਹਿੱਸਾ ਬਣ ਗਿਆ ਹੈ। ਬਾਣੀ ਪੜ੍ਹਨੀ, ਗੁਰਦੁਆਰੇ ਜਾਣਾ, ਅੰਮ੍ਰਿਤ ਵੇਲੇ ਉੱਠ ਕੇ ਗੁਰਮੰਤਰ ਤੇ ਨਿੱਤਨੇਮ ਕਰਨਾ ਅੱਜ ਸਾਨੂੰ ਸਿਰਫ ਗ੍ਰੰਥੀ ਸਿੰਘਾਂ ਦਾ ਕੰਮ ਹੀ ਲਗਦਾ ਹੈ। ਹਾਂ ਅਸ਼ਲੀਲ ਤੇ ਲੱਚਰ ਗੰਦੇ ਗੀਤ ਜਿਨ੍ਹਾਂ ਨੇ ਸਾਡੇ ਸੱਭਿਆਚਾਰ ਦਾ ਦੀਵਾਲਾ ਕੱਢ ਦਿੱਤਾ ਹੈ ਉਹ ਸਾਨੂੰ ਮੂੰਹ-ਜ਼ਬਾਨੀ ਯਾਦ ਹਨ। **'ਪਰ ਤ੍ਰਿਅ ਰੂਪ ਨ ਪੇਖੈ ਨੇਤ੍ਰ ॥'** ਪੜ੍ਹਨ ਵਾਲੀ ਕੌਮ ਅੱਜ 'ਤੇਰਾ ਮੁਖੜਾ ਦੇਖ ਕੇ ਮਰ ਗਏ ਨੀ' ਨੂੰ ਹੀ ਆਪਣਾ ਸਭ ਕੁਝ ਸਮਝੀ ਇਖਲਾਕ ਤੋਂ ਹਜ਼ਾਰਾਂ ਮੀਲ ਦੂਰ ਪਹੁੰਚ ਚੁੱਕੀ ਹੈ।

ਗੱਲ ਕੀ, ਅਸੀਂ ਮੁੜ ਉਸੇ ਵਹਿਣ ਵਿਚ ਵਹਿ ਗਏ ਹਾਂ ਜਿਸ ਵਿਚੋਂ ਗੁਰੂ ਸਾਹਿਬਾਨ ਨੇ ਆਪਣੇ ਜੀਵਨ ਕਾਲ ਵਿਚ ਤੇ ਉਸ ਪਿੱਛੋਂ ਲਗਪਗ 100 ਸਾਲ ਤੱਕ ਸਿੱਖਾਂ ਨੇ ਕੁਰਬਾਨੀਆਂ ਦੇ ਕੇ ਸਾਨੂੰ ਕੱਢਿਆ ਸੀ। ਗੁਰੂ ਜੀ ਦੇ ਪਿਆਰੇ ਲਾਡਲੇ ਸਿੰਘਾਂ ਦੀਆਂ ਕੁਰਬਾਨੀਆਂ ਨੂੰ ਅੱਜ ਅਸੀਂ ਭੰਗ ਦੇ ਭਾੜੇ ਹੀ ਗਵਾ ਦਿੱਤਾ ਹੈ। ਅਸੀਂ ਉਹ ਸ਼ਾਨਦਾਰ ਵਿਰਸਾ ਤੇ ਨਿਆਰਾਪਨ, ਜਿਸਨੂੰ ਸਾਡੇ ਬਜ਼ੁਰਗਾਂ ਨੇ ਅਸਹਿ ਮੁਸੀਬਤਾਂ ਸਹਿ ਕੇ ਹੋਂਦ ਵਿਚ ਲਿਆਂਦਾ ਸੀ ਉਸਨੂੰ ਇਕ ਵਾਰ ਫਿਰ ਬ੍ਰਾਹਮਣੀ ਮਹਾਂਸਾਗਰ ਦੇ ਉਛਾਲਿਆਂ ਵਿਚ ਰੋੜ੍ਹ ਦਿੱਤਾ ਹੈ ਤੇ ਪੂਰੀ ਤਰ੍ਹਾਂ **'ਬਿਪਰਨ ਕੀ ਰੀਤ'** ਦੇ ਗ਼ੁਲਾਮ ਬਣ ਚੁੱਕੇ ਹਾਂ। ਇਹ ਸਾਰਾ ਕੁਝ ਬਿਲਕੁਲ ਉਸ ਤਰ੍ਹਾਂ ਹੀ ਦਿੱਸ ਰਿਹਾ ਹੈ ਜਿਸ ਤਰ੍ਹਾਂ ਬੁੱਧ ਮੱਤ ਅਤੇ ਜੈਨ ਮੱਤ ਨਾਲ ਵਾਪਰਿਆ ਸੀ। ਬ੍ਰਾਹਮਣੀਵਾਦ ਦੀ ਵਿਸ਼ਾਲਤਾ ਨੇ ਇਹਨਾਂ ਮੱਤਾਂ ਨੂੰ ਵੀ ਪਹਿਲਾਂ ਆਪਣੀ ਪਿਆਰ ਗਲਵਕੜੀ ਵਿਚ ਲਿਆ ਤੇ ਐਨੀ ਜ਼ੋਰ ਦੀ ਘੁਟਿਆ ਕਿ ਉਹਨਾਂ ਮੱਤਾਂ

ਨੂੰ ਆਪਣੇ ਵਿਚ ਹੀ ਜਜ਼ਬ ਕਰ ਲਿਆ। ਬਿਲਕੁਲ ਇਨ ਬਿਨ ਬ੍ਰਾਹਮਣਵਾਦ ਨੇ ਉਹੋ ਗਲਵਕੜੀ ਅੱਜ ਸਿੱਖ ਕੌਮ ਦੇ ਗਲੇ ਨੂੰ ਪਾਈ ਹੋਈ ਹੈ। ਇਸ ਪਿਆਰ ਗਲਵਕੜੀ ਦਾ ਅਸਰ ਹੁਣ ਸਿੱਖ ਸਮਾਜ ਵਿਚ ਪ੍ਰਤੱਖ ਦਿੱਸ ਰਿਹਾ ਹੈ। ਸਿੱਖੀ ਸਿਧਾਂਤਾਂ ਤੇ ਪਹਿਰਾ ਦੇਣ ਵਾਲੀ ਤੇ ਇਹ ਸਿੱਖੀ ਸਿਧਾਂਤਾਂ ਨੂੰ ਪ੍ਰਚਾਰਨ ਲਈ ਕਾਇਮ ਕੀਤੀ ਸਿੱਖ ਜਥੇਬੰਦੀ '**ਸ਼੍ਰੋਮਣੀ ਅਕਾਲੀ ਦਲ**' ਅੱਜ ਆਪਣੇ ਆਪ ਨੂੰ ਪੰਥਕ ਪਾਰਟੀ ਕਹਿਣ ਦੀ ਥਾਂ ਪੰਜਾਬੀ ਪਾਰਟੀ ਕਹਾਉਣ ਵਿਚ ਜ਼ਿਆਦਾ ਮਾਣ ਸਮਝਣ ਲੱਗੀ ਹੈ। ਇਹਨਾਂ ਲੋਕਾਂ ਨੇ ਸਿੱਖੀ ਸਿਧਾਂਤ ਤਾਂ ਛੱਡਿਆ ਹੀ ਸੀ ਹੁਣ ਸਿੱਖੀ ਸਰੂਪ ਵੀ ਇਹਨਾਂ ਨੂੰ ਤਕਲੀਫ਼ ਦਿੰਦਾ ਮਹਿਸੂਸ ਹੁੰਦਾ ਹੈ। ਬ੍ਰਾਹਮਣੀ ਸੋਚ ਨੇ ਸਾਡੇ ਪੰਥਕ ਤੇ ਧਾਰਮਿਕ ਆਗੂਆਂ ਦੀ ਸੋਚ ਨੂੰ ਆਪਣਾ ਗ਼ੁਲਾਮ ਬਣਾ ਕੇ ਰੱਖਿਆ ਹੋਇਆ ਹੈ। ਅਸੀਂ ਲੁੱਟੇ ਜਾ ਰਹੇ ਹਾਂ, ਸਿੱਖੀ ਦਾ ਸੁਹਣਾ ਬਾਗ਼ ਵੀਰਾਨ ਹੁੰਦਾ ਜਾ ਰਿਹਾ ਹੈ। ਸਾਡੇ ਸੋਹਣੇ ਚਿਹਰਿਆਂ ਮੋਹਰਿਆਂ ਵਾਲੇ ਸਿੱਖ ਭਰਾ ਖਰੀਦੇ ਜਾ ਰਹੇ ਹਨ, ਉਹਨਾਂ ਲੋਕਾਂ ਦੁਆਰਾ ਜੋ ਸਾਨੂੰ ਆਪਣਾ ਹੀ ਇਕ ਹਿੱਸਾ ਦੱਸ ਕੇ ਸਾਡੀ ਨਿਆਰੀ ਹੋਂਦ ਨੂੰ ਖ਼ਤਮ ਕਰ ਦੇਣਾ ਚਾਹੁੰਦੇ ਹਨ। ਸਾਡਾ ਆਪਣੇ ਆਪ ਨੂੰ '**ਅਸੀਂ ਸਿੱਖ ਹਾਂ**' ਕਹਿਣਾ ਉਹਨਾਂ ਲੋਕਾਂ ਨੂੰ ਸੂਲ ਨਾਲੋਂ ਵੀ ਜ਼ਿਆਦਾ ਚੁੱਭਦਾ ਹੈ ਤੇ '**ਸਾਨੂੰ ਸਿੱਖ ਹੋਣ ਤੇ ਮਾਣ ਹੈ**' ਦੇ ਸ਼ਬਦਾਂ ਵਿਚੋਂ ਇਹਨਾਂ ਲੋਕਾਂ ਨੂੰ ਬਗ਼ਾਵਤ ਦੀ ਬਦਬੂ ਆਉਂਦੀ ਹੈ। ਖ਼ਿਆਲ ਕਰਨਾ ਇਹੋ ਉਹ ਹੀ ਸੋਚ ਹੈ ਜਿਹੜੀ ਭਾਈ, ਭਾਈ ਦੇ ਬੁਰਕੇ ਹੇਠ ਅੱਜ ਸਾਨੂੰ ਸਦਾ ਲਈ ਖ਼ਤਮ ਕਰਨ ਦੀਆਂ ਗੋਂਦਾਂ ਗੁੰਦ ਰਹੀ ਹੈ। ਇਹ ਉਹ ਹੀ ਫਿਰਕੂ ਸੋਚ ਹੈ ਜਿਸਨੇ 20 ਸਾਲ ਪਹਿਲਾਂ ਜਦੋਂ ਸਾਡੇ ਗੁਰਧਾਮਾਂ ਅਤੇ ਸਾਨੂੰ ਅੱਤਵਾਦੀ ਕਹਿ ਕੇ ਤੋਪਾਂ ਦੇ ਸਾਹਮਣੇ ਖੜ੍ਹਾ ਕਰਕੇ ਮੁਕਾਉਣ ਦਾ ਨਾਕਾਮ ਯਤਨ ਕੀਤਾ ਸੀ ਤੇ ਜਿਹਨਾਂ ਨੇ ਨਵੰਬਰ 1984 ਵਿਚ ਗਿਣੀ ਮਿੱਥੀ ਸਾਜ਼ਿਸ਼ ਨੂੰ ਦੰਗਿਆਂ ਦਾ ਨਾਮ ਦੇ ਕੇ ਸਾਨੂੰ ਜਿਉਂਦਿਆਂ ਸਾੜ ਕੇ ਆਪਣੀ ਫਿਰਕੂ ਸੋਚ ਦਾ ਨੰਗਾ ਨਾਚ ਇਸ 'ਮਹਾਨ ਭਾਰਤ' ਦੀਆਂ ਸੜਕਾਂ ਤੇ ਨੱਚਿਆ ਸੀ। ਕਿਹੜੀਆਂ-ਕਿਹੜੀਆਂ ਵਧੀਕੀਆਂ ਬਿਆਨ ਕਰਾਂ, ਬੱਸ ਇਹ ਹੀ ਕਹਿ ਸਕਦਾ ਹਾਂ ਕਿ :

*ਇਕ ਚਾਕ ਹੋ ਤੋ ਸੀਂ ਲੂੰ, ਹਮਦਮ ਗਰੇਬਾਂ ਅਪਨਾ,*
*ਜ਼ਾਲਮ ਨੇ ਫਾੜ ਡਾਲਾ, ਯੇ ਤਾਰ ਤਾਰ ਕਰਕੇ।*

ਉਠੋ ਜਾਗੋ ਤੇ ਤੋੜੋ ਇਹਨਾਂ ਬ੍ਰਾਹਮਣਵਾਦ ਦੀਆਂ ਜ਼ੰਜੀਰਾਂ ਨੂੰ ਜਿਸਨੇ ਸਿੱਖੀ ਦੀ ਫ਼ਸਲ ਨੂੰ ਵਲੂੰਧਰ ਦਿੱਤਾ ਹੈ ਤੇ ਖ਼ਾਲਸੇ ਦੇ ਹਰੇ ਭਰੇ ਬਾਗ਼ ਨੂੰ ਉਜਾੜ ਦਿੱਤਾ ਹੈ। ਸੰਭਾਲੋ ! ਆਪਣੀ ਕੌਮ ਦੇ ਹੋਣ ਵਾਲੇ ਵਾਰਸਾਂ ਨੂੰ ਜਿਹੜੇ ਬਹੁਗਿਣਤੀ ਦੇ ਪ੍ਰਭਾਵ ਹੇਠ ਕਹੀ ਜਾਂਦੀ ਸੈਕੂਲਰ ਪਰ ਸਿੱਖ-ਮਾਰੂ ਨੀਤੀ ਦਾ ਸ਼ਿਕਾਰ ਹੋ ਕੇ ਸਿੱਖ ਸਿਧਾਂਤ ਤੇ ਸਰੂਪ ਵਲੋਂ ਮੂੰਹ ਮੋੜੀ ਜਾ ਰਹੇ ਹਨ।

ਗੁਰੂ ਨਾਨਕ ਦੇਵ ਜੀ ਨੇ ਬੜੇ ਹੀ ਦਲੀਲ ਭਰੇ ਤਰੀਕੇ ਨਾਲ ਸਾਨੂੰ ਸੁਚੇਤ ਕੀਤਾ ਹੈ :

**ਮਛੁਲੀ ਜਾਲੁ ਨ ਜਾਣਿਆ ਸਰੁ ਖਾਰਾ ਅਸਗਾਹੁ ॥**

**ਅਤਿ ਸਿਆਣੀ ਸੋਹਣੀ ਕਿਉ ਕੀਤੋ ਵੇਸਾਹੁ ॥**

**ਕੀਤੇ ਕਾਰਣਿ ਪਾਕੜੀ ਕਾਲੁ ਨ ਟਲੈ ਸਿਰਾਹੁ ॥੧॥** *(੫੫)*

ਕਿਤਨੀ ਹਾਲਤ ਮਿਲਦੀ ਹੈ ਸਾਡੀ ਉਸ ਮੱਛੀ ਦੇ ਨਾਲ ਜਿਸਨੇ ਜਾਲ ਤੇ ਗ਼ਲਤ ਵਿਸ਼ਵਾਸ ਕਰ ਲਿਆ। ਸਮੁੰਦਰ ਦੇ ਪਾਣੀ ਦਾ ਅਨੰਦ ਮਾਣਦੀ ਮੱਛੀ ਭੁੱਲ ਗਈ ਕਿ ਪਿਆਰ ਨਾਲ ਪਾਇਆ ਹੋਇਆ ਜਾਲ ਉਸਨੂੰ ਸਮੁੰਦਰ ਤੋਂ ਸਦਾ ਲਈ ਅਲੱਗ ਕਰਕੇ ਖੇਰੂੰ ਖੇਰੂੰ ਕਰ ਸੁੱਟੇਗਾ। ਸੱਚਮੁਚ ਅਸੀਂ ਜਾਲ ਵਿਚ ਫਸ ਚੁੱਕੇ ਹਾਂ ਨਿਕਲਣ ਦਾ ਰਸਤਾ ਕੇਵਲ ਤੇ ਕੇਵਲ ਪੰਥਕ ਜੁਗਤੀ ਵਿਚ ਜੀਵਨ ਜਿਊਣਾ ਹੈ। ਲੋੜ ਹੈ ਅੱਜ ਆਪਣੇ ਨਿਆਰੇ ਸਿਧਾਂਤ ਨੂੰ ਅਪਣਾਉਣ ਦੀ ਤੇ ਆਪਣੇ ਉਪਰ ਛਾ ਚੁੱਕੇ ਬ੍ਰਾਹਮਣੀਵਾਦ ਤੋਂ ਸੁਚੇਤ ਹੋਣ ਦੀ। ਬ੍ਰਾਹਮਣੀ ਰੀਤਾਂ ਰਸਮਾਂ, ਤਿਉਹਾਰਾਂ ਅਤੇ ਜਾਤ-ਪਾਤ ਦੇ ਵਿਤਕਰਿਆਂ ਤੋਂ ਉੱਪਰ ਉਠ ਕੇ ਨਿਰੋਲ ਸਿੱਖ ਰਹਿਣੀ ਤੇ ਸਿੱਖ ਸਰੂਪ ਨੂੰ ਅਪਨਾਈਏ। ਇਹਨਾਂ ਸਾਰੀਆਂ ਸਮੱਸਿਆਵਾਂ ਦਾ ਹੱਲ ਕੇਵਲ ਇਕ ਹੀ ਹੈ ਕਿ ਗੁਰਬਾਣੀ ਦੀ ਵਿਚਾਰ ਤੇ ਖੰਡੇ ਬਾਟੇ ਦੇ ਅੰਮ੍ਰਿਤ ਦੀ ਸਾਂਝ ਨੂੰ ਇਕ ਵਿਸ਼ਾਲ ਲਹਿਰ ਦਾ ਰੂਪ ਦੇਈਏ।

**'ਦੀਦਾਰ ਖਾਲਸੇ ਦਾ, ਪੂਜਾ ਅਕਾਲ ਤੇ ਪਰਚਾ ਸ਼ਬਦ ਕਾ'** ਦੀ ਸੰਥਾ ਫੇਰ ਦ੍ਰਿੜ੍ਹ ਕਰਨ ਤੇ ਕਰਾਉਣ ਦੀ ਲੋੜ ਹੈ। ਪਿਉ ਦਾਦੇ ਵਲੋਂ ਬਖ਼ਸ਼ਿਸ਼ ਰਤਨਾਂ ਭਰਪੂਰ ਸ਼ਬਦ ਰੂਪੀ ਖ਼ਜ਼ਾਨੇ ਨੂੰ ਵੰਡਣ ਦੀ ਜ਼ਰੂਰਤ ਹੈ। ਸਮੇਂ ਦੀ ਮੰਗ ਹੈ ਹੁਣ ਬਿਨਾਂ ਹੋਰ ਸਮਾਂ ਗੁਆਇਆਂ ਇਸ ਪਾਸੇ ਵੱਲ ਹੰਭਲਾ ਮਾਰਿਆ ਜਾਏ। ਜਦ ਅਸੀਂ ਇਸ ਪਾਸੇ ਕਦਮ ਪੁੱਟਾਂਗੇ ਤਾਂ ਸਤਿਗੁਰੂ ਆਪ ਅੱਗੇ ਵਧ ਕੇ ਸਾਡਾ ਰਸਤਾ ਰੌਸ਼ਨ ਕਰਨਗੇ। ਮੰਜ਼ਲ ਦੂਰ ਜ਼ਰੂਰ ਹੈ ਪਰ ਪਹੁੰਚ ਤੋਂ ਪਰੇ ਨਹੀਂ ਸਿਰਫ਼ ਮੰਜ਼ਲ ਤੇ ਪਹੁੰਚ ਸਕਣ ਦੇ ਵਿਸ਼ਵਾਸ ਨਾਲ ਤੁਰਨ ਦੀ ਲੋੜ ਹੈ। ਮੰਜ਼ਲ ਦੂਰ ਤਾਂ ਜਾਪਦੀ ਹੈ ਅਜੇ ਕਦਮ ਉਸ ਪਾਸੇ ਵੱਲ ਨਹੀਂ ਪੁੱਟੇ। ਜਦੋਂ ਕਦਮ ਪੁੱਟਾਂਗੇ ਤਾਂ ਮੰਜ਼ਲ ਸਾਡੇ ਕਦਮਾਂ ਨੂੰ ਚੁੰਮੇਗੀ। ਵਿਸ਼ਵਾਸ ਰੱਖੋ ਪਿਆਰਿਓ :

**ਅਗਾਹਾ ਕੂ ਤ੍ਰਾਘਿ ਪਿਛਾ ਫੇਰਿ ਨਾ ਮੁਹਡੜਾ ॥**

**ਨਾਨਕ ਸਿਝਿ ਇਵੇਹਾ ਵਾਰ, ਬਹੁੜਿ ਨ ਹੋਵੀ ਜਨਮੜਾ ॥**



# ਆਉ ! ਗੁਰੂ ਗਿਆਨ ਦੇ ਦੀਵੇ ਬਾਲੀਏ

ਘਟਨਾ ਸੰਨ 1530 ਦੀ ਹੈ ਜਦੋਂ ਗੁਰੂ ਨਾਨਕ ਦੇਵ ਜੀ ਸ਼ਿਵਰਾਤ੍ਰੀ ਦੇ ਮੇਲੇ ਤੇ ਅਚੱਲ ਪਹੁੰਚੇ। ਅਚੱਲ ਜੋਗੀਆਂ ਦਾ ਇਕ ਪੁਰਾਣਾ ਮੰਦਰ ਚਲਿਆ ਆ ਰਿਹਾ ਹੈ। ਇਥੇ ਹਰ ਸਾਲ ਸ਼ਿਵਰਾਤ੍ਰੀ ਨੂੰ ਭਾਰੀ ਮੇਲਾ ਹੁੰਦਾ ਹੈ। ਵੱਡੀ ਗਿਣਤੀ ਵਿਚ ਜੋਗੀ ਤੇ ਸ਼ਰਧਾਲੂ ਇਥੇ ਆ ਇਕੱਠੇ ਹੁੰਦੇ ਹਨ। ਗੁਰੂ ਨਾਨਕ ਦੇਵ ਜੀ ਜਦੋਂ ਅਚੱਲ ਪਹੁੰਚੇ ਤਾਂ ਲੋਕ ਜੋਗੀਆਂ ਨੂੰ ਛਡ ਕੇ ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਆ ਗਏ। ਜੋਗੀਆਂ ਨੇ ਸਲਾਹ ਕੀਤੀ ਕਿ ਕਰਾਮਾਤਾਂ ਵਿਖਾ ਕੇ ਗੁਰੂ ਨਾਨਕ ਨੂੰ ਅਜਿਹੀ ਭਾਂਜ ਦੇਈਏ ਕਿ ਲੋਕੀਂ ਗੁਰੂ ਨਾਨਕ ਦੇਵ ਜੀ ਨੂੰ ਛੱਡ ਕੇ ਮੁੜ ਸਾਡੇ ਕੋਲ ਆ ਜਾਣ ਤੇ ਸਾਡਾ ਗੁਆਚਾ ਹੋਇਆ ਮਾਣ-ਆਦਰ ਮੁੜ ਕਾਇਮ ਹੋ ਸਕੇ। ਇਸ ਮਕਸਦ ਨੂੰ ਸਾਹਮਣੇ ਰੱਖ ਕੇ ਜੋਗੀਆਂ ਨੇ ਸਤਿਗੁਰਾਂ ਕੋਲ ਆ ਕੇ ਪਹਿਲਾਂ ਕਰਾਮਾਤਾਂ ਵਿਖਾਈਆਂ ਤੇ ਫਿਰ ਉਹਨਾਂ ਨੇ ਸਤਿਗੁਰੂ ਜੀ ਨਾਲ ਵਿਚਾਰ ਚਰਚਾ ਕੀਤੀ। ਉਸ ਚਰਚਾ ਵਿਚ ਜੋਗੀਆਂ ਨੇ ਗੁਰੂ ਨਾਨਕ ਦੇਵ ਜੀ ਤੇ ਕਈ ਸਵਾਲ ਕੀਤੇ ਤੇ ਪੁੱਛਿਆ ਕਿ ਤੁਹਾਡਾ ਗੁਰੂ ਕੌਣ ਹੈ, ਤੁਸੀਂ ਕਿਸ ਦੇ ਆਸਰੇ ਮਾਇਆ ਤੋਂ ਨਿਰਲੇਪ ਰਹਿੰਦੇ ਹੋ? ਸਤਿਗੁਰੂ ਜੀ ਨੇ ਉੱਤਰ ਵਿਚ ਕਿਹਾ ਕਿ ਮੇਰਾ ਗੁਰੂ '**ਸ਼ਬਦ**' ਹੈ ਤੇ ਮੈਂ ਅਕੱਥ ਪ੍ਰਭੂ ਦੀ '**ਸਿਫ਼ਤ ਸਾਲਾਹ**' ਦੇ ਆਸਰੇ ਨਿਰਲੇਪ ਰਹਿੰਦਾ ਹਾਂ। ਸਾਹਿਬ ਲਿਖਦੇ ਹਨ ਕਿ ਜੋਗੀਆਂ ਪੁੱਛਿਆ :

**ਕਵਣ ਮੂਲੁ ਕਵਣ ਮਤਿ ਵੇਲਾ ॥ ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ ॥**
**ਕਵਣ ਕਥਾ ਲੇ ਰਹਹੁ ਨਿਰਾਲੇ ॥ ਬੋਲੈ ਨਾਨਕੁ ਸੁਣਹੁ ਤੁਮ ਬਾਲੇ ॥**
**ਏਸੁ ਕਥਾ ਕਾ ਦੇਇ ਬੀਚਾਰੁ ॥ ਭਵਜਲੁ ਸਬਦਿ ਲੰਘਾਵਣਹਾਰੁ ॥੪੩॥**

ਗੁਰੂ ਨਾਨਕ ਦੇਵ ਜੀ ਨੇ ਜੋਗੀਆਂ ਨੂੰ ਉੱਤਰ ਦਿੱਤਾ ਸੀ ਕਿ :

**ਪਵਨ ਅਰੰਭੁ ਸਤਿਗੁਰ ਮਤਿ ਵੇਲਾ ॥ ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥**
**ਅਕਥ ਕਥਾ ਲੇ ਰਹਉ ਨਿਰਾਲਾ ॥ ਨਾਨਕ ਜੁਗਿ ਜੁਗਿ ਗੁਰ ਗੋਪਾਲਾ ॥**
**ਏਕੁ ਸਬਦੁ ਜਿਤੁ ਕਥਾ ਵੀਚਾਰੀ ॥ ਗੁਰਮੁਖਿ ਹਉਮੈ ਅਗਨਿ ਨਿਵਾਰੀ ॥੪੪॥**

ਭਾਈ ਗੁਰਦਾਸ ਜੀ ਨੇ ਵੀ ਆਪਣੀ ਪਹਿਲੀ ਵਾਰ ਵਿਚ ਅਚੱਲ ਵਟਾਲੇ ਦੀ ਜੋਗੀਆਂ ਨਾਲ ਹੋਈ ਚਰਚਾ ਦਾ ਜ਼ਿਕਰ ਕੀਤਾ ਹੈ। ਭਾਈ ਸਾਹਿਬ ਲਿਖਦੇ ਹਨ ਕਿ ਕਰਾਮਾਤਾਂ ਵਿਖਾ ਕੇ ਜੋਗੀਆਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਵੀ ਕਰਾਮਾਤਾਂ ਦਿਖਾਉਣ ਲਈ ਉਤੇਜਿਤ ਕੀਤਾ। ਪਰ ਦੀਨ ਦੁਨੀ ਦੇ ਪਾਤਸ਼ਾਹ ਨੇ ਉੱਤਰ ਦਿੱਤਾ ਕਿ ਸਾਨੂੰ ਤਾਂ **ਗੁਰੂ ਸੰਗਤਿ** ਅਤੇ **ਬਾਣੀ** ਭਾਵ **ਸ਼ਬਦ** ਤੋਂ ਬਿਨਾਂ ਹੋਰ ਕੋਈ ਆਸਰਾ ਨਹੀਂ ਹੈ, ਸਾਡੇ ਕੋਲ ਤਾਂ **ਪ੍ਰਭੂ ਦਾ ਨਾਮ** ਹੀ ਵੱਡੀ ਕਰਾਮਾਤ ਹੈ।

ਭਾਈ ਸਾਹਿਬ ਲਿਖਦੇ ਹਨ :

**ਸਿਧ ਬੋਲਨਿ ਸੁਣਿ ਨਾਨਕਾ ! ਤੁਹਿ ਜਗ ਨੋ ਕਰਾਮਾਤਿ ਦਿਖਾਈ।**
**ਕੁਝ ਵਿਖਾਲੇਂ ਅਸਾਂ ਨੋ ਤੁਹਿ ਕਿਉਂ ਢਿਲ ਅਵੇਹੀ ਲਾਈ ॥**
**ਬਾਬਾ ਬੋਲੇ ਨਾਥ ਜੀ ! ਅਸਾਂ ਵੇਖੇ ਜੋਗੀ ਵਸਤੁ ਨ ਕਾਈ।**
**ਗੁਰ-ਸੰਗਤਿ ਬਾਣੀ ਬਿਨਾਂ, ਦੂਜੀ ਓਟ ਨਹੀਂ ਹੈ ਰਾਈ ॥** *(੪੨)(੧)*

ਉਪਰੋਕਤ ਇਤਿਹਾਸਕ ਹਵਾਲਿਆਂ ਅਤੇ ਗੁਰਬਾਣੀ ਦੇ ਸ਼ਬਦਾਂ ਤੋਂ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਸਿੱਖ ਸਤਿਗੁਰਾਂ ਨੇ ਸ਼ਬਦ ਨੂੰ ਹੀ ਪ੍ਰਧਾਨਤਾ ਦਿੱਤੀ ਹੈ। ਇਹ ਸ਼ਬਦ ਸਦੀਵੀ ਅਤੇ ਅਟੱਲ ਸਚਾਈਆਂ ਦਾ ਗਿਆਨ ਹੈ, ਜੋ ਗੁਰੂ ਨੂੰ ਅਕਾਲ ਪੁਰਖ ਨਾਲ ਇਕਸਾਰ (ਅਭੇਦ) ਹੋਣ ਮਗਰੋਂ ਪ੍ਰਾਪਤ ਹੁੰਦਾ ਹੈ. ਇਸ ਗਿਆਨ ਵਿਚ ਪ੍ਰਭੂ ਦੀ ਹਸਤੀ, ਉਸਦਾ ਹੁਕਮ, ਬ੍ਰਹਿਮੰਡ ਦਾ ਗਿਆਨ, ਧਰਮ ਪ੍ਰਭੂ ਨਾਲ ਮਿਲਣ ਦੀ ਜੁਗਤੀ ਅਤੇ ਸਫ਼ਲ ਜੀਵਨ ਜੁਗਤੀ ਆਦਿ ਦੀ ਸਹੀ ਤੇ ਪੂਰੀ ਜਾਣਕਾਰੀ ਸ਼ਾਮਿਲ ਹੈ। ਇਹ ਸ਼ਬਦ ਹੀ ਅੰਤਮ ਸੱਚ ਹੈ। ਇਹ ਉਹ ਤੱਤ ਹੈ ਜਿਸਨੂੰ ਜਾਣਦਿਆਂ ਹੀ ਸੱਚ ਦੀ ਸੋਝੀ ਹੋ ਜਾਂਦੀ ਹੈ ਤੇ ਸੱਚ ਨਾਲ ਅਭੇਦ ਹੋ ਜਾਈਦਾ ਹੈ। ਗੁਰੂ ਅਮਰਦਾਸ ਜੀ ਸ਼ਬਦ ਦੀ ਵਡਿਆਈ ਕਰਦੇ ਹੋਏ ਦਸਦੇ ਹਨ ਕਿ ਸ਼ਬਦ ਦੀ ਰਹਿਮਤ ਨਾਲ ਮਨੁੱਖ ਦਾ ਮਨ ਵਿਕਾਰ-ਰਹਿਤ ਹੋ ਜਾਂਦਾ ਹੈ, ਪਵਿੱਤਰ ਹੋ ਜਾਂਦਾ ਹੈ। ਸੰਸਾਰ ਵਿਚ ਭਟਕਦੇ ਹੋਏ ਮਨੁੱਖਾਂ ਦੇ ਮਨ ਵਿਚ ਸ਼ਬਦ ਦੀ ਬਰਕਤ ਨਾਲ ਚਾਨਣ ਹੁੰਦਾ ਹੈ ਤੇ ਉਨ੍ਹਾਂ ਨੂੰ ਆਤਮਿਕ ਜੀਵਨ ਦੀ ਸੋਝੀ ਹੁੰਦੀ ਹੈ। ਸ਼ਬਦ ਦੁਆਰਾ ਹੀ ਵਿਕਾਰਾਂ ਵਲੋਂ ਮਰੀਦਾ ਹੈ। ਗੁਰੂ ਦੇ ਸ਼ਬਦ ਦੀ ਬਰਕਤ ਨਾਲ ਮਨ ਅਤੇ ਸਰੀਰ ਪਵਿੱਤਰ ਹੋ ਜਾਂਦੇ ਹਨ ਤੇ ਪਿਆਰਾ ਪ੍ਰਭੂ ਮਨ ਵਿਚ ਵੱਸ ਜਾਂਦਾ ਹੈ। ਜਦੋਂ ਮਨ, ਸ਼ਬਦ ਵਿਚ ਰੰਗਿਆ ਜਾਂਦਾ ਹੈ ਤਾਂ ਮਨੁੱਖ ਪ੍ਰਭੂ ਵਿਚ ਲੀਨ ਹੋ ਜਾਂਦਾ ਹੈ। ਜਿਹੜੇ ਮਨੁੱਖ ਸ਼ਬਦ ਨਾਲ ਸਾਂਝ ਨਹੀਂ ਪਾਉਂਦੇ ਉਹ ਮਾਇਆ ਦੇ ਮੋਹ ਵਿਚ ਆਤਮਕ ਜੀਵਨ ਵਲੋਂ ਅੰਨ੍ਹੇ ਬੋਲੇ ਹੋਏ ਰਹਿੰਦੇ ਹਨ। ਸੰਸਾਰ ਵਿਚ ਆ ਕੇ ਉਹ ਕੁਝ ਨਹੀਂ ਖੱਟਦੇ। ਉਹਨਾਂ ਨੂੰ ਪ੍ਰਭੂ ਦੇ ਨਾਮ ਦਾ ਸੁਆਦ ਨਹੀਂ ਆਉਂਦਾ ਤੇ ਉਹ ਆਪਣਾ ਜੀਵਨ ਵਿਅਰਥ ਗਵਾ ਲੈਂਦੇ ਹਨ। ਉਹ ਮੁੜ-ਮੁੜ ਜੰਮਦੇ ਮਰਦੇ ਰਹਿੰਦੇ ਹਨ। ਜਿਵੇਂ ਗੰਦ ਦੇ ਕੀੜੇ ਗੰਦ ਵਿਚ ਹੀ ਟਿਕੇ ਰਹਿੰਦੇ ਹਨ ਤਿਵੇਂ ਮਨ ਦੇ ਪਿੱਛੇ ਤੁਰਨ ਵਾਲੇ ਮੂਰਖ ਮਨੁੱਖ ਅਗਿਆਨਤਾ ਦੇ ਹਨੇਰੇ ਵਿਚ ਹੀ ਮਸਤ ਰਹਿੰਦੇ ਹਨ। ਸਤਿਗੁਰੂ ਅਮਰਦਾਸ ਜੀ ਫੁਰਮਾਂਦੇ ਹਨ :

**ਹਮ ਸਬਦਿ ਮੁਏ ਸਬਦਿ ਮਾਰਿ ਜੀਵਾਲੇ ਭਾਈ ਸਬਦੇ ਹੀ ਮੁਕਤਿ ਪਾਈ ॥**
**ਸਬਦੇ ਮਨੁ ਤਨੁ ਨਿਰਮਲੁ ਹੋਆ ਹਰਿ ਵਸਿਆ ਮਨਿ ਆਈ ॥**
**ਸਬਦੁ ਗੁਰ ਦਾਤਾ ਜਿਤੁ ਮਨੁ ਰਾਤਾ ਹਰਿ ਸਿਉ ਰਹਿਆ ਸਮਾਈ ॥ ੨ ॥**
**ਸਬਦੁ ਨ ਜਾਣਹਿ ਸੇ ਅੰਨੇ ਬੋਲੇ ਸੇ ਕਿਤੁ ਆਏ ਸੰਸਾਰਾ ॥**
**ਹਰਿ ਰਸੁ ਨ ਪਾਇਆ ਬਿਰਥਾ ਜਨਮੁ ਗਵਾਇਆ ਜੰਮਹਿ ਵਾਰੋ ਵਾਰਾ ॥**
**ਬਿਸਟਾ ਕੇ ਕੀੜੇ ਬਿਸਟਾ ਮਾਹਿ ਸਮਾਣੇ ਮਨਮੁਖ ਮੁਗਧ ਗੁਬਾਰਾ ॥ ੩ ॥** *(੬੦੧)*

ਉਪਰੋਕਤ ਗੁਰੂ ਬਚਨਾਂ ਤੋਂ ਇਹ ਗੱਲ ਸਾਫ਼ ਨਜ਼ਰ ਆਉਂਦੀ ਹੈ ਕਿ ਜਿਹੜੇ ਮਨੁੱਖ ਸ਼ਬਦ ਨਾਲ ਸਾਂਝ ਨਹੀਂ ਪਾਉਂਦੇ, ਸ਼ਬਦ ਦੀ ਵੀਚਾਰ ਨਹੀਂ ਕਰਦੇ ਅਥਵਾ ਗੁਰੂ ਦੀ ਸਿੱਖਿਆ ਜਾਂ ਉਪਦੇਸ਼ਾਂ ਨੂੰ ਸਮਝਣ ਦੀ ਕੋਸ਼ਿਸ਼ ਨਹੀਂ ਕਰਦੇ, ਉਹ ਮਨਮੁਖ ਹਨ। ਮਨ ਦੇ ਪਿੱਛੇ ਲੱਗ ਕੇ ਉਹ ਆਪਣਾ ਜੀਵਨ ਅਜਾਈਂ ਗਵਾ ਲੈਂਦੇ ਹਨ ਅਤੇ ਪ੍ਰਭੂ ਦੀ ਨਦਰਿ ਤੋਂ ਸੱਖਣੇ ਰਹਿ ਜਾਂਦੇ ਹਨ। ਅਜਿਹੇ ਮਨੁੱਖਾਂ ਨੂੰ ਗੁਰਬਾਣੀ ਵਿਚ **'ਅੰਨੇ ਬੋਲੇ'**, **'ਗੰਦਗੀ ਦੇ ਕੀੜੇ'**, **'ਮੂਰਖ'**, **'ਗੰਵਾਰ'** ਅਤੇ **ਪਸ਼ੂ** ਆਖਿਆ ਗਿਆ ਹੈ। ਗੁਰੂ ਅਮਰਦਾਸ ਜੀ ਸ਼ਬਦ ਦੀ ਮਹਾਨਤਾ ਨੂੰ ਦਰਸਾਉਂਦੇ ਹੋਏ ਦਸਦੇ ਹਨ ਕਿ ਗੁਰੂ ਦਾ ਸਰੀਰਕ ਦਰਸ਼ਨ ਤਾਂ ਹਰ ਕੋਈ ਆ ਕਰਦਾ ਹੈ, ਪਰ ਨਿਰੇ ਸਰੀਰਕ ਦਰਸ਼ਨ ਨਾਲ ਵਿਕਾਰਾਂ ਤੋਂ ਖਲਾਸੀ ਨਹੀਂ ਹੁੰਦੀ। ਜਿਤਨਾ

ਚਿਰ '**ਬਾਣੀ**' ਭਾਵ **ਸ਼ਬਦ** ਰਾਹੀਂ ਪਰਮਾਤਮਾ ਦੇ ਨਾਮ ਨਾਲ ਪਿਆਰ ਨਹੀਂ ਬਣਦਾ, ਉਤਨਾ ਚਿਰ ਮਨੁੱਖ ਦੇ ਅੰਦਰੋਂ ਹਉਮੈ ਦੂਰ ਨਹੀਂ ਹੁੰਦੀ। ਆਪ ਫੁਰਮਾਨ ਕਰਦੇ ਹਨ :

**ਸਤਿਗੁਰ ਨੋ ਸਭੁ ਕੋ ਵੇਖਦਾ, ਜੇਤਾ ਜਗਤੁ ਸੰਸਾਰੁ ॥**
**ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ ॥**
**ਹਉਮੈ ਮੈਲੁ ਨ ਚੁਕਈ, ਨਾਮਿ ਨ ਲਗੈ ਪਿਆਰੁ ॥** *(੫੯੪)*

ਮਹਾਨ ਵਿਦਵਾਨ ਭਾਈ ਗੁਰਦਾਸ ਜੀ ਦਾ ਕਥਨ ਹੈ ਕਿ ਜਿਹੜਾ ਵਿਅਕਤੀ ਪਰਿਵਾਰ ਵਿਚ ਧਰਮ ਕਰਮ ਕਰਨ ਵਾਲਾ ਹੁੰਦਾ ਹੈ ਉਸ ਨੂੰ ਹੀ ਚੰਗਾ ਗਿਣਿਆ ਜਾਂਦਾ ਹੈ। ਇਸ ਤਰ੍ਹਾਂ ਹੀ ਜਿਸ ਦੀ ਸੁਰਤਿ ਸ਼ਬਦ ਵਿਚ ਟਿਕੀ ਰਹਿੰਦੀ ਹੈ, ਉਹ ਹੀ ਅਸਲ ਵਿਚ ਗੁਰੂ ਦਾ ਪਿਆਰਾ ਸਿੱਖ ਹੈ। ਭਾਈ ਸਾਹਿਬ ਕਥਨ ਕਰਦੇ ਹਨ :

**ਜੋਈ ਕੁਲਾ ਧਰਮ ਕਰਮ ਕੈ ਸੁਚਾਰ ਚਾਰ,**
**ਸੋਈ ਪਰਵਾਰ ਬਿਖੈ ਸ੍ਰੇਸਟ ਬਖਾਨੀਐ।**
**ਬਨਜੁ ਬਿਉਹਾਰ ਸਾਚੋ ਸ਼ਾਹ ਸਨਮੁਖ ਸਦਾ,**
**ਸੋਈ ਤਉ ਬਨੌਟਾ ਨਿਹਕਪਟ ਕੈ ਮਾਨੀਐ।**
**ਸੁਆਮਿ ਕਾਮ ਸਾਵਧਾਨ ਮਾਨਤ ਨਰੇਸ਼ ਆਨ,**
**ਸੋਈ ਸੁਆਮਿ ਕਾਰਜੀ ਪ੍ਰਸਿਧ ਪਹਿਚਾਨੀਐ।**
**ਗੁਰ-ਉਪਦੇਸ਼ ਪਰਵੇਸ਼ ਰਿਦ ਅੰਤਰਿ ਹੈ,**
**ਸ਼ਬਦ ਸੁਰਤਿ ਸੋਈ ਸਿਖੁ ਜਗਿ ਜਾਨੀਐ।੩੮੦।**

ਇਤਿਹਾਸ ਇਸ ਗੱਲ ਦੀ ਸਾਖੀ ਭਰਦਾ ਹੈ ਕਿ ਗੁਰੂ ਕਾਲ ਵੇਲੇ ਵੀ ਸ਼ਬਦ ਨੂੰ ਸਰੀਰ ਨਾਲੋਂ ਜ਼ਿਆਦਾ ਮਾਨਤਾ ਦਿੱਤੀ ਜਾਂਦੀ ਸੀ। ਜਿਸ ਦਿਨ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲਾ ਪ੍ਰਕਾਸ਼ ਹਰਿਮੰਦਰ ਸਾਹਿਬ ਵਿਖੇ ਕੀਤਾ ਉਸ ਦਿਨ ਤੋਂ ਹੀ ਸਤਿਗੁਰੂ ਜੀ ਆਪ ਜ਼ਮੀਨ ਉਤੇ ਤੇ **ਸ਼ਬਦ** ਨੂੰ ਉੱਚੇ ਅਸਥਾਨ ਪਲੰਘ ਉੱਤੇ ਸੁਭਾਇਮਾਨ ਕੀਤਾ। ਬਾਬਾ ਰਾਮਰਾਇ ਨੇ ਸ਼ਾਹੀ ਰਸੂਖ ਨੂੰ ਕਾਇਮ ਰੱਖਣ ਲਈ ਬਾਣੀ ਦੀ ਇਕ ਤੁਕ ਵਿਚੋਂ ਕੇਵਲ ਇਕ ਸ਼ਬਦ 'ਮੁਸਲਮਾਨ' ਦੀ ਥਾਂ ਬੇ-ਈਮਾਨ ਹੀ ਵਰਤਿਆ ਸੀ ਇਸੇ ਕਾਰਨ ਕਰਕੇ ਹੀ ਗੁਰੂ ਹਰਿ ਰਾਇ ਸਾਹਿਬ ਤੋਂ ਉਸਦੀ ਸਦਾ ਲਈ ਵਿੱਥ ਬਣ ਗਈ ਸੀ। ਬਾਣੀ ਦਾ ਨਿਰਾਦਰ ਗੁਰੂ ਦੀ ਨਿਰਾਦਰੀ ਹੈ, ਬਾਣੀ ਤੋਂ ਮੁੱਖ ਫੇਰਨਾ ਗੁਰੂ ਵਲੋਂ ਮੂੰਹ ਫੇਰਨਾ ਹੈ। ਸਿੱਖ ਇਤਿਹਾਸ ਵਿਚ ਜ਼ਿਕਰ ਆਉਂਦਾ ਹੈ—ਇਕ ਦਿਨ ਲੌਢੇ ਪਹਿਰ ਗੁਰੂ ਹਰਿ ਰਾਇ ਸਾਹਿਬ ਪਲੰਘ ਉਤੇ ਲੇਟੇ ਹੋਏ ਸਨ। ਕਿਸੇ ਇਲਾਕੇ ਦੀ ਸੰਗਤ ਦਰਸ਼ਨ ਕਰਨ ਆਈ। ਸੰਗਤ ਸ਼ਬਦ ਪੜ੍ਹਦੀ ਆ ਰਹੀ ਸੀ। ਗੁਰੂ ਹਰਿ ਰਾਇ ਸਾਹਿਬ ਦੀ ਕੰਨੀਂ ਆਵਾਜ਼ ਪਈ। ਉਹ ਛੇਤੀ ਨਾਲ ਮੰਜੇ ਤੋਂ ਉਤਰੇ, ਤਾਂ ਕਿ ਬਾਣੀ ਦੀ ਬੇਅਦਬੀ ਨਾ ਹੋਵੇ। ਇਸ ਤਰ੍ਹਾਂ ਉਹਨਾਂ ਦੇ ਗੋਡੇ ਨੂੰ ਥੋੜ੍ਹੀ ਕੁ ਸੱਟ ਵੀ ਲੱਗੀ। ਅਗਾਂਹ ਵਾਸਤੇ ਉਨ੍ਹਾਂ ਨੇ ਦਿਨ ਵੇਲੇ ਮੰਜੇ ਉੱਤੇ ਲੇਟਣਾ ਬੰਦ ਕਰ ਦਿੱਤਾ। ਇਤਿਹਾਸ ਦੀਆਂ ਦੋਹਾਂ ਘਟਨਾਵਾਂ ਤੋਂ ਸਾਬਤ ਹੁੰਦਾ ਹੈ ਕਿ—ਬਾਣੀ ਹੀ ਗੁਰੂ ਹੈ। ਸਿੱਖ ਨੇ ਆਪਣੇ ਮਨ ਨੂੰ 'ਗੁਰਬਾਣੀ' ਦੇ ਰਾਹੀਂ ਪਰਮਾਤਮਾ ਦੇ ਚਰਨਾਂ ਵਿਚ ਜੋੜਨਾ ਹੈ।

ਜਦ ਦਸ ਸਰੀਰਕ ਜਾਮਿਆਂ ਦੇ ਸਮੇਂ ਅੰਦਰ ਪਰਉਪਕਾਰੀ, ਨਿਸ਼ਕਾਮ ਸੇਵਕ, ਅਣਖ ਤੇ ਧਰਮ ਦੇ ਰਾਖੇ ਸਮਾਜ ਦੀ '**ਖਾਲਸਾ ਪੰਥ**' ਦੇ ਰੂਪ ਵਿਚ ਸਿਰਜਨਾ ਪੂਰਨਤਾ ਨੂੰ ਪਹੁੰਚ ਚੁੱਕੀ ਸੀ ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਡੂੰਘੀ ਵਿਚਾਰ ਤੇ ਅਨੁਭਵੀ ਪ੍ਰਕਾਸ਼ ਦੇ ਸਦਕਾ 'ਗੁਰਗੱਦੀ' ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀ ਰੱਬੀ ਜੋਤ ਨੂੰ ਸੌਂਪ ਦਿੱਤੀ, ਜਿਸ ਦੀ ਬਾਣੀ ਵਿਚ ਅਕਾਲ ਪੁਰਖ ਆਪ ਸਮਾਏ ਹੋਏ ਹਨ ਤੇ ਜੋ ਬਾਣੀ '**ਵਾਹੁ ਵਾਹੁ ਬਾਣੀ ਨਿਰੰਕਾਰੁ ਹੈ**' ਤੇ ਜਿਸਦੀ ਬਰਾਬਰੀ ਹੋਰ ਕੋਈ ਨਹੀਂ ਕਰ ਸਕਦਾ। ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੇ ਗੁਰਗੱਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਬਖਸ਼ ਕੇ ਦੇਹ ਦੇ ਰੂਪ ਵਿਚ ਗੱਦੀ ਦੀ ਮਰਯਾਦਾ ਨੂੰ ਸਦੀਵ ਕਾਲ ਲਈ ਸਮਾਪਤ ਕਰ ਦਿੱਤਾ। ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਅਜੇ ਵੀ ਬਾਬੇ ਬਕਾਲੇ ਦੀ ਤਰ੍ਹਾਂ, ਜਿੱਥੇ ਇਕ ਸਮੇਂ ਕਈ ਦੇਹਧਾਰੀ ਮੰਜੀਆਂ ਡਾਹ ਕੇ ਗੁਰੂ ਬਣ ਬੈਠੇ ਸਨ, ਉਸੇ ਤਰ੍ਹਾਂ ਹੀ ਕਈ ਪੁਰਸ਼ ਗੁਰੂ ਡੰਮ ਦਾ ਪਸਾਰਾ ਕਰੀ ਬੈਠੇ ਹਨ। ਅੱਜ ਸਿੱਖ ਸਮਾਜ ਅੰਦਰ ਆਪਣੇ ਆਪ ਬਣ ਬੈਠੇ ਗੁਰੂਆਂ ਤੇ ਅਖੌਤੀ ਸੰਤਾਂ ਦੇ ਭੇਸ ਵਿਚ ਸ਼ੈਤਾਨਾਂ ਦੀ ਗਿਣਤੀ ਵਿਚ ਕਾਫ਼ੀ ਵਾਧਾ ਹੋ ਰਿਹਾ ਹੈ। ਭੋਲੇ ਭਾਲੇ ਲੋਕਾਂ ਦੀਆਂ ਸ਼ਰਧਾ-ਭਾਵਨਾਵਾਂ ਤੋਂ ਅਯੋਗ ਲਾਭ ਉਠਾ ਕੇ ਇਹਨਾਂ ਲੋਕਾਂ ਨੇ ਐਸ਼ੋ-ਆਰਾਮ ਦੀ ਜ਼ਿੰਦਗੀ ਬਤੀਤ ਕਰਨਾ ਆਪਣਾ ਮੁੱਖ ਨਿਸ਼ਾਨਾ ਬਣਾਇਆ ਹੋਇਆ ਹੈ। ਪੈਰਾਂ ਤੇ ਮੱਥੇ ਟਿਕਾਏ ਜਾਂਦੇ ਹਨ, ਇਹਨਾਂ ਦੇ ਮੂੰਹ ਦਾ ਜੂਠਾ ਪਾਣੀ ਤੇ ਭੋਜਨ ਸੰਗਤ ਵਿਚ ਸੀਤ ਪ੍ਰਸ਼ਾਦ ਕਰਕੇ ਵਰਤਾਇਆ ਜਾਂਦਾ ਹੈ। ਦੂਰ ਨੇੜੇ ਇਲਾਕਿਆਂ ਵਿਚ ਫੇਰੀਆਂ ਪਾ ਕੇ ਧਰਮ ਪ੍ਰਚਾਰ ਦੇ ਨਾਂ ਹੇਠ ਆਪਣੀ ਸਿੱਖੀ ਸੇਵਕੀ ਦਾ ਦਾਇਰਾ ਵੱਡਾ ਕੀਤਾ ਜਾ ਰਿਹਾ ਹੈ। ਸ਼ਬਦ ਨਾਲੋਂ ਤੋੜ ਕੇ ਦੇਹ ਦੀ ਪੂਜਾ ਕਰਵਾਈ ਜਾਂਦੀ ਹੈ। ਅਗਿਆਨਤਾ ਕਾਰਨ ਭੋਲੇ ਭਾਲੇ ਸਿੱਖ ਸ਼ਬਦ ਤੋਂ ਸੇਧ ਲੈਣ ਦੀ ਬਜਾਏ ਆਦਮਪ੍ਰਸਤੀ ਵਿਚ ਡੁੱਬਦੇ ਜਾ ਰਹੇ ਹਨ। ਸਿੱਖ ਧਰਮ ਅੰਦਰ ਸਪੱਸ਼ਟ ਤੌਰ 'ਤੇ ਦੇਹ ਦੀ ਪੂਜਾ ਦੀ ਮਨਾਹੀ ਕੀਤੀ ਗਈ ਹੈ। ਗੁਰੂ ਫੁਰਮਾਣ ਹੈ :

**ਦੇਹੀ ਕਾਚੀ ਕਾਗਦ ਮਿਕਦਾਰਾ ॥**
**ਬੂੰਦ ਪਵੈ ਬਿਨਸੈ ਢਹਤ ਨ ਲਾਗੈ ਬਾਰਾ ॥** *(੧੦੮੯)*

ਸ਼ਬਦ-ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ 400 ਸਾਲਾ ਪ੍ਰਕਾਸ਼ ਦਿਹਾੜਾ ਮਨਾ ਰਹੇ ਗੁਰੂ ਪਿਆਰਿਓ! ਯਾਦ ਰੱਖੋ ਦੇਹ ਤਾਂ ਹਰ ਪੁਰਖ ਦੀ ਵਿਨਾਸ਼ ਹੋ ਕੇ ਰਹੇਗੀ, ਭਾਵੇਂ ਉਹ ਕਿਤਨੀ ਹੀ ਉੱਚਤਾ ਪ੍ਰਾਪਤ ਕਰ ਚੁੱਕਿਆ ਹੋਵੇ, ਉਸ ਨੇ ਕਾਲ ਵਸ ਅਵੱਸ਼ ਹੋ ਜਾਣਾ ਹੈ। ਫਿਰ ਸ਼ਬਦ ਨੂੰ ਛੱਡ ਕੇ ਦੇਹ ਤੇ ਇਤਨਾ ਵਿਸ਼ਵਾਸ ਕਿਉਂ? ਯਾਦ ਰੱਖੋ ਦੇਹ ਨੂੰ ਪੂਜਣਾ ਜਾਂ ਹੋਰਾਂ ਤੋਂ ਪੁਜਵਾਉਣਾ ਗੁਰਮਤਿ ਤੋਂ ਉਲਟ ਹੈ। ਇਹੀ ਕਾਰਨ ਹੈ ਕਿ ਗੁਰਮਤਿ ਅੰਦਰ ਮੂਲ ਸਿਧਾਂਤ ਸ਼ਬਦ-ਗੁਰੂ ਦੀ ਥਾਂ ਦੇਹਧਾਰੀ ਗੁਰੂ ਲਈ ਕੋਈ ਥਾਂ ਨਹੀਂ ਹੈ। ਦਸਮ ਪਾਤਸ਼ਾਹ ਨੇ ਸ਼ਬਦ ਗੁਰੂ ਨੂੰ ਗੁਰਗੱਦੀ ਬਖਸ਼ ਕੇ ਅਮਲੀ ਤੌਰ 'ਤੇ ਖ਼ਾਲਸਾ ਪੰਥ ਵਿਚੋਂ ਸਦਾ ਲਈ ਸ਼ਖਸੀ ਪੂਜਾ ਜਾਂ ਆਦਮਪ੍ਰਸਤੀ ਖਤਮ ਕਰ ਦਿੱਤੀ। ਸਿੱਖ ਧਰਮ ਵਿਚ ਇਕੋ ਹੀ ਪਰਮਾਤਮਾ ਦੀ ਪੂਜਾ ਦਾ ਵਿਧਾਨ ਹੈ। ਸ਼ਬਦ ਦੀ ਕਮਾਈ ਬਗੈਰ ਹੋਰ ਕੋਈ ਸਾਧਨ ਨਹੀਂ ਜਿਸ ਨਾਲ ਸਾਡੇ ਅੰਦਰੋਂ ਅਗਿਆਨਤਾ ਦਾ ਹਨੇਰਾ ਦੂਰ ਹੋ ਜਾਵੇ ਅਤੇ ਪਰਮਾਤਮਾ ਨਾਲ ਮਿਲਾਪ ਹੋ ਜਾਵੇ। ਪੂਜਾ ਅਕਾਲ ਕੀ, ਪਰਚਾ ਸ਼ਬਦ ਕਾ, ਦੀਦਾਰ ਖ਼ਾਲਸੇ ਦਾ ਸਿਧਾਂਤ ਹਮੇਸ਼ਾ ਲਈ ਯਾਦ ਕਰਨ ਦੀ ਲੋੜ ਹੈ। ਸ਼ਬਦ ਦੀ ਕਮਾਈ ਨਾਲ ਜਿੱਥੇ ਜੀਵਨ ਵਿਚ ਮਨੁੱਖ ਵਿਕਾਰਾਂ ਦੀ ਮਾਰ

ਤੋਂ ਬਚਿਆ ਰਹਿੰਦਾ ਹੈ ਉੱਥੇ ਉਹ ਜਨਮ ਮਰਨ ਦੇ ਗੇੜ ਵਿਚ ਨਹੀਂ ਪੈਂਦਾ ਅਤੇ ਪਿਆਰੇ ਪ੍ਰਭੂ ਨਾਲ ਅਭੇਦ ਹੋ ਜਾਂਦਾ ਹੈ। ਸ਼ਬਦ ਇਕ ਰਸ ਹੈ, ਅਨੰਦ ਹੈ, ਸੁੰਦਰਤਾ ਹੈ, ਖੇੜਾ ਹੈ ਅਤੇ ਜੀਵਨ ਹੈ। ਜੇਕਰ ਸੱਚਮੁੱਚ ਹੀ ਅਸੀਂ ਜੀਵਨ ਵਿਚ ਅਨੰਦ ਜਾਂ ਖੇੜਾ ਲੋਚਦੇ ਹਾਂ ਤਾਂ ਸ਼ਬਦ ਨੂੰ ਜੀਵਨ ਦਾ ਆਧਾਰ ਬਣਾਉਣਾ ਪਵੇਗਾ। ਪਖੰਡੀਆਂ ਵਲੋਂ ਦਰਸਾਏ ਗੁਪਤ ਨਾਮ ਦਾਨ ਦੀ ਉਲਾਰੂ ਬਿਰਤੀ ਨੂੰ ਛੱਡਣਾ ਹੋਵੇਗਾ। ਵੱਖ-ਵੱਖ ਰੂਹਾਨੀ ਕੇਂਦਰਾਂ ਦੇ ਨਾਮ ਹੇਠ ਉਸਾਰੇ ਜਾ ਰਹੇ ਵਪਾਰਕ ਅੱਡਿਆਂ ਤੋਂ ਬਚਣਾ ਹੋਵੇਗਾ। ਅਖੌਤੀ ਰੱਬੀ ਜੋਤ ਦੇ ਦਰਸ਼ਨ ਕਰਵਾਉਣ ਵਾਲਿਆਂ ਦੇ ਪਖੰਡ ਜਾਲ ਵਿਚੋਂ ਨਿਕਲ ਕੇ ਸ਼ਬਦ ਦੇ ਦੀਪਕ ਦਾ ਲਟ ਲਟ ਬਲਦਾ ਗਿਆਨ ਹਿਰਦੇ ਵਿਚ ਪ੍ਰਚੰਡ ਕਰਨਾ ਪਵੇਗਾ। ਪਿਆਰਿਓ! ਜਿਸ ਮਨ ਮੰਦਰ ਵਿਚ ਗੁਰੂ ਦੇ ਸ਼ਬਦ ਦੇ ਦੀਵੇ ਦੀ ਰਾਹੀਂ ਆਤਮਕ ਜੀਵਨ ਦਾ ਚਾਨਣ ਹੋ ਜਾਂਦਾ ਹੈ, ਉਸ ਮਨ ਮੰਦਰ ਵਿਚ ਆਤਮਕ ਗੁਣ ਰਤਨਾਂ ਦੀ ਬੜੀ ਸੁੰਦਰ ਕੋਠੜੀ ਖੁੱਲ੍ਹ ਜਾਂਦੀ ਹੈ ਤੇ ਹਨੇਰੇ ਦਾ ਨਾਸ ਹੋ ਜਾਂਦਾ ਹੈ। ਗੁਰੂ ਅਰਜਨ ਦੇਵ ਜੀ ਦਾ ਬਚਨ ਹੈ :

**ਸਤਿਗੁਰ ਸਬਦਿ ਉਜਾਰੋ ਦੀਪਾ ॥**
**ਬਿਨਸਿਓ ਅੰਧਕਾਰ ਤਿਹ ਮੰਦਰਿ, ਰਤਨ ਕੋਠੜੀ ਖੁਲ੍ਹੀ ਅਨੂਪਾ ॥** *(੮੨੧)*

ਅੱਜ ਅਸੀਂ ਸ਼ਬਦ-ਗੁਰੂ, ਗੁਰੂ ਗ੍ਰੰਥ ਸਾਹਿਬ ਜੀ ਦਾ 400 ਸਾਲਾ ਪ੍ਰਕਾਸ਼ ਪੁਰਬ ਮਨਾ ਰਹੇ ਹਾਂ। ਇਹ ਪੁਰਬ ਮਨਾਇਆ ਤਾਂ ਹੀ ਸਫ਼ਲ ਹੈ ਜੇਕਰ ਅਸੀਂ ਸ਼ਬਦ ਨੂੰ ਸਮਰਪਿਤ ਹੋ ਜਾਈਏ। ਕੇਵਲ ਰਸਮੀ ਤੌਰ 'ਤੇ ਹੀ ਸ਼ਬਦ ਨੂੰ ਮੱਥਾ ਨਾ ਟੇਕੀਏ ਸਗੋਂ ਜੀਵਨ ਦੇ ਹਰ ਖੇਤਰ ਵਿਚ ਸ਼ਬਦ ਦੀ ਅਗਵਾਈ ਵੀ ਕਬੂਲ ਕਰੀਏ ਤੇ ਗੁਰੂ ਹੁਕਮਾਂ ਦੀ ਕਮਾਈ ਕਰੀਏ। ਗੁਰਬਾਣੀ ਪਾਠ ਜਾਂ ਕੀਰਤਨ ਦਾ ਸਹੀ ਫਲ ਤਾਂ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ ਜੇ ਗੁਰਬਾਣੀ ਦੀ ਸਮਝ ਹੋਵੇ। ਗੁਰਬਾਣੀ ਦੀ ਸਮਝ ਲਈ ਜ਼ਰੂਰੀ ਹੈ ਕਿ ਸਾਨੂੰ ਇਸਦੇ ਅਰਥ-ਭਾਵ ਦਾ ਬੋਧ ਹੋਵੇ। ਇਸੇ ਲਈ ਗੁਰੂ ਰਾਮਦਾਸ ਜੀ ਨੇ ਸਿੱਖਾਂ ਨੂੰ ਇਹ ਹਦਾਇਤ ਕੀਤੀ ਸੀ ਕਿ ਜਿਵੇਂ ਤੁਸੀਂ ਘਰ ਦੇ ਕੰਮ-ਕਾਜ ਕਰਨ ਲੱਗਿਆਂ ਢਿੱਲ ਨਹੀਂ ਵਰਤਦੇ, ਪੂਰੀ ਚੌਕਸੀ ਤੇ ਮਿਹਨਤ ਤੇ ਪੂਰੀ ਦਿਲਚਸਪੀ ਨਾਲ ਸਭ ਧੰਦੇ ਕਰਦੇ ਹੋ, ਇਵੇਂ ਹੀ ਸਮਾਂ ਕੱਢ ਕੇ, ਸਮਾਂ ਲਾ ਕੇ, ਗੁਰਬਾਣੀ ਨਾਲ ਪਿਆਰ ਕਰੋ। ਬਾਣੀ ਦੇ ਅਰਥਾਂ ਨੂੰ ਸਮਝੋ। ਵਾਰ ਵਾਰ ਸਮਝੋ ਤੇ ਜੋ ਅਰਥ- ਭਾਵ ਬਾਣੀ ਵਿਚੋਂ ਸਮਝ ਆਉਣ ਉਹਨਾਂ ਦੀ ਵੀਚਾਰ ਕਰਕੇ ਉਹਨਾਂ ਨੂੰ ਆਪਣੇ ਜੀਵਨ ਵਿਚ ਢਾਲਣ ਦਾ ਯਤਨ ਕਰੋ। ਗੁਰੂ ਪਾਤਸ਼ਾਹ ਦੇ ਬਚਨਾਂ ਨੂੰ ਕਵੀ ਸੰਤੋਖ ਸਿੰਘ ਨੇ ਸੂਰਜ ਪ੍ਰਕਾਸ਼ ਵਿਚ ਇਸ ਪ੍ਰਕਾਰ ਅੰਕਤ ਕੀਤਾ ਹੈ :

**ਜਿਮ ਨਿਸ ਦਿਨ ਘਰ ਕਾਜ ਸੁਧਾਰੇ ! ਤਿਆਗਹੁ ਕਬਹੂੰ ਨ, ਲਾਗਹਿ ਪਿਆਰੇ ।**
**ਤਥਾ ਪਿਆਰ ਧਰਹੁ ਗੁਰਬਾਨੀ । ਪਠਨ ਸੁਣਨ ਕੀਜੈ ਰੁਚਿ ਠਾਨੀ ।**
**ਧਰਯੋ ਅਰਥ ਜੋ ਸ਼ਬਦ ਮਝਾਰਾ । ਬਾਰ ਬਾਰ ਉਰਿ ਕਰਹੁ ਵਿਚਾਰਾ ।**

ਆਓ ਸਤਿਗੁਰੂ ਰਾਮਦਾਸ ਜੀ ਦੇ ਉਪਰੋਕਤ ਬਚਨਾਂ ਨੂੰ ਮੰਨੀਏ ਤੇ ਸ਼ਬਦ- ਗੁਰੂ ਦਾ ਪੱਲਾ ਫੜ ਕੇ ਗੁਰੂ ਗਿਆਨ ਦੇ ਦੀਵੇ ਬਾਲੀਏ ਅਤੇ ਆਪਣੀ ਜੀਵਨ ਯਾਤਰਾ ਸਫ਼ਲ ਕਰੀਏ।



# ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ ॥

ਹੈਨਰੀ ਸੀ. ਲਿੰਕ ਨੇ ਆਪਣੀ ਸੰਸਾਰ ਪ੍ਰਸਿੱਧ ਪੁਸਤਕ Return to Religion (ਧਰਮ ਵੱਲ ਵਾਪਸੀ) ਵਿਚ ਲਿਖਿਆ ਹੈ ਕਿ ਜਿਸ ਸਾਇੰਸ ਦੇ ਰਸਤੇ ਤੇ ਚੱਲ ਕੇ ਮਨੁੱਖ ਧਰਮ ਤੋਂ ਦੂਰ ਹੋਇਆ ਹੈ ਇਕ ਦਿਨ ਉਹ ਇਸੇ ਹੀ ਸਾਇੰਸ ਦੇ ਮਾਰਗ ਤੇ ਚਲਦਾ ਹੋਇਆ ਧਰਮ ਵੱਲ ਜ਼ਰੂਰ ਮੁੜੇਗਾ। ਗੱਲ ਬਿਲਕੁੱਲ ਠੀਕ ਹੈ ਕਿ ਅਜੋਕੇ ਸਮੇਂ ਅੰਦਰ ਸਾਇੰਸ ਨੇ ਮਨੁੱਖ ਨੂੰ ਅਤਿਅੰਤ ਸਾਧਨ ਦਿੱਤੇ ਹਨ। ਪੁਰਾਣੇ ਸਮੇਂ ਦੇ ਸਾਧਨ ਤੇ ਹੁਣ ਦੇ ਸਮੇਂ ਦੇ ਸਾਧਨਾਂ ਵਿਚ ਬਹੁਤ ਵੱਡਾ ਫ਼ਰਕ ਨਜ਼ਰ ਆਉਂਦਾ ਹੈ। ਸਾਇੰਸ ਦੇ ਇਹਨਾਂ ਸਾਧਨਾਂ ਨੂੰ ਵੇਖਦਿਆਂ ਅਤੇ ਮੌਜੂਦਾ ਸਮੇਂ ਅੰਦਰ ਅੱਜ ਦੇ ਮਨੁੱਖ ਦੀ ਭੱਜ ਨੱਠ, ਕਾਰਾਂ, ਕਲੱਬਾਂ, ਹਵਾਈ ਉਡਾਣਾਂ ਅਤੇ ਮਨੋਰੰਜਨ ਦੇ ਸਾਜ਼ੋ-ਸਾਮਾਨ ਨੂੰ ਵੇਖ ਕੇ ਇਉਂ ਮਹਿਸੂਸ ਹੁੰਦਾ ਹੈ ਕਿ ਪੁਰਾਣੇ ਜੁਗ ਦੇ ਲੋਕ ਤਾਂ ਇਸ ਧਰਤੀ ਤੇ ਕੇਵਲ ਜੂਨ ਕੱਟਣ ਲਈ ਆਏ ਸਨ। ਖੂਹ ਦੇ ਡੱਡੂ ਵਾਂਗ ਜੂਨ ਕੱਟੀ ਤੇ ਇਥੋਂ ਤੁਰਦੇ ਹੋਏ। ਤਰਸ ਆਉਂਦਾ ਹੈ ਉਸ ਸਮੇਂ ਨੂੰ ਵੇਖ ਕੇ, ਨਾ ਉਨ੍ਹਾਂ ਪਾਸ ਦਿਲ ਪ੍ਰਚਾਵੇ ਦੇ ਸਾਧਨ, ਨਾ ਇੰਨੀ ਐਸ਼ ਦੀ ਸਮੱਗਰੀ ਅਤੇ ਨਾ ਹੀ ਕੱਪੜਿਆਂ ਦੀ ਫੋਕੀ ਲਿਸ਼ਕ। ਇਸ ਵਿਚ ਕੋਈ ਸ਼ੱਕ ਨਹੀਂ ਕਿ ਅੱਜ ਦਾ ਯੁਗ ਵਿਗਿਆਨ ਦਾ ਯੁਗ ਹੈ। ਵਿਗਿਆਨਕ ਖੋਜਾਂ ਸਦਕਾ, ਮਨੁੱਖੀ ਸਮਾਜ ਨੇ ਵੱਡੀ ਉੱਨਤੀ ਕੀਤੀ ਹੈ। ਭੁੱਖ-ਮਰੀ ਤੇ ਬੀਮਾਰੀਆਂ ਦੇ ਖ਼ਾਤਮੇ ਲਈ ਵਿਗਿਆਨ, ਮਨੁੱਖੀ ਕੋਸ਼ਿਸ਼ਾਂ ਦਾ ਅਤਿ ਲੋੜੀਂਦਾ ਹਥਿਆਰ ਹੈ। ਵਿਗਿਆਨਕ ਚੇਤਨਾ ਨੇ ਸਾਨੂੰ ਅੰਧ-ਵਿਸ਼ਵਾਸਾਂ ਤੇ ਵਹਿਮਾਂ-ਭਰਮਾਂ ਦੀ ਮਾਰ ਤੋਂ ਕੁਝ ਹੱਦ ਤੱਕ ਬਚਾਉਣ ਵਿਚ ਸਫ਼ਲਤਾ ਬਖ਼ਸ਼ੀ ਹੈ। ਵਿਗਿਆਨ ਅਤੇ ਆਧੁਨਿਕ ਤਕਨਾਲੋਜੀ ਦੀ ਮਦਦ ਨਾਲ ਮਨੁੱਖ ਕੁਦਰਤ ਦੇ ਭੇਦਾਂ ਨੂੰ ਜਾਣਨ ਦੇ ਸਮਰੱਥ ਹੋ ਚੁੱਕਾ ਹੈ।

ਤਾਂ ਕੀ ਤਕਨਾਲੋਜੀ ਨਾਲ ਭਰੇ ਅਜੋਕੇ ਸਮਾਜ ਨੂੰ ਇਕ ਆਦਰਸ਼ਕ ਤੇ ਸੁਖੀ ਸਮਾਜ ਮੰਨਿਆ ਜਾ ਸਕਦਾ ਹੈ? ਸ਼ਾਇਦ ਨਹੀਂ। ਅੱਜ ਸਾਡੇ ਸਮਾਜ ਵਿਚ ਬਹੁਤ ਹੀ ਤਣਾਅ ਵਾਲੀ ਹਾਲਤ ਬਣੀ ਹੋਈ ਹੈ। ਮਨੁੱਖੀ ਜੀਵਨ ਵਿਚ ਢਹਿੰਦੀ ਕਲਾ ਤੇ ਤੁੱਛਤਾ ਦੀਆਂ ਭਾਵਨਾਵਾਂ ਦਾ ਪਸਾਰਾ ਕਾਫ਼ੀ ਹੱਦ ਤੱਕ ਫੈਲ ਚੁੱਕਾ ਹੈ। ਜ਼ਰਾ ਕੁ ਡੂੰਘੀ ਨਜ਼ਰ ਨਾਲ ਵਾਚਿਆਂ ਪਤਾ ਲਗਦਾ ਹੈ ਕਿ ਮਨੁੱਖ ਦੀ ਹਾਲਤ ਤਰਸਯੋਗ ਹੋ ਚੁੱਕੀ ਹੈ। ਮਾਇਆ ਦੇ ਇੰਦਰ ਜਾਲ ਵਿਚ ਪੂਰੀ ਤਰ੍ਹਾਂ ਖੁੱਭੇ ਹੋਏ ਮਨੁੱਖ ਨੂੰ ਨੇੜੇ ਹੋ ਕੇ ਵੇਖਣ ਤੇ ਉਸ ਦੇ ਮਨ ਮੰਦਰ ਦੀ ਪੱਟੀ ਨੂੰ ਵਧੇਰੇ ਧਿਆਨ ਨਾਲ ਪੜ੍ਹਨ ਤੇ ਪਤਾ ਲਗਦਾ ਹੈ ਕਿ **'ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ'** ਦੇ ਵਾਕ ਅਨੁਸਾਰ ਇਹ ਅੰਦਰੋਂ ਅਤਿ ਬੇਚੈਨ, ਪ੍ਰੇਸ਼ਾਨ ਤੇ ਅਸ਼ਾਂਤ ਹੈ। ਇਸ ਪਦਾਰਥਵਾਦੀ ਸੋਚ ਵਿਚੋਂ ਪੈਦਾ ਹੋਈ ਮਾਦਾਪ੍ਰਸਤੀ ਤੇ ਅਸੰਤੁਸ਼ਟਤਾ ਦੇ ਗੰਦੇ ਨਦੀ-ਨਾਲਿਆਂ ਤੇ ਛੱਪੜਾਂ ਵਿਚ ਗੋਤੇ ਖਾ ਖਾ ਕੇ ਨਿਢਾਲ ਤੇ ਕਮਜ਼ੋਰ ਹੋ ਰਿਹਾ ਹੈ। ਹੁਣ ਸੋਚਣ ਵਾਲੀ ਗੱਲ ਇਹ ਹੈ ਕਿ ਮਨੁੱਖ ਪਾਸ ਸਾਰੇ ਸਾਧਨ ਤੇ ਪਦਾਰਥ ਹੁੰਦਿਆਂ ਹੋਇਆਂ ਵੀ ਇਹ ਬੇਚੈਨ ਕਿਉਂ ਹੈ? ਗੱਲ ਬਿਲਕੁੱਲ ਸਪੱਸ਼ਟ ਹੈ ਕਿ ਪਦਾਰਥਾਂ ਦੀ ਬਹੁਲਤਾ ਤੇ ਸੁੱਖ ਸਾਧਨਾਂ ਦੀ ਬਹੁਤਾਤ ਵਾਲੇ ਵਿਗਿਆਨਕ ਯੁਗ ਅੰਦਰ ਮਨੁੱਖ ਸੁਖੀ ਤੇ ਖ਼ੁਸ਼ਹਾਲੀ

ਭਰਿਆ ਜੀਵਨ ਜੀਅ ਸਕਦਾ ਹੈ ਪਰ ਇਹ ਜ਼ਰੂਰੀ ਨਹੀਂ ਕਿ ਉਸ ਨੂੰ ਮਨ ਦੀ ਸ਼ਾਂਤੀ ਵੀ ਪ੍ਰਾਪਤ ਹੋਵੇ। ਜੇ ਪਦਾਰਥਾਂ ਦੀ ਬਹੁਲਤਾ, ਸੁਖ, ਰੂਪਕ ਸੁੰਦਰਤਾ, ਕੁਲੀਨਤਾ, ਚਤੁਰਤਾ ਤੇ ਧਨ ਕੇਵਲ ਭੌਤਿਕ ਗਿਆਨ ਦੀ ਪ੍ਰਾਪਤੀ ਵਿਚੋਂ ਲੱਭ ਸਕਦੇ ਤਾਂ ਅੱਜ ਅਮਰੀਕਾ, ਕੈਨੇਡਾ ਤੇ ਯੂਰਪ ਦੇ ਦੇਸ਼ ਜੋ ਧਨ ਪਦਾਰਥਾਂ ਨਾਲ ਭਰਪੂਰ ਹਨ, ਦੇ ਵਾਸੀ ਹਿੱਪੀ ਬਣ ਕੇ ਭੰਗ, ਅਫੀਮ, ਚਰਸ, ਗਾਂਜਾ ਅਤੇ ਸ਼ਰਾਬ ਆਦਿ ਮਾਰੂ ਨਸ਼ਿਆਂ ਦੇ ਆਰਜ਼ੀ ਸੁੱਖ ਦਾ ਆਸਰਾ ਨਾ ਲੈਂਦੇ। ਆਤਮਿਕ ਠੰਡ ਲਈ ਉਹ ਵਧੀਆ ਸੋਹਣੇ ਦੇਸ਼ ਛੱਡ ਕੇ, ਪ੍ਰਦੇਸਾਂ ਵਿਚ ਮਿੱਟੀ ਨਾ ਛਾਣਦੇ ਫਿਰਦੇ ਤੇ ਇਹਨਾਂ ਦੇਸ਼ਾਂ ਦੀਆਂ ਗੰਦੀਆਂ ਬਸਤੀਆਂ ਵਿਚ ਰਹਿ ਕੇ ਆਪਣੀ ਜੁਆਨੀ ਤੇ ਰੂਪ ਵੇਚਣ ਤੇ ਮਜਬੂਰ ਨਾ ਹੁੰਦੇ।

ਇਹ ਮੰਨਣਾ ਪਵੇਗਾ ਕਿ ਮਨੁੱਖ ਨੂੰ ਸਹੀ ਸੁਖ ਦੀ ਭਾਲ ਦੀ ਤੜਪ ਸੁਭਾਵਕ ਤੇ ਕੁਦਰਤੀ ਹੈ। ਦੁੱਖ ਦੀ ਗੱਲ ਇਹ ਹੈ ਕਿ ਮਨੁੱਖ ਸਹੀ ਸੁਖ ਨੂੰ ਆਪਣੇ ਅੰਦਰੋਂ ਲੱਭਣ ਦੀ ਥਾਂ ਬਾਹਰੀ ਅੱਖੀਆਂ ਰਾਹੀਂ ਦੇਸ਼ ਦੇਸ਼ਾਂਤਰਾਂ ਦੇ ਰੰਗ ਤਮਾਸ਼ੇ ਵੇਖ ਕੇ, ਕੰਨਾਂ ਰਾਹੀਂ ਰਾਗ ਰੰਗ, ਉਸਤਤਿ ਨਿੰਦਿਆ 'ਤੇ ਲੱਚਰ ਤੇ ਗੰਦੇ ਗੀਤ ਸੁਣ ਕੇ, ਜੀਭ ਰਾਹੀਂ ਸਵਾਦੀ ਭੋਜਨ ਛਕ ਕੇ ਤੇ ਨੱਕ ਰਾਹੀਂ ਸੁਗੰਧੀਆਂ ਸੁੰਘ-ਸੁੰਘ ਕੇ ਲੱਭਣ ਦਾ ਜਤਨ ਕਰ ਰਿਹਾ ਹੈ। ਮਹਾਨ ਵਿਦਵਾਨ ਤੇ ਗੁਰਸਿੱਖ ਭਾਈ ਗੁਰਦਾਸ ਜੀ ਨੇ ਮਨੁੱਖ ਦੀ ਇਸ ਹਾਸੋ-ਹੀਣੀ ਦਸ਼ਾ ਦਾ ਨਕਸ਼ਾ ਇਸ ਤਰ੍ਹਾਂ ਖਿੱਚਿਆ ਹੈ :

**ਅਖੀ ਵੇਖਿ ਨ ਰਜੀਆਂ ਬਹੁ ਰੰਗ ਤਮਾਸੇ।**
**ਉਸਤਤਿ ਨਿੰਦਾ ਕੰਨਿ ਸੁਣਿ ਰੋਵਣਿ ਤੈ ਹਾਸੇ॥**
**ਸਾਦੀ ਜੀਭ ਨ ਰਜੀਆ, ਕਰਿ ਭੋਗਿ ਬਿਲਾਸੇ।**
**ਨਕ ਨਾ ਰਜਾ ਵਾਸੁ ਲੈ, ਦੁਰਗੰਧ ਸੁਵਾਸੇ।**
**ਰਜਿ ਨ ਕੋਈ ਜੀਵਿਆ, ਕੂੜੇ ਭਰਵਾਸੇ।**
**ਪੀਰ ਮੁਰੀਦਾਂ ਪਿਰਹੜੀ ਸਚੀ ਰਹਰਾਸੇ।** *(ਵਾਰ ੨੭ : ੯)*

ਅਜੋਕਾ ਮਨੁੱਖ ਇਸ ਭੁਲੇਖੇ ਦਾ ਸ਼ਿਕਾਰ ਹੋਇਆ ਹੈ ਕਿ ਰੱਜ ਕੇ ਸਾਧਨ ਇਕੱਠੇ ਕਰ ਲਵਾਂ, ਮਾਇਆ ਇਕੱਠੀ ਕਰ ਲਵਾਂ, ਚਸਕਿਆਂ ਦੇ ਭੋਗ ਭੋਗ ਲਵਾਂ। ਆਪੇ ਇਕ ਦਿਨ ਅੰਦਰਲੀ ਅੱਗ ਬੁਝ ਜਾਏਗੀ ਪਰ ਅਣਜਾਣ ਮਨੁੱਖ ਇਹ ਨਹੀਂ ਸਮਝਦਾ ਕਿ ਦੁਨਿਆਵੀ ਪਦਾਰਥਾਂ ਦਾ ਜਿਤਨਾ ਮਰਜ਼ੀ ਚੋਗਾ ਚੁਗੀ ਜਾਉ ਇਹ ਅੰਦਰਲੀ ਭੁੱਖ ਨਹੀਂ ਮਿਟ ਸਕਦੀ। ਇਹ ਤਾਂ ਐਸੀ ਅਗਨੀ ਹੈ, ਜਿਸ ਵਿਚ ਜਿਤਨੀਆਂ ਪਦਾਰਥਾਂ ਰੂਪੀ ਲੱਕੜੀਆਂ ਹੋਰ ਪਾਈ ਜਾਵਾਂਗੇ ਇਸਦਾ ਭਾਂਬੜ ਹੋਰ ਉੱਚਾ ਹੁੰਦਾ ਜਾਏਗਾ। ਜਿਵੇਂ ਜਿਵੇਂ ਮਨੁੱਖ ਸੁਖ ਦੀ ਭਾਲ ਵਿਚ ਤ੍ਰਿਪਤੀ ਲਈ ਆਪਣੇ ਇੰਦਰਿਆਂ ਦੀ ਅਗਨੀ ਉਤੇ ਪਦਾਰਥਾਂ ਤੇ ਭੋਗ-ਵਿਲਾਸ ਰੂਪੀ ਬਾਲਣ ਪਾਉਂਦਾ ਹੈ ਤਿਵੇਂ ਤਿਵੇਂ ਇਹਨਾਂ ਪਦਾਰਥਾਂ ਦੀ ਭੁੱਖ ਹੋਰ ਭੜਕਦੀ ਹੈ। ਇਹ ਬਦਕਿਸਮਤ ਮਨੁੱਖ ਤਾਲੋਂ ਘੁਥੀ ਡੂਮਣੀ ਵਾਂਗ ਆਲ-ਪਤਾਲ ਬੋਲਦਾ ਤੇ ਭਟਕਦਾ ਹੋਇਆ ਸੁਖ ਰੂਪੀ ਮੰਜ਼ਿਲ ਤੇ ਪਹੁੰਚਣ ਲਈ ਇਧਰ ਉੱਧਰ ਹੱਥ ਪੈਰ ਮਾਰਦਾ ਫਿਰਦਾ ਹੈ। ਇਸਦੀ ਸਭ ਤੋਂ ਵੱਡੀ ਬਦਕਿਸਮਤੀ ਇਹ ਹੈ ਕਿ ਇਹ ਮੰਜ਼ਲ ਦੇ ਨੇੜੇ

ਪਹੁੰਚਣ ਦੀ ਥਾਂ ਰਸਤੇ ਤੋਂ ਭਟਕਿਆ ਹੋਇਆ ਹਰ ਵਧ ਰਹੇ ਕਦਮ ਨਾਲ ਮੰਜ਼ਿਲ ਤੋਂ ਦੂਰ ਹੀ ਦੂਰ ਹੋਈ ਜਾ ਰਿਹਾ ਹੈ, ਭਟਕਣਾ ਵਧਦੀ ਚਲੀ ਜਾ ਰਹੀ ਹੈ। ਧਨ ਪਦਾਰਥਾਂ ਲਈ ਇਸ ਤੜਪਣਾ ਵਿਚੋਂ ਕੁਝ ਵੀ ਹਾਸਲ ਨਹੀਂ ਹੋ ਸਕਦਾ। ਕਿਸੇ ਅਜਿਹੇ ਬਦਕਿਸਮਤ ਤੇ ਭੁੱਲੜ ਵਿਅਕਤੀ ਲਈ ਹੀ ਸ਼ਾਇਦ ਕਿਸੇ ਸ਼ਾਇਰ ਨੇ ਲਿਖਿਆ ਹੈ :

**ਹਰ ਗਾਮ (ਕਦਮ) ਪੇ ਦੂਰ ਹੂਈ ਜਾਤੀ ਹੈ ਮੰਜ਼ਲ ਮੇਰੀ,**
**ਮੈਂ ਭੀ ਸਫਰ ਮੇਂ ਹੂੰ ਮਿਰੀ ਮੰਜ਼ਲ ਭੀ ਸਫਰ ਮੇਂ ਹੈ।**

ਮਨੁੱਖ ਦੀ ਇਹ ਵੱਡੀ ਮੂਰਖਤਾ ਹੈ ਕਿ ਇਹ ਮਾਇਕ ਪਦਾਰਥਾਂ ਵਿਚ ਉਲਝ ਕੇ ਅਨੰਦਮਈ ਜੀਵਨ ਦੀ ਲੋਚਾ ਕਰਦਾ ਹੈ। ਭਗਤ ਕਬੀਰ ਜੀ ਨੇ ਮਾਇਕ ਪਦਾਰਥਾਂ ਵਿਚ ਗ੍ਰਸੇ ਮਨੁੱਖ ਦੀ ਤੁਲਨਾ ਆਪਣੇ ਇਕ ਸ਼ਬਦ "**ਸੁਰਹ ਕੀ ਜੈਸੀ ਤੇਰੀ ਚਾਲ**" ਵਿਚ ਕੁੱਤੇ ਨਾਲ ਕੀਤੀ ਹੈ। ਕੁੱਤਾ ਰੋਟੀ ਦੇ ਟੁਕੜੇ ਖਾਤਰ ਘਰ-ਘਰ ਜਾਂਦਾ ਹੈ। ਕਦੇ ਕਿਸੇ ਦੇ ਘਰ ਦਾ ਬੂਹਾ ਖੁੱਲ੍ਹਾ ਪਿਆ ਹੋਵੇ, ਮਾਲਕ ਨਾ ਹੋਵੇ, ਕੁੱਤਾ ਅੰਦਰ ਲੰਘ ਜਾਂਦਾ ਹੈ ਤੇ ਚੱਕੀ ਚੱਟਣ ਲੱਗ ਪੈਂਦਾ ਹੈ। ਆਟਾ ਚੱਟ ਕੇ ਭੀ ਕੁੱਤੇ ਦੀ ਭੁੱਖ ਤ੍ਰਿਪਤ ਨਹੀਂ ਹੁੰਦੀ, ਜਾਂਦਾ ਹੋਇਆ ਕੁੱਤਾ ਚੱਕੀ ਦਾ ਪਰੋਲਾ ਵੀ ਮੂੰਹ ਵਿਚ ਪਾ ਕੇ ਦੌੜਦਾ ਹੈ। ਪਦਾਰਥਾਂ ਲਈ ਦੌੜੇ ਭੱਜੇ ਮਨੁੱਖ ਦੀ ਹਾਲਤ ਵੀ ਠੀਕ ਇਸ ਕੁੱਤੇ ਵਰਗੀ ਹੀ ਹੈ। ਐਸਾ ਮਨੁੱਖ ਉਪਰੀ ਨਜ਼ਰੇ ਬੜਾ ਸਾਊ ਜਾਪਦਾ ਹੈ ਪਰ ਉਹ ਫੁੱਲਾਂ ਦੀ ਸੇਜ ਤੇ ਵੀ ਤੜਪਦਾ ਰਹਿੰਦਾ ਹੈ।

ਰਾਜਾ ਭਰਥਰੀ ਘਰ-ਬਾਰ ਤਿਆਗ, ਰਾਜ-ਭਾਗ ਛੱਡ ਕੇ ਜਾ ਰਿਹਾ ਸੀ। ਰਸਤੇ ਵਿਚ ਜਾਂਦਿਆਂ ਹੋਇਆਂ, ਪਾਨ ਦੀ ਥੁੱਕ ਨੂੰ 'ਲਾਲ' ਸਮਝ ਬੈਠਾ। 'ਲਾਲ' ਦੇ ਲਾਲਚ ਵਿਚ ਝੁਕ ਕੇ ਉਸਨੂੰ ਹੱਥ ਪਾ ਬੈਠਾ ਤੇ ਹੱਥ ਥੁੱਕ ਨਾਲ ਲਿਬੜ ਗਿਆ। ਰਾਜ ਭਾਗ ਛੱਡੇ ਰਾਜੇ ਨੂੰ ਇਹ ਖੁਆਰੀ ਧਨ ਪਦਾਰਥਾਂ ਦੇ ਲੋਭ ਕਾਰਨ ਹੀ ਹੋਈ ਸੀ।

ਮਨੁੱਖ ਦੀ ਤਰਸਯੋਗ ਹਾਲਤ ਦਾ ਕਾਰਨ ਹੈ ਕਿ ਇਸ ਅੰਦਰ ਬਿਬੇਕ ਬੁੱਧ ਦਾ ਅਭਾਵ ਹੈ। ਇਸਦੀ ਅੰਦਰਲੀ ਸੋਚ ਬੜੀ ਛੋਟੀ ਤੇ ਕੇਵਲ ਸੰਸਾਰ ਦੇ ਪਦਾਰਥਾਂ ਤੱਕ ਹੀ ਸੀਮਿਤ ਹੈ ਪਰ ਚੰਗੇ-ਮਾੜੇ, ਸੱਚੇ-ਝੂਠੇ, ਸਤਿ-ਅਸਤਿ ਵਿਚ ਫਰਕ ਸਮਝਣ ਦੀ ਇਸ ਵਿਚ ਘਾਟ ਹੈ। ਇਸਨੂੰ ਸਮਝ ਨਹੀਂ ਖਾਹਸ਼ਾਂ ਦੀ ਪੂਰਤੀ ਨਾਲ ਖਾਹਸ਼ਾਂ ਕਦੇ ਖਤਮ ਨਹੀਂ ਹੁੰਦੀਆਂ ਸਗੋਂ ਇਹ ਹੋਰ ਵਧਦੀਆਂ ਹਨ। ਮਹਾਨ ਫਿਲਾਸਫਰ ਸ਼ੇਖ ਸਾਅਦੀ ਨੇ ਠੀਕ ਹੀ ਲਿਖਿਆ ਹੈ ਕਿ : ਦੁਨੀਆਂਦਾਰ ਮਨੁੱਖ ਦੀਆਂ ਤੰਗ ਅੱਖਾਂ ਕੇਵਲ ਦੋ ਚੀਜ਼ਾਂ ਨਾਲ ਹੀ ਭਰ ਸਕਦੀਆਂ ਹਨ। ਇਕ ਤਾਂ ਇਹ ਕਿ ਇਸ ਦਾ ਜੀਵਨ ਸੰਤੋਖੀ ਹੋ ਜਾਏ, ਜੇ ਨਹੀਂ ਤਾਂ ਫਿਰ ਇਹ ਤੰਗ ਅੱਖਾਂ ਕੇਵਲ ਕਬਰ ਦੀ ਮਿੱਟੀ ਨਾਲ ਹੀ ਭਰ ਸਕਣਗੀਆਂ, ਹੋਰ ਕੋਈ ਸਾਧਨ ਨਹੀਂ ਹੈ। ਗੱਲ ਬੜੀ ਸਪੱਸ਼ਟ ਹੈ ਕਿ ਮਾਇਕ ਪਦਾਰਥਾਂ ਵਿਚ ਫਸ ਕੇ ਮਨੁੱਖ ਅਨੰਦ ਦੀ ਪ੍ਰਾਪਤੀ ਨਹੀਂ ਕਰ ਸਕਦਾ। ਬਾਬਾ ਫਰੀਦ ਜੀ ਨੇ ਬੜਾ ਖ਼ੂਬ ਸਮਝਾਇਆ ਹੈ ਕਿ ਕਿੱਕਰ ਦਾ ਬੀਜ ਬੀਜ ਕੇ ਅੰਗੂਰ ਖਾਣ ਦੀ ਆਸ ਰੱਖਣੀ ਬੜੀ ਵੱਡੀ ਭੁੱਲ ਹੈ, ਕਿਉਂਕਿ ਕਿੱਕਰ ਦੇ ਬੀਜ ਵਿਚੋਂ ਕਿੱਕਰ ਦਾ ਬੂਟਾ ਹੀ ਪੈਦਾ ਹੋਵੇਗਾ, ਜਿਸਨੂੰ ਲੰਬੀਆਂ ਸੂਲਾਂ ਹੀ ਲੱਗਣਗੀਆਂ ਕਦੇ ਅੰਗੂਰ ਨਹੀਂ ਲੱਗ ਸਕਦੇ। ਉੱਨ ਕੱਤਣ ਵਾਲਾ ਮਨੁੱਖ ਜੇਕਰ ਰੇਸ਼ਮ ਪਹਿਨਣ ਦੀ ਉਮੀਦ ਰੱਖੇ ਤਾਂ

ਇਹ ਉਸਦੀ ਵੱਡੀ ਬੇਸਮਝੀ ਹੈ। ਬਾਬਾ ਫਰੀਦ ਜੀ ਕਹਿੰਦੇ ਹਨ :

**ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ ॥**
**ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ ॥**

ਧਨ, ਪਦਾਰਥ, ਇਸਤ੍ਰੀ, ਪੁੱਤਰ, ਹੁਸਨ, ਹਕੂਮਤ ਆਦਿ ਸਭ ਮਾਇਆ ਦੇ ਹੀ ਰੂਪ ਹਨ ਤੇ ਇਹ ਹਰ ਖਿਨ ਬਦਲ ਤੇ ਬਿਨਸ ਰਹੇ ਹਨ। ਇਸ ਨੂੰ ਗੁਰਦੇਵ ਪਿਤਾ 'ਮਾਇਆ ਛਲ' ਦਾ ਨਾਮ ਦੇਂਦੇ ਅਤੇ ਅਸਲੀਅਤ ਨੂੰ ਇਉਂ ਦ੍ਰਿੜ ਕਰਾਉਂਦੇ ਹਨ :

**ਮਾਈ ਮਾਇਆ ਛਲੁ ॥**
**ਤ੍ਰਿਣ ਕੀ ਅਗਨਿ, ਮੇਘ ਕੀ ਛਾਇਆ ਗੋਬਿਦ ਭਜਨ ਬਿਨੁ ਹੜ ਕਾ ਜਲੁ ॥**

ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਗੁਰੂ ਸਾਹਿਬਾਨ ਦੇ ਇਤਨੇ ਸਪੱਸ਼ਟ ਸੰਦੇਸ਼ ਹੋਣ ਦੇ ਬਾਵਜੂਦ ਵੀ ਸੰਸਾਰ ਅੱਜ ਵੀ ਛਲਿਆ ਜਾ ਰਿਹਾ ਹੈ ਮਾਇਆ ਦੀ ਲਿਸ਼ਕ-ਪੁਸ਼ਕ ਨਾਲ। ਐਸੇ ਭਾਗਹੀਣ ਸੰਸਾਰ ਦਾ ਤਾਂ ਫਿਰ ਰੱਬ ਹੀ ਰਾਖਾ ਹੈ। ਭਗਤ ਕਬੀਰ ਜੀ ਦੇ ਕਥਨ ਅਨੁਸਾਰ ਇਹ ਤਾਂ ਸੰਭਵ ਹੈ ਕਿ ਹਨੇਰੇ ਵਿਚ ਕੋਈ ਖੂਹ ਵਿਚ ਡਿੱਗ ਪਵੇ ਪਰ ਹੱਥ ਵਿਚ ਦੀਪਕ ਫੜ ਕੇ ਜੇਕਰ ਕੋਈ ਖੂਹ ਵਿਚ ਡਿੱਗਦਾ ਹੈ ਤਾਂ ਉਸ ਵਰਗਾ ਹੋਰ ਕੋਈ ਮੂਰਖ ਨਹੀਂ। ਅਣਜਾਣੇ ਵਿਚ ਗ਼ਲਤੀ ਤਾਂ ਹੋ ਸਕਦੀ ਹੈ ਪਰ ਗੁਰਬਾਣੀ ਜਾਂ ਗੁਰੂ ਸ਼ਬਦ ਦਾ ਦੀਪਕ ਜਗਦਿਆਂ ਹੋਇਆਂ ਜੇਕਰ ਕੋਈ ਪਦਾਰਥਾਂ ਦੀ ਅਗਨੀ ਨਾਲ ਸੜਦਾ ਹੈ ਤਾਂ ਉਹ ਭਾਗਹੀਨ ਹੀ ਹੈ। ਭਗਤ ਜੀ ਕਹਿੰਦੇ ਹਨ :

**ਕਬੀਰ ਮਨੁ ਜਾਨੈ ਸਭੈ ਬਾਤ ਜਾਨਤ ਹੀ ਅਉਗਨੁ ਕਰੈ ॥**
**ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ ॥** *(੧੩੭੬)*

ਅੱਜ ਹਰ ਪਾਸੇ ਹਾਹਾਕਾਰ ਮੱਚੀ ਹੋਈ ਹੈ। ਸਿਰਫ਼ ਪੈਸਾ ਹੀ ਜੀਵਨ ਦਾ ਮਨੋਰਥ ਬਣਦਾ ਜਾ ਰਿਹਾ ਹੈ। ਗਿਆਨਹੀਨ ਹੋਈ ਪਰਜਾ ਦਾ, ਇਸਤਰੀ ਹੈ ਜਾਂ ਪੁਰਸ਼, ਕੇਵਲ ਪਦਾਰਥ ਤੇ ਪੈਸੇ ਨਾਲ ਹੀ ਪਿਆਰ ਹੈ, ਚਾਹੇ ਉਹ ਕਿਸੇ ਵੀ ਤਰ੍ਹਾਂ ਪ੍ਰਾਪਤ ਹੋ ਜਾਵੇ। ਅੱਜ ਤੋਂ 5-6 ਸਦੀਆਂ ਪਹਿਲਾਂ ਵੀ ਇਹੋ ਹੀ ਕੁਹਰਾਮ ਸੰਸਾਰ ਵਿਚ ਮੱਚਿਆ ਹੋਇਆ ਸੀ। ਜਗਤ ਗੁਰੂ, ਗੁਰੂ ਨਾਨਕ ਦੇਵ ਜੀ ਉਸ ਸਮੇਂ ਨਉਨਿਧ ਨਾਮ ਤੇ ਗ਼ਰੀਬੀ, (ਨਿਮਰਤਾ) ਗਿਆਨ ਤੇ ਪ੍ਰੇਮ ਦੇ ਹਥਿਆਰਾਂ ਨਾਲ ਲੈਸ ਹੋ ਕੇ ਧਰਤ ਲੋਕਾਈ ਨੂੰ ਸੋਧਣ ਲਈ ਚੜ੍ਹ ਪਏ ਸਨ। ਉਸ ਸਮੇਂ ਸਾਧਨ ਘੱਟ ਸਨ ਤੇ ਬਾਬੇ ਦਾ ਕੰਮ ਬਿਖੜਾ ਸੀ। ਅੱਜ ਸਾਇੰਸ ਦੀ ਤਰੱਕੀ ਸਦਕਾ ਸਾਧਨ ਬਹੁਤ ਹਨ। ਆਵਾਜਾਈ ਸੌਖੀ ਹੈ ਤੇ ਅੱਜ ਧਰਤ ਲੋਕਾਈ ਨੂੰ ਸੰਦੇਸ਼ ਦੇਣਾ ਬਾਬਾ ਜੀ ਦੇ ਸਮੇਂ ਨਾਲੋਂ ਸੌਖਾ ਹੈ। ਇਹ ਗੱਲ ਮੰਨਣੀ ਪਏਗੀ, ਅਜੋਕੇ ਸਮੇਂ ਵਿਚ ਮਨ ਨੂੰ ਭੜਕਾਉਣ ਤੇ ਅਸ਼ਾਂਤ ਕਰਨ ਵਾਲੀਆਂ ਰੁਚੀਆਂ ਤੇ ਵਸੀਲਿਆਂ ਦਾ ਵਾਧਾ, ਫੈਸ਼ਨ, ਨੰਗੇਜ ਤੇ ਸਰੀਰਕ ਅੰਗਾਂ ਦੀ ਪ੍ਰਦਰਸ਼ਨੀ ਦਾ ਬੋਲਬਾਲਾ ਹੋਇਆ ਹੈ। ਅੱਜ ਦੇ ਮਨੁੱਖ ਨੇ ਪਹਿਲਾਂ ਤੋਂ ਵੀ ਵੱਧ ਵਿਸ਼ਿਆਂ ਵਿਕਾਰਾਂ ਦੇ ਮਨੋਰੰਜਨ ਨੂੰ ਜੀਵਨ ਮਨੋਰਥ ਮਿੱਥ ਲਿਆ ਹੈ। ਮਣਾਂ ਮੂੰਹੀ ਅਸ਼ਲੀਲ ਸਾਹਿਤ ਪੜ੍ਹਦਾ ਤੇ ਕਾਮ ਨੂੰ ਉਤੇਜਿਤ ਕਰਨ ਵਾਲੇ ਦ੍ਰਿਸ਼ ਦੇਖਦਾ ਹੈ। ਫੇਰ ਇਹ ਕਿਵੇਂ ਹੋ ਸਕਦਾ ਹੈ ਕਿ ਇਸ ਦੇ ਦਿਲ ਦਿਮਾਗ਼ ਤੇ ਗੰਦੇ ਵਿਚਾਰਾਂ ਦਾ ਗਲਬਾ ਨਾ ਹੋਵੇ?

ਸਿਆਣਿਆਂ ਦਾ ਕਥਨ ਹੈ ਕਿ ਜੋ ਮੰਨਣਾ ਤੇ ਕਰਨਾ ਖ਼ਤਰਨਾਕ ਹੈ, ਉਹ ਸੁਣਨਾ ਵੀ ਖ਼ਤਰਨਾਕ ਹੈ।

ਇਹੋ ਕਾਰਨ ਹੈ ਕਿ ਸਿੱਖ ਸਤਿਗੁਰਾਂ ਨੇ ਹਰ ਰੋਜ਼ ਗੁਰਬਾਣੀ ਪੜ੍ਹਨ ਤੇ ਸਤਿਸੰਗ ਕਰਨ ਉੱਤੇ ਜ਼ੋਰ ਦਿੱਤਾ ਹੈ। ਵਾਹਿਗੁਰੂ ਦੇ ਨਾਮ ਦਾ ਜਾਪ, ਭਲੇ ਪੁਰਸ਼ਾਂ ਦੀ ਸੰਗਤ ਤੇ ਸ਼ੁੱਭ ਵਿਚਾਰਾਂ ਦਾ ਚਿੰਤਨ ਹੀ ਮਨੁੱਖ ਨੂੰ ਕੂੜ-ਕੁਸਤਿ ਤੇ ਆਚਾਰਹੀਣਤਾ ਦੀ ਡੂੰਘੀ ਖਾਈ ਵਿਚੋਂ ਕੱਢ ਕੇ ਸਹੀ ਮਾਰਗ ਤੇ ਸ਼ਾਂਤੀ ਦੇ ਰਾਜ ਤਖ਼ਤ ਤੇ ਬਿਠਾ ਸਕਦਾ ਹੈ।

ਅੱਜ ਦੇ ਸਮੇਂ ਵਿਚ ਸੰਸਾਰ ਨੂੰ ਸ਼ਾਂਤੀ ਤੇ ਸੁਖ ਦੇਣ ਲਈ ਸਾਰੇ ਸੰਸਾਰ ਦੇ ਧਰਮੀ ਬੰਦਿਆਂ ਦਾ ਫ਼ਰਜ਼ ਬਣਦਾ ਹੈ ਕਿ ਉਹ ਸੰਸਾਰ ਨੂੰ ਪਦਾਰਥਵਾਦ ਦੀ ਜਿਲ੍ਹਣ ਵਿਚੋਂ ਕੱਢ ਕੇ ਸੰਜਮ, ਸਹਿਜ ਤੇ ਰਹਿਤ ਦੇ ਜੀਵਨ ਦੇ ਧਾਰਨੀ ਬਣਾਉਣ। ਅੱਜ ਸਾਇੰਸ ਦੀ ਤਰੱਕੀ ਨੇ ਪ੍ਰੈੱਸ, ਰੇਡੀਓ, ਟੈਲੀਵਿਜ਼ਨ, ਸਕਰੀਨ ਮੂਵੀਜ਼ ਅਤੇ ਆਵਾਜਾਈ ਦੀਆਂ ਸਹੂਲਤਾਂ ਸੰਸਾਰ ਨੂੰ ਦਿੱਤੀਆਂ ਹਨ। ਇਹਨਾਂ ਦੀ ਸਹੀ ਵਰਤੋਂ ਕਰ ਕੇ ਧਰਮ ਤੋਂ ਟੁੱਟੇ ਹੋਏ ਮਨੁੱਖ ਨੂੰ ਫਿਰ ਇਹਨਾਂ ਸਾਧਨਾਂ ਰਾਹੀਂ ਆਤਮਿਕ ਠੰਡ ਪਹੁੰਚਾਈ ਜਾਏ। ਇਹ ਸਾਡਾ ਮੁੱਢਲਾ ਫ਼ਰਜ਼ ਹੈ। ਸਿੱਖ ਕੌਮ ਕੋਲ ਧੁਰ ਕੀ ਬਾਣੀ ਦਾ ਤੇਜ ਪ੍ਰਕਾਸ਼ ਤੇ ਅਦੁੱਤੀ ਇਤਿਹਾਸ ਦਾ ਮਹਾਨ ਖਜ਼ਾਨਾ ਹੈ। ਇਸ ਖ਼ਜ਼ਾਨੇ ਨੂੰ ਕੇਵਲ ਆਪ ਜਪਣ ਤੱਕ ਹੀ ਸੀਮਿਤ ਨਹੀਂ ਰੱਖਣਾ ਸਗੋਂ ਵੰਡ ਕੇ ਛਕਣ ਦੇ ਸਿਧਾਂਤ ਅਨੁਸਾਰ ਹੋਰਨਾਂ ਨੂੰ ਨਾਮ ਜਪਾਉਣਾ ਵੀ ਹੈ। ਧਰਮ ਪ੍ਰਚਾਰ ਲਈ ਹੁਣ ਦੀ ਕੀਤੀ ਕੋਤਾਹੀ ਸੰਸਾਰ ਨੂੰ ਬਹੁਤ ਪਿੱਛੇ ਲੈ ਜਾਏਗੀ। ਗੁਰੂ ਨਾਨਕ ਪਿਤਾ ਜੀ ਦੀ ਕੌਮ ਦੇ ਵਾਰਸੋ! ਸਮਝੋ, ਜੇ ਗੁਰੂ ਨਾਨਕ ਦੇਵ ਜੀ ਦੇ ਨਾਮ ਮੱਦ ਨਾਲ ਭਰਪੂਰ ਸੰਗਤਿ ਰੂਪੀ ਸਰੋਵਰ ਵਿਚ ਪੈਰ ਰੱਖਿਆ ਹੈ ਤਾਂ ਫਿਰ ਨਾਮ ਦੇ ਸਰੋਵਰ ਵਿਚ ਇਤਨਾ ਇਸ਼ਨਾਨ ਕਰੋ ਕਿ ਨਾਮ ਦੀ ਖੁਮਾਰੀ ਦਿਨ-ਰਾਤ ਆਪ ਦੀ ਸੰਗੀ ਰਹੇ ਤੇ ਸੰਸਾਰ ਦੇ ਛੂਛੇ ਤੇ ਹੋਛੇ ਪਦਾਰਥਾਂ ਦੀ ਭਟਕਣਾ ਸਦਾ ਲਈ ਮੁਕ ਜਾਵੇ। ਸਤਿਗੁਰੂ ਦਿਆਲੂ ਹੈ ਉਹ ਆਪਣੇ ਸੇਵਕਾਂ ਦੀ ਲਾਜ ਰੱਖਦਾ ਹੈ ਤੇ ਉਹਨਾਂ ਲਈ ਬੇਤਾਬ ਹੈ। ਉਠੋ ਪਿਆਰਿਓ! ਸਿਦਕ ਦਿਲੀ ਨਾਲ ਉਸ ਵੱਲ ਮੂੰਹ ਕਰਕੇ ਭਾਈ ਨੰਦ ਲਾਲ ਸਿੰਘ ਜੀ ਦਾ ਇਹ ਮਸ਼ਵਰਾ ਦਿਲ ਤੇ ਜਾਨ ਨਾਲ ਸੁਣੀਏ ਤੇ ਘੁੱਟ ਕੇ ਪੱਲੇ ਬੰਨ੍ਹੀਏ:

**ਜਾਂ ਅੱਗਰ ਹਸਤੁ, ਨਸਾਰਿ ਕਦਮਿ ਜਾਨਾ ਕੁਨ।**
**ਦਿਲ ਬਦਿਲਦਾਰ ਬਦੇਹੁ ਤਾ ਤੋ ਦਿਲਦਾਰ ਸ਼ਵੀ।**

**ਭਾਵ :** ਜੇ ਜ਼ਿੰਦਗੀ ਰੱਖਦਾ ਹੈਂ ਤਾਂ ਉਸਨੂੰ ਮਿੱਤਰ ਸਤਿਗੁਰੂ ਦੇ ਚਰਨਾਂ ਤੋਂ ਕੁਰਬਾਨ ਕਰ ਦੇ। ਇਹ ਦਿਲ ਪਿਆਰੇ ਸਤਿਗੁਰੂ ਨੂੰ ਅਰਪਨ ਕਰ ਦੇਣ ਨਾਲ ਤੂੰ ਖ਼ੁਦ ਸਤਿਗੁਰੂ ਦਾ ਦਿਲਦਾਰ (ਪਿਆਰਾ) ਹੋ ਜਾਵੇਂਗਾ।



# 20 ਸਾਲ ਬਾਅਦ ਵੀ ਇਨਸਾਫ਼ ਲਈ ਤਰਸਦੀਆਂ ਅੱਖਾਂ

ਹਰ ਪਹਿਲੀ ਨਵੰਬਰ ਦੀ ਪਹੁ ਫੁਟਦਿਆਂ ਹੀ ਮੇਰੇ ਸੀਨੇ ਵਿਚ ਜ਼ੋਰ ਦੀਆਂ ਚੀਸਾਂ ਉਠਣੀਆਂ ਸ਼ੁਰੂ ਹੋ ਜਾਂਦੀਆਂ ਹਨ। ਮੇਰੇ ਹੀ ਨਹੀਂ ਹਰ ਸਿੱਖੀ ਸਰੂਪ ਤੇ ਸਿੱਖ ਸੋਚ ਵਾਲੇ ਸਿੱਖ ਦੇ ਕਲੇਜੇ ਨੂੰ ਧੂਹ ਜਿਹੀ ਜ਼ਰੂਰ ਪੈਂਦੀ ਹੈ ਤੇ ਪੈਣੀ ਵੀ ਸੁਭਾਵਿਕ ਹੀ ਹੈ। ਇਹ ਚੀਸਾਂ ਕੋਈ ਆਮ ਮਨੁੱਖ ਦੀ ਦਰਦ ਕਹਾਣੀ ਨਹੀਂ, ਇਹਨਾਂ ਚੀਸਾਂ ਵਿਚ ਯਤੀਮ ਬੱਚਿਆਂ ਦੀਆਂ ਪੁਕਾਰਾਂ ਹਨ, ਜਿਨ੍ਹਾਂ ਦੇ ਸਿਰਾਂ ਤੋਂ ਸਦਾ ਲਈ ਮਾਂ-ਬਾਪ ਦਾ ਸਾਇਆ ਉੱਠ ਗਿਆ। ਨੌਜਵਾਨ ਉਮਰ ਵਿਚ ਹੀ ਵਿਧਵਾ ਹੋਈਆਂ ਅਨੇਕਾਂ ਬੀਬੀਆਂ ਦੀ ਕੁਰਲਾਹਟ ਹੈ ਜਿਹਨਾਂ ਦੀਆਂ ਅੱਖਾਂ ਦੇ ਸਾਹਮਣੇ ਹੀ ਉਹਨਾਂ ਦੇ ਸਿਰ ਦੇ ਸਾਈਆਂ ਨੂੰ ਜਿਊਂਦਿਆਂ ਸਾੜ ਦਿੱਤਾ ਗਿਆ ਅਤੇ ਮੇਰੀਆਂ ਇਹਨਾਂ ਚੀਸਾਂ ਵਿਚ ਬੁੱਢੇ ਮਾਂ-ਬਾਪ ਦੀਆਂ ਦੁੱਖ ਭਰੀਆਂ ਲਿਲਕੜੀਆਂ ਹਨ ਜਿਹਨਾਂ ਦੇ ਭਵਿੱਖ ਨੂੰ ਉਹਨਾਂ ਦੇ ਰੂਬਰੂ ਕਤਲ ਕਰ ਦਿੱਤਾ ਗਿਆ ਤੇ ਥਾਂ-ਥਾਂ ਰੁਲਣ ਲਈ ਮਜਬੂਰ ਕੀਤਾ ਗਿਆ।

ਇਹ ਦਰਦ ਭਰੀ ਕਹਾਣੀ 31 ਅਕਤੂਬਰ, 1984 ਦੁਪਹਿਰ ਤੋਂ ਅਰੰਭ ਹੁੰਦੀ ਹੈ ਜਦੋਂ ਉਸ ਵਕਤ ਦੀ ਦੇਸ਼ ਦੀ ਪ੍ਰਧਾਨ ਮੰਤਰੀ ਨੂੰ ਕਤਲ ਕਰ ਦਿੱਤਾ ਗਿਆ। ਇਸ ਕਤਲ ਦਾ ਪਿਛੋਕੜ ਵੀ ਇੱਥੇ ਜਾਣਨਾ ਜ਼ਰੂਰੀ ਹੋਵੇਗਾ। ਇਸ ਘਟਨਾ ਤੋਂ ਲਗਭਗ 4 ਮਹੀਨੇ ਪਹਿਲਾਂ ਹੀ ਇਸੇ ਹੀ ਪ੍ਰਧਾਨ ਮੰਤਰੀ ਵਲੋਂ ਸਿੱਖਾਂ ਦੇ ਮਹਾਨ ਕੇਂਦਰ ਸ੍ਰੀ ਦਰਬਾਰ ਸਾਹਿਬ 'ਤੇ ਹਮਲਾ ਕਰਕੇ ਹਜ਼ਾਰਾਂ ਹੀ ਸਿੱਖ ਬੀਬੀਆਂ, ਬੱਚਿਆਂ, ਬੁੱਢਿਆਂ ਤੇ ਨੌਜਵਾਨਾਂ ਨੂੰ ਟੈਂਕਾਂ ਅਤੇ ਤੋਪਾਂ ਮੂਹਰੇ ਖੜ੍ਹਾ ਕਰਕੇ ਫੀਤਾ-ਫੀਤਾ ਕਰ ਦਿੱਤਾ ਗਿਆ। ਮਹਾਨ ਕੇਂਦਰੀ ਅਸਥਾਨ ਤੇ ਸ਼ਾਂਤੀ ਦੇ ਸੋਮੇ ਸ੍ਰੀ ਦਰਬਾਰ ਸਾਹਿਬ ਨੂੰ ਗੋਲੀਆਂ ਨਾਲ ਛਲਨੀ-ਛਲਨੀ ਕਰ ਦਿੱਤਾ ਅਤੇ ਮੀਰੀ ਤੇ ਪੀਰੀ ਦੇ ਕੇਂਦਰ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਤੋਪਾਂ ਦੇ ਗੋਲਿਆਂ ਤੇ ਰਾਕਟਾਂ ਨਾਲ ਢਹਿ-ਢੇਰੀ ਕਰ ਦਿੱਤਾ ਗਿਆ।

ਇਤਿਹਾਸ ਗਵਾਹ ਹੈ ਕਿ ਸ੍ਰੀ ਹਰਿਮੰਦਰ ਸਾਹਿਬ ਦੀ ਬੇਹੁਰਮਤੀ ਤੇ ਇਸ ਪਵਿੱਤਰ ਧਰਤੀ ਤੇ ਕੀਤੇ ਅਪਰਾਧ ਕਦੀ ਖ਼ਾਲੀ ਨਹੀਂ ਗਏ। ਹਰੀ ਜਸ ਗਾ ਰਹੇ ਗੁਰੂ ਘਰ ਦੇ ਕੀਰਤਨੀਆਂ ਦੇ ਅੰਮ੍ਰਿਤ ਭਿੰਨੇ ਬੋਲਾਂ ਨੂੰ ਗੋਲੀਆਂ ਨਾਲ ਹਮੇਸ਼ਾ ਲਈ ਚੁੱਪ ਕਰਾ ਦੇਣਾ ਅਕਾਲ ਪੁਰਖ ਨੂੰ ਕਿਵੇਂ ਭਾ ਸਕਦਾ ਸੀ ਅਤੇ ਇਸ ਪਾਵਨ ਧਰਤੀ 'ਤੇ ਹਜ਼ਾਰਾਂ ਬੇਗੁਨਾਹਾਂ ਦਾ ਡੁੱਲ੍ਹਿਆ ਖ਼ੂਨ ਕਿਵੇਂ ਅਜਾਈਂ ਜਾ ਸਕਦਾ ਸੀ। ਅਕਾਲ ਪੁਰਖ ਦੇ ਘਰ ਨਿਆਂ ਹੈ, ਅਨਿਆਂ ਨਹੀਂ। ਇਹ ਉਸਦੀ ਵਡਿਆਈ ਹੈ। ਇਸ ਅਕਾਲ ਪੁਰਖੀ ਨਿਆਂ ਅਧੀਨ ਹੀ, ਜ਼ੁਲਮ ਕਰਨ ਵਾਲੀ ਦੀ ਬੁੱਕਲ ਵਿਚ ਹੀ ਇਕ ਐਸਾ ਕਾਲਾ ਨਾਗ ਪੈਦਾ ਹੋਇਆ, ਜਿਸ ਦੇ ਡੰਗ ਤੋਂ ਉਹ ਬਚ ਨਾ ਸਕੀ ਤੇ ਅੱਖ ਫਰਕਣ ਦੇ ਸਮੇਂ ਵਿਚ ਹੀ ਸਦਾ ਦੀ ਨੀਂਦ ਸੌਂ ਗਈ।

ਹੁਣ ਦੇਸ਼ ਦੇ ਪ੍ਰਧਾਨ ਮੰਤਰੀ ਦਾ ਕਤਲ ਕੋਈ ਛੋਟੀ ਜਿਹੀ ਘਟਨਾ ਨਹੀਂ ਸੀ ਤੇ ਸਭ ਤੋਂ ਵਧ ਅਸਰ ਉਸਦੇ ਬੇਟੇ ਦੇ ਮਨ 'ਤੇ ਹੋਇਆ ਜੋ ਉਸ ਵਕਤ ਕਲਕੱਤੇ ਵੱਲ ਦੌਰੇ 'ਤੇ ਸੀ। ਜਦੋਂ ਉਸਨੂੰ ਇਹ ਖਬਰ ਮਿਲੀ ਤੇ ਫਿਰ ਰੇਡੀਓ ਰਾਹੀਂ ਸਾਰੇ ਦੇਸ਼ ਵਿਚ ਪ੍ਰਸਾਰਿਤ ਹੋਈ ਤਾਂ ਸਭ ਤੋਂ ਪਹਿਲਾ ਕੰਮ ਜੋ ਕੀਤਾ ਗਿਆ, ਉਹ ਇਹ ਸੀ ਕਿ ਹੁਕਮਰਾਨ ਪਾਰਟੀ ਦੇ ਵਾਲੰਟੀਅਰਾਂ ਵਲੋਂ ਜੀਪਾਂ ਵਿਚ ਬੈਠ ਕੇ ਬਜ਼ਾਰਾਂ ਅਤੇ ਗਲੀਆਂ ਵਿਚ ਘੁੰਮਦੇ ਲੋਕਾਂ ਨੂੰ ਸਿੱਖਾਂ ਦੇ ਖ਼ਿਲਾਫ ਭੜਕਾਇਆ ਗਿਆ। ਕਲਕੱਤੇ ਵਿਚ ਹੀ ਕਿੰਨੀਆਂ ਸਿੱਖ ਦੁਕਾਨਾਂ ਲੁੱਟੀਆਂ ਤੇ ਫਿਰ ਸਾੜੀਆਂ ਗਈਆਂ। ਸਿੱਖਾਂ ਦੀਆਂ ਕਾਰਾਂ, ਟਰੱਕਾਂ ਤੇ ਟੈਕਸੀਆਂ ਨੂੰ ਸਾੜਿਆ ਗਿਆ। ਬੜਾ ਬਜ਼ਾਰ ਅਤੇ ਰਾਸ ਬਿਹਾਰੀ ਐਵੇਨਿਊ ਅੰਦਰ ਦੇ ਦੋਹਾਂ ਗੁਰਦੁਆਰਿਆਂ ਉੱਪਰ ਅੰਧਾਧੁੰਦ ਪੱਥਰ ਮਾਰੇ ਗਏ ਤੇ ਗੁਰਦੁਆਰੇ ਦੇ ਬਾਹਰ ਖੜ੍ਹੀਆਂ ਸਿੱਖਾਂ ਦੀਆਂ ਕਾਰਾਂ ਤੇ ਹੋਰ ਵਹੀਕਲਾਂ ਨੂੰ ਸਾੜ ਕੇ ਸੁਆਹ ਦਾ ਢੇਰ ਬਣਾ ਦਿੱਤਾ ਗਿਆ। ਰਾਜੀਵ ਗਾਂਧੀ ਫੌਰਨ ਦਿੱਲੀ ਪਹੁੰਚੇ ਤੇ ਦਿੱਲੀ ਆਉਂਦਿਆਂ ਹੀ ਉਸਨੇ ਇਹ ਕਹਿ ਮਾਰਿਆ ਕਿ 'ਜਬ ਕੋਈ ਬੜਾ ਦਰੱਖ਼ਤ ਗਿਰਤਾ ਹੈ ਤੋ ਧਰਤੀ ਕਾਂਪਤੀ ਹੀ ਹੈ।' ਬੱਸ ਫਿਰ ਕੀ ਸੀ, ਦੇਸ਼ ਵਿਚ ਜਿੱਥੇ ਵੀ ਸਿੱਖ ਵਸਦੇ ਸਨ, ਉਨ੍ਹਾਂ ਦੇ ਕਤਲ ਦੀ ਕਹਾਣੀ ਸ਼ੁਰੂ ਹੋ ਗਈ। ਪਹਿਲਾਂ ਹੀ ਮਿਥੀ ਸੋਚੀ-ਸਮਝੀ ਸਾਜ਼ਿਸ਼ ਅਧੀਨ ਸ਼ਾਂਤੀ ਨਾਲ ਘਰਾਂ ਵਿਚ ਬੈਠੇ, ਦਫ਼ਤਰਾਂ ਵਿਚ ਕੰਮ ਕਰ ਰਹੇ, ਰੇਲਾਂ, ਬੱਸਾਂ 'ਚ ਸਫ਼ਰ ਕਰ ਰਹੇ ਸਿੱਖਾਂ ਨੂੰ ਮੌਤ ਦੇ ਘਾਟ ਉਤਾਰਨਾ ਸ਼ੁਰੂ ਕਰ ਦਿੱਤਾ ਗਿਆ। ਹਾਕਮ ਪਾਰਟੀ ਦੇ ਸਥਾਨਕ ਆਗੂਆਂ ਤੇ ਵਰਕਰਾਂ ਵਲੋਂ ਸਿੱਖ ਘਰਾਂ ਦੀ ਨਿਸ਼ਾਨਦੇਹੀ ਕੀਤੀ ਗਈ। ਪੂਰੇ ਦੇਸ਼ ਦੀ ਅਫ਼ਸਰਸ਼ਾਹੀ ਨੇ ਇਸ ਵਿਚ ਆਪਣਾ ਪੂਰਾ ਸਾਥ ਨਿਭਾਇਆ। 1 ਨਵੰਬਰ ਦੀ ਸਵੇਰ ਹੁੰਦਿਆਂ ਹੀ ਸਿੱਖਾਂ ਨੂੰ ਮਾਰਨਾ ਸ਼ੁਰੂ ਕਰ ਦਿੱਤਾ ਗਿਆ। ਨਿਰਾ ਦਿੱਲੀ ਵਿਚ ਹੀ ਨਹੀਂ, ਸਗੋਂ ਦੇਸ਼ ਭਰ ਦੇ ਹਰ ਸ਼ਹਿਰ ਵਿਚ ਜਿੱਥੇ ਥੋੜ੍ਹੀ ਬਹੁਤੀ ਸਿੱਖ ਵਸੋਂ ਸੀ, ਇਕੋ ਤਰੀਕੇ ਸਿਰ ਅਤੇ ਇਕੋ ਵਿਉਂਤ ਅਧੀਨ ਸਿੱਖਾਂ ਨੂੰ ਮਾਰਨ, ਉਹਨਾਂ ਦੇ ਘਰਾਂ ਤੇ ਦੁਕਾਨਾਂ ਅਤੇ ਹੋਰ ਕੰਮ ਅਦਾਰਿਆਂ, ਗੁਰਦੁਆਰਿਆਂ, ਸਿੱਖ ਸਕੂਲਾਂ ਨੂੰ ਲੁੱਟਣ, ਅੱਗਾਂ ਲਾਉਣ ਤੇ ਫੂਕਣ ਦੀ ਲਹਿਰ ਚਲਾਈ ਗਈ। ਹੁਕਮਰਾਨ ਪਾਰਟੀ ਦੇ ਵਰਕਰ ਤੇ ਆਗੂ, ਅੱਗਾਂ ਲਾਉਣ ਵਾਲਿਆਂ ਦੀ ਅਗਵਾਈ ਕਰ ਰਹੇ ਸਨ ਤੇ ਉਹਨਾਂ ਨੂੰ ਸਿੱਖਾਂ ਦੇ ਘਰਾਂ ਤੇ ਦੁਕਾਨਾਂ ਦੀ ਨਿਸ਼ਾਨਦੇਹੀ ਦੇ ਰਹੇ ਸਨ। ਵੋਟਰ ਲਿਸਟਾਂ, ਜਿਨ੍ਹਾਂ ਵਿਚ ਸਿੱਖ ਵੋਟਰਾਂ ਦੇ ਨਾਮ ਦਰਜ ਸਨ, ਉਨ੍ਹਾਂ ਦੇ ਹੱਥਾਂ ਵਿਚ ਸਨ ਤੇ ਉਹਨਾਂ ਵਿਚ ਦਰਜ ਸਿੱਖ ਮਕਾਨਾਂ ਦੇ ਨੰਬਰਾਂ ਤੋਂ ਉਹ ਲੁੱਟੇ ਤੇ ਸਾੜੇ ਜਾਣ ਵਾਲੇ ਮਕਾਨਾਂ ਦੀ ਸੇਧ ਤੇ ਵਾਕਫ਼ੀ ਲੈ ਰਹੇ ਸਨ। ਦਿੱਲੀ ਟਰਾਂਸਪੋਰਟ ਦੀਆਂ ਬੱਸਾਂ ਹੀ ਲੁਟੇਰਿਆਂ ਨੂੰ ਇਕ ਕਾਲੋਨੀ ਤੋਂ ਦੂਜੀ ਕਾਲੋਨੀ ਵਿਚ ਲੈ ਜਾਣ ਲਈ ਵਰਤੀਆਂ ਜਾ ਰਹੀਆਂ ਸਨ।

ਬੰਦਿਆਂ ਨੂੰ ਚੁਣਨ ਤੇ ਮਾਰਨ ਦਾ ਤਰੀਕਾ ਵੀ ਦਿੱਲੀ ਦੀਆਂ ਸਾਰੀਆਂ ਜਮਨਾ ਪਾਰ ਤੇ ਸ਼ਹਿਰ ਦੇ ਪੱਛਮ ਦੀਆਂ ਕਾਲੋਨੀਆਂ ਵਿਚ ਇਕੋ ਜਿਹਾ ਹੀ ਸੀ। ਕੇਵਲ ਸਿੱਖ ਨੌਜਵਾਨਾਂ ਨੂੰ ਮਾਰਿਆ ਜਾ ਰਿਹਾ ਸੀ। ਉਨ੍ਹਾਂ ਨੂੰ ਘਰਾਂ ਤੋਂ ਧੂਹ ਕੇ ਬਾਹਰ ਲਿਆਇਆ ਜਾਂਦਾ, ਪਹਿਲੇ ਲੋਹੇ ਦੇ ਡੰਡਿਆਂ ਨਾਲ ਸਿੱਖਾਂ ਦੇ ਸਿਰ ਪਾੜੇ ਤੇ ਫੇਹੇ ਜਾਂਦੇ ਜਾਂ ਗੁਦਾ ਵਿਚ

ਅੰਦਰ ਖੋਭੇ ਜਾਂਦੇ ਅਤੇ ਤੇਲ ਪਾ ਕੇ ਅੱਗ ਲਾ ਦਿੱਤੀ ਜਾਂਦੀ ਤੇ ਇਹ ਕਾਰਵਾਈ ਬਿਨਾਂ ਕਿਸੇ ਰੋਕ-ਟੋਕ ਦੇ ਸੜਕਾਂ 'ਤੇ ਕੀਤੀ ਜਾ ਰਹੀ ਸੀ। ਜਦੋਂ ਅੱਗ ਨਾਲ ਸੜਦੇ ਹੋਏ ਸਿੱਖ ਤੜਫ ਰਹੇ ਸਨ ਤਾਂ ਉੱਚੀਆਂ ਆਵਾਜ਼ਾਂ ਕੱਸੀਆਂ ਜਾ ਰਹੀਆਂ ਸਨ ਕਿ ਸਰਦਾਰੋਂ ਕਾ ਭੰਗੜਾ ਦੇਖੋ। ਸਿੱਖ ਬੀਬੀਆਂ ਨੂੰ ਬੇਪੱਤ ਕਰਨ ਦੀਆਂ ਵਾਰਦਾਤਾਂ ਵੀ ਆਮ ਹੀ ਹੋਈਆਂ। ਛੋਟੇ ਬੱਚਿਆਂ ਨੂੰ ਵੀ ਬਖ਼ਸ਼ਿਆ ਨਹੀਂ ਗਿਆ। ਮਾਵਾਂ ਦੀਆਂ ਗੋਦੀਆਂ ਵਿਚੋਂ ਖੋਹ-ਖੋਹ ਕੇ ਮਾਰੇ ਤੇ ਸਾੜੇ ਗਏ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਬੀੜਾਂ ਸੜਕਾਂ ਤੇ ਸੁੱਟ ਕੇ ਉੱਪਰ ਨਾਚ ਕੀਤਾ ਗਿਆ। ਇਹਨਾਂ ਸਾਰਿਆਂ ਤੱਥਾਂ ਦੀ ਪੁਸ਼ਟੀ ਲਈ ਉਸ ਵਕਤ ਦੀਆਂ ਦੋ ਨਿਰਪੱਖ ਤੇ ਆਜ਼ਾਦ ਸੋਸਾਇਟੀਆਂ ਦੀਆਂ ਰਿਪੋਰਟਾਂ ਦਾ ਹਵਾਲਾ ਦੇਣਾ ਜ਼ਰੂਰੀ ਹੋਵੇਗਾ ਜੋ ਉਹਨਾਂ ਨੇ Who are the Guilty? (ਦੋਸ਼ੀ ਕੌਣ ਹੈ? ) ਦੇ ਸਿਰਲੇਖ ਹੇਠ ਪ੍ਰਕਾਸ਼ਿਤ ਕੀਤੀ ਸੀ। ਪੀਪਲਜ਼ ਯੂਨੀਅਨ ਆਫ਼ ਡੈਮੋਕ੍ਰੈਟਿਕ ਰਾਈਟਸ (P.U.D.R.) ਅਤੇ ਪੀਪਲਜ਼ ਯੂਨੀਅਨ ਫ਼ਾਰ ਸਿਵਲ ਲਿਬਰਟੀਜ਼ (P.U.C.L.) ਨੇ ਇਹ ਖ਼ੁਲਾਸਾ ਇਸ ਤਰ੍ਹਾਂ ਕੀਤਾ ਹੈ : "The attacks on members of Sikh Community were the outcome of well organised plan marked by acts of both commission and omission by important politicians of the Congress(I) at the top and authorities in the administration...The attacks on Sikhs followed a common pattern in all colonies and were masterminded by some powerful organised groups......There were also a definite pattern discernible in the choice of victims as they largely belonged to the age group 20-50. ਅਰਥਾਤ "ਸਿੱਖਾਂ ਉੱਪਰ ਕੀਤੇ ਗਏ ਵਾਰ ਸੋਚ ਸਮਝ ਕੇ ਬਾਕਾਇਦਾ ਉਲੀਕੀ ਗਈ ਵਿਉਂਤ ਅਨੁਸਾਰ ਸਨ, ਜਿਸ ਦੀ ਵਰਤੋਂ ਇੰਦਰਾ ਕਾਂਗਰਸ ਦੇ ਜਾਣੇ ਪਛਾਣੇ, ਉੱਘੇ ਸਿਆਸੀ ਬੰਦਿਆਂ ਵਲੋਂ ਮਿਲੀ ਸੇਧ ਅਧੀਨ ਹਕੂਮਤ ਦੇ ਮੁਖੀ ਕਰਮਚਾਰੀ ਕਰ ਰਹੇ ਸਨ, ਜੋ ਸੇਧ ਏਨੀ ਸਪੱਸ਼ਟ ਸੀ ਕਿ ਹਰ ਕਿਸੇ ਨੂੰ ਪਤਾ ਸੀ ਕਿ ਕੀ ਕਰਨਾ ਹੈ ਅਤੇ ਕੀ ਨਹੀਂ ਕਰਨਾ।...ਸਿੱਖਾਂ ਉੱਪਰ ਹੋਏ ਵਾਰ ਸਾਰੀਆਂ ਅਬਾਦੀਆਂ ਵਿਚ ਇਕ ਸਾਰ ਤੇ ਇਕੋ ਤਰੀਕੇ ਦੇ ਸਨ। ਇਨ੍ਹਾਂ ਦੀ ਇਕਸਾਰਤਾ ਇਸ ਗੱਲ ਦਾ ਪਰਤੱਖ ਸਬੂਤ ਸੀ ਕਿ ਇਹ ਸਾਰੇ ਮਜਬੂਤ ਜਥੇਬੰਦ ਧੜੇ ਦੇ ਦਿਮਾਗ ਦੀ ਕਾਢ ਸੀ।...ਏਨਾ ਹੀ ਨਹੀਂ ਬਲਕਿ ਇਸ ਵਿਉਂਤ ਅਧੀਨ ਮਾਰੇ ਜਾਣ ਵਾਲੇ ਬੰਦਿਆਂ ਦੀ ਚੋਣ ਕਰਨ ਦਾ ਤਰੀਕਾ ਇਕ ਸਾਰ ਹੋਣਾ ਵੀ ਪ੍ਰਤੱਖ ਦਿਸਦਾ ਸੀ ਅਤੇ ਉਹ ਸੀ ਵੀਹ ਤੋਂ ਪੰਜਾਹ ਸਾਲ ਤੱਕ ਦੇ ਸਿੱਖਾਂ ਦਾ ਕਤਲ।"

ਇਹ ਉਹ ਤੱਥ ਹਨ ਜੋ ਨਿਰਪੱਖ ਜਥੇਬੰਦੀਆਂ ਨੇ ਦਿੱਤੇ ਹਨ। ਗੱਲ ਬੜੀ ਸਪੱਸ਼ਟ ਹੈ ਕਿ ਸਿੱਖਾਂ ਨੂੰ ਕੋਹ-ਕੋਹ ਕੇ ਮਾਰਿਆ ਤੇ ਸਾੜਿਆ ਜਾ ਰਿਹਾ ਸੀ ਤਾਂ ਪੁਲਿਸ ਅਤੇ ਪ੍ਰਸ਼ਾਸਨ ਇਹ ਸਭ ਕੁਝ ਮੂਕ ਦਰਸ਼ਕ ਬਣ ਕੇ ਵੇਖ ਰਿਹਾ ਸੀ। ਜਿੱਥੇ ਕਿਤੇ ਸਿੱਖਾਂ ਨੇ ਇਕੱਠਿਆਂ ਹੋ ਕੇ ਹਮਲਾਵਰਾਂ ਨੂੰ ਵੰਗਾਰਿਆ, ਪੁਲਿਸ ਨੇ ਉਥੇ ਕਾਤਲਾਂ ਦੀ ਸਹਾਇਤਾ ਕੀਤੀ। ਮੌਤ ਦਾ ਇਹ ਤਾਂਡਵ ਨਾਚ ਤਿੰਨ-ਦਿਨ ਤਿੰਨ ਰਾਤਾਂ ਲਗਾਤਾਰ ਚਲਦਾ ਰਿਹਾ। ਇਸ ਘੱਲੂਘਾਰੇ ਸਮੇਂ ਪਵਿੱਤਰ ਗੁਰਦੁਆਰਿਆਂ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਰੂਪਾਂ ਨੂੰ ਵੀ ਇਸ

ਘਿਨਾਉਣੀ ਕਰਤੂਤ ਤੋਂ ਲਾਂਭੇ ਨਹੀਂ ਰਹਿਣ ਦਿੱਤਾ। ਇਕੱਲੇ ਦਿੱਲੀ ਵਿਚ ਹੀ 173 ਗੁਰਦੁਆਰੇ ਅਤੇ ਇਸ ਤੋਂ ਵੱਧ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਅਗਨ ਭੇਟ ਕੀਤੇ ਗਏ ਸਨ। ਇਤਿਹਾਸਕ ਗੁਰਦੁਆਰੇ ਸੀਸ ਗੰਜ, ਬੰਗਲਾ ਸਾਹਿਬ ਕੇਵਲ ਇਸ ਲਈ ਬਚੇ ਕਿ ਉਥੇ ਸਿੱਖ ਮੌਜੂਦ ਸਨ ਤੇ ਉਹ ਹਮਲਾਵਰਾਂ ਦੇ ਮੁਕਾਬਲੇ ਤੇ ਡੱਟ ਗਏ ਸਨ। ਗੁਰਦੁਆਰਾ ਰਕਾਬ ਗੰਜ ਦਾ ਇਹਨਾਂ ਨੇ ਕੁਝ ਨੁਕਸਾਨ ਕੀਤਾ, ਅੱਗ ਵੀ ਲਗਾਈ, ਪਰ ਸਿੱਖਾਂ ਦੀ ਹਿੰਮਤ ਤੇ ਮੁਕਾਬਲੇ ਕਾਰਨ ਇਹ ਉੱਥੇ ਮਨ-ਮਾਨੀ ਨਾ ਕਰ ਸਕੇ। ਗੱਲ ਕੇਵਲ ਦਿੱਲੀ ਸ਼ਹਿਰ ਦੀ ਨਹੀਂ, ਹੋਰ ਵੀ ਬਹੁਤ ਥਾਵਾਂ 'ਤੇ ਇਹੋ ਜਿਹਾ ਸਲੂਕ ਹੀ ਸਿੱਖਾਂ ਨਾਲ ਕੀਤਾ ਗਿਆ। ਗੱਡੀਆਂ ਜਾਂ ਬੱਸਾਂ ਵਿਚ ਸਫ਼ਰ ਕਰਦੇ ਸਿੱਖਾਂ ਵਿਚੋਂ ਕੋਈ ਵਿਰਲਾ ਹੀ ਬਚਿਆ ਹੋਵੇਗਾ। ਗੱਡੀਆਂ ਤੋਂ ਬਾਹਰ ਕਾਤਲਾਂ ਦਾ ਹਜੂਮ ਗੱਡੀਆਂ ਦੇ ਡੱਬਿਆਂ ਵੱਲ ਝਾਕਦਾ ਅਤੇ ਪੁੱਛਦਾ, "ਕੋਈ ਸਰਦਾਰ ਹੈ ਇਸ ਡਿੱਬੇ ਮੇਂ?" ਸਰਦਾਰ ਦੇ ਮਿਲ ਜਾਣ ਤੇ ਉਸ ਨੂੰ ਬਾਹਰ ਧਰੂਹ ਕੇ ਪਲੇਟਫਾਰਮ ਤੇ ਹੀ ਤੇਲ ਪਾ ਕੇ ਸਾੜ ਦਿੱਤਾ ਜਾਂਦਾ। ਮੈਂ ਤਾਂ ਹੈਰਾਨ ਹਾਂ ਕਿ ਕਿਸੇ ਨੂੰ ਤਲਵਾਰ ਜਾਂ ਗੋਲੀ ਨਾਲ ਮਾਰ ਦੇਣਾ ਤਾਂ ਦੁਨੀਆਂ ਦਾ ਰਿਵਾਜ ਰਿਹਾ ਹੈ ਪਰ ਸਾਰਾ ਪਰਿਵਾਰ ਜੀਉਂਦਾ ਸਾੜ ਦੇਣਾ ਬਿਲਕੁਲ ਹੀ ਨਵੀਂ ਕਾਢ ਸੀ। ਹਜ਼ਾਰਾਂ ਹੀ ਸਿੱਖਾਂ ਦੇ ਕੇਸ ਕਤਲ ਕਰ ਦਿੱਤੇ ਗਏ। ਮੈਨੂੰ ਅੱਜ ਵੀ ਉਹਨਾਂ ਦਿਨਾਂ ਦੀ ਇਕ ਘਟਨਾ ਯਾਦ ਹੈ। ਇਕ 65-70 ਸਾਲ ਦੀ ਬਜ਼ੁਰਗ ਬੀਬੀ, ਜਿਸਦੇ ਨੌਜਵਾਨ ਪੁੱਤਰ ਨੂੰ ਕੇਸ ਕੱਟਣ ਉਪਰੰਤ ਮਾਰ ਦਿੱਤਾ ਗਿਆ ਸੀ, ਉਹ ਸਟੇਸ਼ਨ ਤੇ ਦਿੱਲੀ ਤੋਂ ਆਉਣ ਵਾਲੀ ਗੱਡੀ ਤੋਂ ਉਤਰੀ ਤੇ ਆਪਣੇ ਬੈਗ ਵਿਚੋਂ ਆਪਣੇ ਪੁੱਤਰ ਦੇ ਕੱਟੇ ਹੋਏ ਕੇਸ ਕੱਢ ਕੇ ਕਹਿ ਰਹੀ ਸੀ, "ਪੰਥ ਦਰਦੀਓ! ਐਹ ਲਓ ਆਪਣੀ ਅਮਾਨਤ ਸੰਭਾਲੋ, ਮੇਰਾ ਪੁੱਤਰ ਤਾਂ ਜ਼ਾਲਮਾਂ ਨੇ ਮਾਰ ਦਿੱਤੈ ਪਰ ਮੈਂ ਉਸਦੇ ਕੱਟੇ ਹੋਏ ਕੇਸ ਸੰਭਾਲ ਕੇ ਤੁਹਾਨੂੰ ਪਹੁੰਚਾ ਦਿੱਤੇ ਹਨ।" ਗੱਲ ਕਿ ਕੇਵਲ ਦਿੱਲੀ ਹੀ ਨਹੀਂ, ਬਕਾਰੋ, ਕਾਨਪੁਰ, ਰਾਂਚੀ, ਧਨਬਾਦ, ਲਖਨਊ, ਸਹਾਰਨਪੁਰ, ਜਮਨਾਨਗਰ, ਪਟਨਾ ਸਾਹਿਬ, ਜਬਲਪੁਰ, ਗੁੜਗਾਉਂ ਅਤੇ ਹੋਰ ਸ਼ਹਿਰਾਂ ਵਿਚ ਵੀ ਇਹੋ ਜਿਹੇ ਕਾਂਡ ਹੀ ਵਾਪਰੇ ਸਨ। ਗੁੜਗਾਉਂ ਸ਼ਹਿਰ ਵਿਚ ਜਿੱਥੇ ਵੀ ਕੋਈ ਸਿੱਖ ਘਰ ਜਾਂ ਦੁਕਾਨ ਸੀ, ਲੁੱਟ ਕੇ ਤੇ ਤੇਲ ਪਾ ਕੇ ਫੂਕ ਦਿੱਤੇ। ਫ਼ਸਾਦੀ ਇਹ ਨਾਹਰੇ ਲਾਉਂਦੇ ਸਨ :

*"ਮਾਰੋ ਸਰਦਾਰੋਂ ਕੋ—ਦੇਸ਼ ਕੇ ਗਦਾਰੋਂ ਕੋ।"*

*'ਖ਼ੂਨ ਕਾ ਬਦਲਾ ਖ਼ੂਨ—ਯਾਦ ਕਰੇਗਾ ਖ਼ਾਲਸਾ' ਆਦਿ*

ਗੱਲ ਕਿ ਉੱਪਰ ਲਿਖੇ ਹਾਲਾਤ ਤੇ ਘਟਨਾਵਾਂ ਤਾਂ ਕੇਵਲ ਵੰਨਗੀ ਮਾਤਰ ਹੀ ਹਨ। ਦੇਸ਼ ਭਰ ਵਿਚ ਸਿੱਖਾਂ ਨਾਲ ਜੋ ਵਰਤਿਆ, ਉਹ ਅਚਨਚੇਤ ਜਾਂ ਸੁਭਾਵਿਕ ਨਹੀਂ ਸੀ, ਸਗੋਂ ਇਕ ਸੋਚੀ ਸਮਝੀ ਤੇ ਉਲੀਕੀ ਹੋਈ ਯੋਜਨਾ ਅਨੁਸਾਰ ਹੀ ਸੀ। ਇਸ ਵਿਚ ਕੋਈ ਸ਼ੱਕ ਨਹੀਂ ਕਿ ਲੋਕਲ ਸਿਆਸੀ ਲੀਡਰਾਂ ਨੇ ਇਸ ਮਾਮਲੇ ਵਿਚ ਵੱਡਾ ਨੀਚਤਾ ਭਰਿਆ ਰੋਲ ਅਦਾ ਕੀਤਾ ਹੈ। ਜਿਤਨੀ ਤੇ ਜਿਸ ਕਿਸਮ ਦੀ ਤਬਾਹੀ ਇਸ ਸਮੇਂ ਸਿੱਖ ਕੌਮ ਦੀ ਹੋਈ ਇਹੋ ਜਿਹੀ ਤਬਾਹੀ ਹਿੰਦੁਸਤਾਨ ਵਿਚ ਅੱਗੇ ਕਦੀ ਨਹੀਂ ਹੋਈ। ਇਹ ਕੋਈ ਸਵਾਲ ਨਹੀਂ ਕਿ ਕੋਈ ਕਾਂਗਰਸੀ ਸਿੱਖ ਸੀ ਜਾਂ ਐਂਟੀ ਕਾਂਗਰਸ। ਕੇਵਲ ਮੂੰਹ ਤੇ ਦਾੜ੍ਹੀ ਅਤੇ ਸਿਰ ਉੱਪਰ

ਪੱਗ ਉਸ ਦੇ ਮੌਤ ਦੇ ਵਾਰੰਟ ਸਨ। ਸ: ਚਰਨਜੀਤ ਸਿੰਘ ਵਰਗੇ ਕੱਟੜ ਕਾਂਗਰਸੀ ਐਮ. ਪੀ. ਅਤੇ ਸ: ਇੰਦਰਜੀਤ ਸਿੰਘ ਸਾਬਕਾ ਚੇਅਰਮੈਨ ਪੰਜਾਬ ਐਂਡ ਸਿੰਧ ਬੈਂਕ ਨੂੰ ਵੀ ਬਖ਼ਸ਼ਿਆ ਨਹੀਂ ਗਿਆ ਤੇ ਇਨ੍ਹਾਂ ਇਕੱਲਿਆਂ ਦਾ ਹੀ ਕਰੋੜਾਂ ਦਾ ਮਾਲ ਲੁੱਟ ਪੁੱਟ ਕੇ ਫੈਕਟਰੀਆਂ ਤੇ ਮਕਾਨ ਫੂਕ ਦਿੱਤੇ ਗਏ। ਇਸ ਤੋਂ ਵੱਡੀ ਗੱਲ ਉਸ ਵੇਲੇ ਦੇ ਮੀਡੀਏ ਦੀ ਸੀ। ਦੂਰਦਰਸ਼ਨ (ਟੀ. ਵੀ.) ਜੋ ਸਰਕਾਰ ਦੀ ਨਿਜੀ ਟੈਲੀਕਾਸਟ ਏਜੰਸੀ ਹੈ, ਪ੍ਰਧਾਨ ਮੰਤਰੀ ਦੀ ਹਾਜ਼ਰੀ ਵਿਚ 'ਖ਼ੂਨ ਕਾ ਬਦਲਾ ਖ਼ੂਨ ਸੇ ਲੇਂਗੇ' ਦੇ ਨਾਹਰੇ ਟੈਲੀਕਾਸਟ ਕਰਦਾ ਹੈ ਤੇ ਉਸ ਵੇਲੇ ਦੀ ਸਰਕਾਰ ਇਹਨਾਂ ਘਟਨਾਵਾਂ ਦੀ ਜੁਡੀਸ਼ੀਅਲ ਜਾਂਚ ਕਰਾਉਣ ਤੋਂ ਵੀ ਇਨਕਾਰ ਕਰਦੀ ਹੈ ਤਾਂ ਇਸ ਤੋਂ ਵੱਧ ਹੋਰ ਕਿਹੜੇ ਸਬੂਤ ਦੀ ਲੋੜ ਹੈ। ਜਾਂਚ ਤਾਂ ਇਕ ਪਾਸੇ ਰਹੀ ਹਕੂਮਤ ਦੇ ਪੁਰਜ਼ੇ (ਮੰਤਰੀ) ਜਿਹਨਾਂ ਨੇ ਇਸ ਕਤਲੇਆਮ ਵਿਚ ਰੱਜ ਕੇ ਆਪਣੇ ਦਿਲ ਦੇ ਚਾਅ ਪੂਰੇ ਕੀਤੇ ਉਹਨਾਂ ਨੂੰ ਇਸ ਕੋਝੀ ਕਰਤੂਤ ਦਾ ਇਨਾਮ ਫਿਰ ਐਮ. ਪੀ. ਅਤੇ ਮੰਤਰੀ ਬਣਾ ਕੇ ਦਿੱਤਾ ਗਿਆ। ਦੂਜੇ ਪਾਸੇ ਇਸ ਕਤਲੇਆਮ ਦਾ ਸ਼ਿਕਾਰ ਹੋਣ ਵਾਲੇ ਅੱਜ ਵੀ ਇਨਸਾਫ਼ ਲਈ ਦਰ-ਦਰ ਦੀਆਂ ਠੋਕਰਾਂ ਖਾ ਰਹੇ ਹਨ। ਇਸ ਕਾਂਡ ਨੂੰ ਬੀਤਿਆਂ 20 ਸਾਲ ਤੋਂ ਜ਼ਿਆਦਾ ਸਮਾਂ ਬੀਤ ਚੁੱਕਾ ਹੈ। ਅੱਜ ਵੀ 3000 ਤੋਂ ਵੱਧ ਸਿੱਖ ਵਿਧਵਾਵਾਂ ਦਿੱਲੀ ਦੀਆਂ ਵਿਧਵਾ-ਕਾਲੋਨੀਆਂ ਵਿਚ ਬੈਠੀਆਂ ਇਨਸਾਫ਼ ਦੀ ਮੰਗ ਕਰ ਰਹੀਆਂ ਹਨ। ਇਸ ਸੰਬੰਧ ਵਿਚ ਕਈ ਕਮਿਸ਼ਨ ਸਥਾਪਤ ਕੀਤੇ ਗਏ, ਕਮਿਸ਼ਨ ਬੈਠੇ ਤੇ ਚਲੇ ਗਏ ਪਰ ਇਨਸਾਫ਼ ਦੀ ਕੋਈ ਗੱਲ ਨਹੀਂ। ਸਿੱਖ ਕੌਮ ਨਾਲ ਡਰਾਮੇਬਾਜ਼ੀਆਂ ਹੋ ਰਹੀਆਂ ਹਨ। ਦੋਸ਼ੀਆਂ ਨੂੰ ਫੜਿਆ ਤੇ ਛੱਡ ਦਿੱਤਾ ਗਿਆ ਤੇ ਹੋਰ ਵੀ ਦੁੱਖ ਦੀ ਗੱਲ, ਕਈਆਂ ਨੂੰ ਫਿਰ ਮੰਤਰੀ ਪਦ ਨਾਲ ਨਿਵਾਜਿਆ ਗਿਆ ਹੈ। ਜਿਹਨਾਂ ਦਾ ਸਭ ਕੁਝ ਲੁੱਟ ਗਿਆ, ਉਹਨਾਂ ਦੀਆਂ ਅੱਖਾਂ 20 ਸਾਲ ਬਾਅਦ ਵੀ ਇਨਸਾਫ਼ ਲਈ ਤਰਸ ਰਹੀਆਂ ਹਨ ਤੇ ਉਹਨਾਂ ਦੀਆਂ ਤਰਸ ਰਹੀਆਂ ਅੱਖਾਂ ਤੇ ਰੂਹ ਵਿਚੋਂ ਅੱਜ ਵੀ ਇਨਸਾਫ਼ ਨਾ ਮਿਲਣ ਕਰਕੇ ਇਕਬਾਲ ਦਾ ਇਹ ਮਿਸਰਾ ਨਿਕਲ ਰਿਹਾ ਹੈ :

*ਮੁਦਤੇਂ ਗੁਜ਼ਰੀ ਹੈਂ ਇਤਨੀ ਰੰਜੋ-ਗ਼ਮ ਸਹਿਤੇ ਹੂਏ।*
*ਸ਼ਰਮ ਸੀ ਆਤੀ ਹੈ ਮੁਝੇ ਇਸ ਵਤਨ ਕੋ ਵਤਨ ਕਹਿਤੇ ਹੂਏ।*



# ਸਿੰਘੋਂ ਕੀ ਸਲਤਨਤ ਕਾ ਹੈ ਪੌਦਾ ਲਗਾ ਚਲੇ

ਅੱਜ ਸਮੁੱਚਾ ਸਿੱਖ ਜਗਤ ਦਸ਼ਮੇਸ਼ ਪਿਤਾ ਗੁਰੂ ਗੋਬਿੰਦ ਸਿੰਘ ਜੀ ਦੇ ਲਖ਼ਤੇ-ਜਿਗਰ ਚਾਰ ਸਾਹਿਬਜ਼ਾਦਿਆਂ, ਮਾਤਾ ਗੁਜਰੀ ਜੀ ਅਤੇ ਉਹਨਾਂ ਮਹਾਨ ਸਿੰਘਾਂ ਦੀ ਸ਼ਹਾਦਤ ਦੀ ਤੀਜੀ ਸ਼ਤਾਬਦੀ ਮਨਾ ਰਿਹਾ ਹੈ ਜਿਹਨਾਂ ਨੇ ਕੌਮ ਲਈ ਆਪਣਾ ਸਭ ਕੁਝ ਕੁਰਬਾਨ ਕਰ ਦਿੱਤਾ। ਸ਼ਹੀਦੀ ਦੀ ਇਹ ਮਹਾਨ ਪ੍ਰੰਪਰਾ ਸਿੱਖ ਇਤਿਹਾਸ ਨਾਲ ਮੁੱਢ ਤੋਂ ਜੁੜੀ ਹੋਈ ਹੈ। ਸਿੱਖੀ ਦੇ ਇਸ ਮਹਿਲ ਅੰਦਰ ਦਾਖਲ ਹੋਣ ਲਈ ਪਹਿਲਾਂ ਸੀਸ ਤਲੀ ਤੇ ਰੱਖਣਾ ਪੈਂਦਾ ਹੈ। ਜਗਤ ਗੁਰੂ, ਗੁਰੂ ਨਾਨਕ ਦੇਵ ਜੀ ਨੇ, ਇਸ ਮਹਿਲ ਦੀ ਨੀਂਹ ਰੱਖਣ ਲੱਗਿਆਂ ਪਹਿਲੀ ਇੱਟ ਹੀ ਕੁਰਬਾਨੀ ਦੀ ਰੱਖੀ, ਸਿੱਖ ਸਤਿਗੁਰੂਆਂ ਨੇ "ਸਿਰੁ ਦੀਜੈ ਕਾਣਿ ਨ ਕੀਜੈ" ਦਾ ਸਬਕ ਕੇਵਲ ਕਾਗਜ਼ਾਂ ਵਿਚ ਜਾਂ ਨਿਰ੍ਹਾ ਜ਼ਬਾਨੀ ਕਲਾਮੀ ਨਹੀਂ ਪੜ੍ਹਾਇਆ ਸਗੋਂ ਗੁਰੂ ਅਰਜਨ ਦੇਵ ਜੀ ਤੇ ਗੁਰੂ ਤੇਗ ਬਹਾਦਰ ਜੀ ਨੇ ਅਸੂਲ ਦੀ ਬਰਕਰਾਰੀ ਲਈ ਸ਼ਹੀਦੀਆਂ ਪ੍ਰਾਪਤ ਕੀਤੀਆਂ ਹਨ। ਇਤਿਹਾਸ ਦੇ ਪੰਨਿਆਂ ਨੂੰ ਫੋਲੀਏ ਤਾਂ ਇਕ ਗੱਲ ਸਪੱਸ਼ਟ ਨਜ਼ਰ ਆਉਂਦੀ ਹੈ ਕਿ ਸਾਡੇ ਬਜ਼ੁਰਗ ਇਤਨੇ ਉੱਚੇ-ਸੁੱਚੇ, ਇਤਨੇ ਨਿਰਭੈ ਤੇ ਬਹਾਦਰ ਸਨ ਕਿ ਵੈਰੀ ਵੀ ਉਹਨਾਂ ਦੀ ਉਪਮਾ ਕਰਨੋਂ ਨਾ ਰਹਿ ਸਕੇ। ਉਸ ਸਮੇਂ ਦੇ ਮੁਸਲਮਾਨ ਲਿਖਾਰੀਆਂ ਦੀਆਂ ਲਿਖਤਾਂ ਪੜ੍ਹ ਕੇ ਤਨ ਤੇ ਮਨ ਵਿਚ ਝਰਨਾਹਟ ਤੇ ਥਰਥਰੀ ਪੈਦਾ ਹੋ ਜਾਂਦੀ ਹੈ। ਕਿੰਨੀਆਂ ਮੁਸੀਬਤਾਂ ਝੱਲ ਕੇ ਕੁਰਬਾਨੀਆਂ ਕਰਕੇ ਉਹਨਾਂ ਨੇ ਆਪਣੇ ਧਰਮ ਦਾ ਝੰਡਾ ਉੱਚਾ ਰੱਖਿਆ ਤੇ ਖ਼ਾਲਸਾਈ ਨਿਸ਼ਾਨ ਝੁਲਾਏ। ਉਹਨਾਂ ਨੇ ਧਰਮ ਛੱਡ ਕੇ, ਪਤਿਤ ਹੋ ਕੇ, ਜੀਉਂਦਿਆਂ ਰਹਿਣ ਨਾਲੋਂ ਮੌਤ ਨੂੰ ਚੰਗੇਰਾ ਸਮਝਿਆ ਤੇ ਉਹਨਾਂ ਦੀ ਨਿੱਤ ਦੀ ਅਰਦਾਸ ਵਿਚ ਲਾਲਸਾ ਇਹ ਹੁੰਦੀ ਸੀ ਕਿ 'ਸਾਡਾ ਸਿਰ ਜਾਵੇ ਤਾਂ ਜਾਵੇ ਪਰ ਸਿੱਖੀ ਸਿਦਕ ਨਾ ਜਾਵੇ'। ਉਹਨਾਂ ਦੀਆਂ ਖੋਪਰੀਆਂ ਲਾਹੀਆਂ ਗਈਆਂ, ਆਰਿਆਂ ਨਾਲ ਸਰੀਰ ਦੋ-ਫਾੜ ਕੀਤੇ ਗਏ, ਚਰਖੜੀਆਂ ਤੇ ਚਾੜ੍ਹ ਕੇ ਸਰੀਰ ਰੂੰ ਵਾਂਗ ਤੂੰਬਾ-ਤੂੰਬਾ ਕੀਤਾ ਗਿਆ, ਦੇਗਾਂ ਵਿਚ ਉਬਾਲੇ ਗਏ ਪਰ ਉਹ ਖ਼ੁਸ਼ੀ-ਖ਼ੁਸ਼ੀ ਸ਼ਹੀਦ ਹੋ ਗਏ ਜਿਵੇਂ ਮੌਤ ਮਹਾਂ ਅਨੰਦ ਹੁੰਦੀ ਹੈ। ਸਭ ਤੋਂ ਵੱਡੀ ਗੱਲ ਤਾਂ ਇਹ ਹੈ ਕਿ ਕਿਸੇ ਨੇ ਵੀ ਆਪਣੀ ਜਾਨ ਨੂੰ ਆਪਣੇ ਅਸੂਲਾਂ ਤੋਂ ਪਿਆਰਾ ਨਾ ਬਣਨ ਦਿੱਤਾ ਤੇ ਕੌਮ ਵਲੋਂ ਸਰਬੱਤ ਦੇ ਭਲੇ ਲਈ ਲੜੇ ਜਾ ਰਹੇ ਧਰਮ-ਯੁੱਧ ਤੋਂ ਮੁੱਖ ਨਾ ਮੋੜਿਆ। ਇਤਿਹਾਸ ਇਹ ਵੀ ਗਵਾਹੀ ਭਰਦਾ ਹੈ ਕਿ ਜਦੋਂ ਨਾਦਰਸ਼ਾਹ ਵਰਗਾ ਜ਼ਾਲਮ, ਜਿਹੜਾ ਹਿੰਦੋਸਤਾਨ ਦੀ ਆਬਰੂ ਨੂੰ ਪੈਰਾਂ ਹੇਠ ਰੋਲ ਕੇ ਜਿੱਤ ਦੇ ਦਮਗਜੇ ਗਜਾ ਰਿਹਾ ਸੀ ਤਾਂ ਗੁਰੂ ਕੇ ਲਾਡਲੇ ਸਿੰਘਾਂ ਨੇ ਇਸਦਾ ਰਸਤਾ ਰੋਕ ਕੇ ਇਸਨੂੰ ਕੁੰਭਕਰਨੀ ਨੀਂਦ ਵਿਚੋਂ ਜਗਾ ਕੇ ਇਹ ਦੱਸ ਦਿੱਤਾ ਕਿ ਕਲਗੀਧਰ ਦੇ ਸ਼ੇਰ ਇੱਜ਼ਤ ਨਾਲ ਜੀਉਂਦੇ ਹਨ ਤੇ ਅਣਖ ਨਾਲ ਮਰ ਮਿਟਦੇ ਹਨ। ਜਦੋਂ ਨਾਦਰ ਨੇ ਕਲਗੀਧਰ ਦੇ ਦੁਲਾਰਿਆਂ ਦੇ ਘਰ-ਘਾਟ ਉਜਾੜਨ ਦੀ ਗੱਲ ਕਹੀ ਤਾਂ ਉਸ ਨੂੰ ਦੱਸਿਆ ਗਿਆ ਕਿ ਇਹਨਾਂ ਦੇ ਘਰ ਘੋੜਿਆਂ ਦੀਆਂ ਕਾਠੀਆਂ ਹੀ ਹਨ, ਇਕ ਘੋੜਾ, ਕੰਬਲ, ਤਲਵਾਰ, ਬੰਦੂਕ ਤੇ ਤਨ ਢੱਕਣ ਜੋਗੇ

ਕੱਪੜੇ ਹੀ ਇਹਨਾਂ ਦੀ ਜਾਇਦਾਦ ਹਨ, ਹੋਰ ਇਹਨਾਂ ਦੀ ਕੋਈ ਜਾਇਦਾਦ ਹੈ ਹੀ ਨਹੀਂ। ਕਿਉਂਕਿ ਇਹ ਜਾਣਦੇ ਸਨ ਕਿ ਵੱਡੀਆਂ ਜਾਇਦਾਦਾਂ ਬਣਾਉਣ ਵਾਲੇ ਕੌਮ ਦੀ ਕਿਸਮਤ ਨਹੀਂ ਬਣਾ ਸਕਦੇ। ਕੌਮ ਦੀ ਕਿਸਮਤ ਤਾਂ ਮਸਤ-ਮਲੰਗ ਹੀ ਬਣਾ ਸਕਦੇ ਹਨ। ਕੌਮਾਂ ਦੀ ਕਿਸਮਤ ਤਾਂ ਮਨੁੱਖੀ ਆਜ਼ਾਦੀ ਦੀ ਸ਼ਮ੍ਹਾਂ ਤੇ ਸੜਨ ਵਾਲੇ ਪਰਵਾਨੇ ਹੀ ਬਣਾ ਸਕਦੇ ਹਨ। ਜਿਹੜੇ ਅਖੌਤੀ, ਸਿੱਖ ਪੰਥ ਤੇ ਸਿੱਖੀ ਆਦਰਸ਼ਾਂ ਨਾਲੋਂ ਆਪਣੇ ਧਨ ਜਾਇਦਾਦ ਨੂੰ ਵਧੇਰੇ ਤਰਜੀਹ ਦਿੰਦੇ ਹਨ, ਅਸਲ ਵਿਚ ਉਹ ਸਿੱਖ ਨਹੀਂ ਹਨ। ਸਿੱਖ ਤਾਂ ਪੰਥਕ ਹਿਤਾਂ ਤੋਂ ਆਪਣਾ ਧਨ, ਜਾਇਦਾਦ, ਆਪਣਾ ਸਰੀਰ ਤੇ ਸਭ ਕੁਝ ਕੁਰਬਾਨ ਕਰ ਦਿੰਦਾ ਹੈ। ਸਿੱਖ ਜਿਸ ਦਿਨ ਅੰਮ੍ਰਿਤ ਛਕ ਕੇ ਸਿੱਖੀ ਦੀ ਪਉੜੀ ਦੇ ਪਹਿਲੇ ਡੰਡੇ ਤੇ ਪੈਰ ਰਖਦਾ ਹੈ, ਉਸੇ ਦਿਨ ਹੀ ਆਪਣਾ ਤਨ, ਮਨ, ਧਨ ਸਭ ਗੁਰੂ ਨੂੰ ਸੌਂਪ ਦਿੰਦਾ ਹੈ। ਉਸ ਦਿਨ ਤੋਂ ਫਿਰ ਸਿੱਖ ਪੰਥ ਲਈ ਜੀਉਂਦਾ ਹੈ ਤੇ ਪੰਥ ਲਈ ਹੀ ਮਰਦਾ ਹੈ। 'ਮੈਂ ਮਰਾਂ ਪੰਥ ਜੀਵੇ' ਇਸਦਾ ਨਿਸ਼ਾਨਾ ਹੁੰਦਾ ਹੈ। ਸਿੱਖੀ ਦੇ ਘਰ ਵਿਚ ਤਾਂ "ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ, ਹੁਕਮਿ ਮੰਨਿਐ ਪਾਈਐ।" ਦੇ ਸਿਧਾਂਤ ਤੇ ਚੱਲ ਕੇ ਹੀ ਪ੍ਰਵੇਸ਼ ਕਰ ਸਕੀਦਾ ਹੈ।

ਇਹ ਹੀ ਆਦਰਸ਼ ਸੀ ਚਾਰ ਸਾਹਿਬਜ਼ਾਦਿਆਂ ਦਾ, ਜਿਹਨਾਂ ਨੇ ਆਪਣੇ ਆਪ ਨੂੰ ਨਿਛਾਵਰ ਕਰ ਦਿੱਤਾ ਤੇ ਕੌਮ ਦੀ ਤਕਦੀਰ ਆਪਣੇ ਖ਼ੂਨ ਨਾਲ ਲਿਖ ਦਿੱਤੀ। ਅਸੀਂ ਚਾਰ ਸਾਹਿਬਜ਼ਾਦਿਆਂ ਦੀ ਵਡਿਆਈ ਕੇਵਲ ਇਸ ਲਈ ਹੀ ਨਹੀਂ ਕਰਦੇ ਕਿ ਇਨ੍ਹਾਂ ਦਾ ਜਨਮ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਘਰ ਹੋਇਆ ਸੀ ਸਗੋਂ ਇਸਦਾ ਅਸਲ ਕਾਰਨ ਇਹ ਹੈ ਕਿ ਉਹਨਾਂ ਦੀ ਮੌਤ ਕੁਰਬਾਨੀ ਦੇ ਘਰ ਹੋਈ ਹੈ। ਸ਼ਹਾਦਤ ਨੂੰ ਜਿਸ ਤਰ੍ਹਾਂ ਉਹਨਾਂ ਨੇ ਖਿੜੇ ਮੱਥੇ ਪ੍ਰਵਾਨ ਕੀਤਾ, ਜਿਸ ਤਰ੍ਹਾਂ ਮੌਤ ਨੂੰ ਰੀਝਾਇਆ, ਉਹ ਬੇਮਿਸਾਲ ਹੈ। ਸੱਚ ਪੁੱਛੋ ਤਾਂ ਇਹ ਸਾਹਿਬਜ਼ਾਦਿਆਂ ਦੀ ਕੁਰਬਾਨੀ ਹੀ ਹੈ ਜਿਸ ਨੇ ਸਿੱਖ ਲਹਿਰ ਨੂੰ ਇਨਕਲਾਬੀ ਰਸਤੇ ਤੇ ਤੋਰਿਆ ਹੈ। ਭਾਵੇਂ ਬਾਬਾ ਬੰਦਾ ਸਿੰਘ ਬਹਾਦਰ ਕੋਲ ਐਸਾ ਕੋਈ ਸਾਜ਼ੋ-ਸਾਮਾਨ ਨਹੀਂ ਸੀ ਜੋ ਪੰਜਾਬੀਆਂ ਨੂੰ ਹਲੂਣ ਦਿੰਦਾ, ਉਸਨੇ ਪੰਜਾਬ ਵਿਚ ਆ ਕੇ ਹੋਕਾ ਦਿੱਤਾ ਸੀ, ਤੁਹਾਨੂੰ ਚਮਕੌਰ ਯਾਦ ਕਰਦਾ ਹੈ, ਤੁਹਾਨੂੰ ਸਰਹੰਦ ਬੁਲਾਉਂਦੀ ਹੈ, ਆਓ! ਉਹਨਾਂ ਮਹਿਲ ਤੇ ਦੀਵਾਰਾਂ ਨੂੰ ਢਾਹੀਏ ਜਿੱਥੇ ਜਬਰ ਸ਼ਹਿਨਸ਼ਾਹੀਅਤ ਨੇ ਡੇਰਾ ਜਮਾਇਆ ਹੋਇਆ ਹੈ। ਆਖਰ ਇਸ ਵੰਗਾਰ ਦਾ ਪੂਰਾ ਸਤਿਕਾਰ ਹੋਇਆ ਤੇ ਸ਼ਹੀਦੀਆਂ ਦੀ ਬਰਕਤ ਨਾਲ ਫਤਿਹਗੜ੍ਹ ਆਬਾਦ ਹੋਇਆ। ਸਾਹਿਬਜ਼ਾਦਿਆਂ ਦੀ ਸ਼ਹਾਦਤ ਨੇ ਸਾਡੇ ਇਤਿਹਾਸ ਨੂੰ ਸਹੀ ਪਾਸੇ ਤੁਰਨ ਲਈ ਸੁਚੱਜੀ ਤੇ ਸ਼ਕਤੀਸ਼ਾਲੀ ਅਗਵਾਈ ਦਿੱਤੀ ਹੈ। ਇਸ ਕਰਕੇ ਇਹਨਾਂ ਛੋਟੀ ਉਮਰ ਦੇ ਸ਼ਹੀਦਾਂ ਨੂੰ ਬਾਬਾ ਕਹਿ ਕੇ ਸਤਿਕਾਰਿਆ ਜਾਂਦਾ ਹੈ।

ਦਸ਼ਮੇਸ਼ ਜੀ ਦੇ ਦੋ ਸਾਹਿਬਜ਼ਾਦੇ ਚਮਕੌਰ ਦੇ ਮੈਦਾਨ ਵਿਚ ਤੇ ਦੋ ਛੋਟੇ ਸਾਹਿਬਜ਼ਾਦੇ ਸਰਹੰਦ ਅੰਦਰ ਸ਼ਹੀਦ ਹੋ ਗਏ। ਚਾਰੇ ਬੱਚਿਆਂ ਦੇ ਸ਼ਹੀਦ ਹੋਣ ਤੇ ਵੀ ਕਲਗੀਧਰ ਪਾਤਸ਼ਾਹ ਮੋਹਗ੍ਰਸਤ ਨਹੀਂ ਹੋਏ। ਸਗੋਂ ਬੜੇ ਫ਼ਖਰ ਨਾਲ ਕਿਹਾ :

*ਇਨ ਪੁਤ੍ਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ।*
*ਚਾਰ ਮੂਏ ਤੋ ਕਿਆ ਭਯਾ, ਜੀਵਤ ਕਈ ਹਜ਼ਾਰ।*

ਇਕ ਗੱਲ ਹੋਰ ਧਿਆਨਯੋਗ ਹੈ ਕਿ ਜਿਸ ਪਿਤਾ ਦੇ ਚਾਰੇ ਬੱਚੇ ਹਫ਼ਤੇ ਵਿਚ ਸ਼ਹੀਦ ਹੋ ਗਏ ਹਨ, ਉਹਨਾਂ ਦੇ ਹਿਰਦੇ ਦੀ ਅਵਸਥਾ ਨੂੰ ਸਮਝਣਾ ਕੋਈ ਸੌਖੀ ਗੱਲ ਨਹੀਂ। ਦਸ਼ਮੇਸ਼ ਜੀ ਨੇ ਪੁੱਤਰਾਂ ਨੂੰ ਅੱਖਾਂ ਸਾਹਵੇਂ ਕੁਰਬਾਨ ਕਰਕੇ ਸੰਸਾਰ ਵਿਚ ਨਵਾਂ ਇਤਿਹਾਸ ਸਿਰਜ ਦਿੱਤਾ ਤੇ ਕਰਤੇ ਦੇ ਘਰ ਦੀ ਅਮਾਨਤ ਨੂੰ ਸ਼ੁਕਰਾਨਾ ਕਰਦੇ ਹੋਏ ਵਾਪਸ ਕੀਤਾ। ਇਕ ਕਵੀ ਨੇ ਲਿਖਿਆ ਹੈ :

*ਖ਼ੁਸ਼ੀ ਨਾਲ ਕੁਰਬਾਨੀਆਂ ਦੇਣ ਚੱਲੇ, ਜੋੜੀ ਏਸ ਪਾਸੇ ਜੋੜੀ ਓਸ ਪਾਸੇ।*
*ਓਸ ਵੇਲੇ ਸਰਕਾਰ ਨੂੰ ਖਿਚ ਹੈਸੀ, ਥੋੜੀ ਏਸ ਪਾਸੇ ਥੋੜੀ ਓਸ ਪਾਸੇ।*
*ਇਹ ਤਾਂ ਕੋਈ ਵੀ ਆਖ ਨਹੀਂ ਸਕਦਾ, ਜੇ ਜੋੜੀ ਏਸ ਪਾਸੇ ਤੋੜੀ ਓਸ ਪਾਸੇ।*
*ਚਾਰੇ ਲਾਲ ਦਸ਼ਮੇਸ਼ ਨੇ ਵਾਰ ਕੇ ਤੇ ਤੋੜੀ ਏਸ ਪਾਸੇ, ਜੋੜੀ ਓਸ ਪਾਸੇ।*

ਮਿਰਜ਼ਾ ਮੁਹੰਮਦ ਅਬਦੁਲ ਗਨੀ ਨੇ 'ਜ਼ੋਹਰਿ ਤੇਗ' ਨਾਂ ਹੇਠ ਵੱਡੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਲਿਖੀ ਹੈ। ਇਸ ਕਾਵਿ ਪ੍ਰਸੰਗ ਦੇ ਸ਼ਿਅਰ ਕਲਗੀਧਰ ਜੀ ਦੇ ਜੀਵਨ ਦੀ ਝਲਕ ਸਾਡੇ ਸਾਹਮਣੇ ਇਸ ਤਰ੍ਹਾਂ ਰੱਖਦੇ ਹਨ :

*ਬੇਟੇ ਕੇ ਕਤਲ ਹੋਨੇ ਕੀ ਪਹੁੰਚੀ ਜੂੰਹੀ ਖਬਰ।*
*ਜਾਨਾ ਯਿ ਬਾਪ ਨੇ ਹੂਆ ਕਤਲ ਵੁਹ ਪਿਸਰ।*
*ਸ਼ੁਕਰ ਅਕਾਲ ਪੁਰਖ ਕਾ ਕੀਆ ਤਬ ਉਠਾ ਕੇ ਸਰ।*
*ਔਰ ਅਰਜ਼ ਕੀ ਕਿ ਬੰਦਾ ਪੇ ਕ੍ਰਿਪਾ ਕੀ ਕਰ ਨਜ਼ਰ।*
*ਮੁਝ ਪਰ ਸੇ ਆਜ ਤੇਰੀ ਅਮਾਨਤ ਅਦਾ ਹੂਈ।*
*ਬੇਟੇ ਕੀ ਜਾਂ ਧਰਮ ਕੀ ਖ਼ਾਤਰ ਫ਼ਿਦਾ ਹੂਈ।*

ਕਿਤਨਾ ਉੱਚਾ ਆਦਰਸ਼ ਹੈ ਸਾਹਿਬੇ-ਕਮਾਲ ਗੁਰੂ ਗੋਬਿੰਦ ਸਿੰਘ ਜੀ ਦਾ। ਗੁਰੂ ਜੀ ਦਾ ਪਰਿਵਾਰ, ਮਾਤਾ, ਪਿਤਾ ਅਤੇ ਸਾਹਿਬਜ਼ਾਦੇ ਸ਼ਹੀਦ ਹੋ ਗਏ ਪ੍ਰੰਤੂ 'ਇਨ ਗ਼ਰੀਬ ਸਿੱਖਨ ਕੋ ਦਿਉਂ ਪਾਤਸ਼ਾਹੀ' ਦਾ ਨਿਸ਼ਾਨਾ ਅੱਖੋਂ ਓਹਲੇ ਨਹੀਂ ਹੋਣ ਦਿੱਤਾ। ਸਾਰਾ ਰਾਜ ਭਾਗ, ਸਾਰੇ ਸੁਖ ਗਵਾ ਕੇ ਜਦੋਂ ਸਾਬੋ ਕੀ ਤਲਵੰਡੀ ਇਹ 'ਗ਼ਰੀਬ ਸਿਖਨ' ਮੁੜ ਸਤਿਗੁਰੂ ਦੇ ਹਜ਼ੂਰ ਹਾਜ਼ਰ ਹੋਏ ਅਤੇ ਆਪ ਦੇ ਸਾਹਿਬਜ਼ਾਦਿਆਂ ਦੀ ਗੱਲ ਹੋਈ ਤਾਂ ਵੀ ਆਪ ਨੇ ਸਿੱਖਾਂ ਨੂੰ ਆਪਣੇ ਨਿਸ਼ਾਨੇ ਦੀ ਚਿਤਾਵਨੀ ਦਿੰਦੇ ਹੋਏ 'ਇਨ ਪੁਤ੍ਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ' ਕਹਿ ਕੇ ਗ਼ਰੀਬ ਸਿੱਖਾਂ ਦੇ ਹੌਸਲੇ ਬੁਲੰਦ ਕੀਤੇ। ਇਸ ਤੋਂ ਇਹ ਗੱਲ ਸਪੱਸ਼ਟ ਹੈ ਕਿ ਕਲਗੀਧਰ ਪਾਤਸ਼ਾਹ ਦਾ ਗ਼ਰੀਬ ਸਿੱਖਨ ਨੂੰ ਵਡਿਆਈ ਦਿਵਾਉਣ ਦਾ ਨਿਸ਼ਾਨਾ ਹਮੇਸ਼ਾ ਆਪ ਦੇ ਸਾਹਮਣੇ ਰਿਹਾ ਜੋ ਸਿੱਖ ਵਿਚਾਰਧਾਰਾ ਦੇ ਇਨਕਲਾਬ ਦਾ ਸਿਖਰ ਹੈ।

ਪਰ ਹੈਰਾਨੀ ਤਾਂ ਹੁੰਦੀ ਹੈ ਜਦੋਂ ਅਸੀਂ ਕਲਗੀਧਰ ਪਿਤਾ ਵਲੋਂ ਬਖ਼ਸ਼ੀ ਪਾਤਸ਼ਾਹੀ ਨੂੰ

ਪੈਰਾਂ ਹੇਠ ਰੋਲ ਕੇ ਫਿਰ ਨਿਤਾਣੇ ਤੇ ਨਿਮਾਣੇ ਬਣ ਕੇ ਦਰ-ਦਰ ਤੇ ਭਟਕਦੇ ਫਿਰਦੇ ਹਾਂ। ਜਿਹਨਾਂ ਆਦਰਸ਼ਾਂ ਨੂੰ ਸਾਹਮਣੇ ਰੱਖ ਕੇ ਕਲਗੀਧਰ ਦੇ ਸਾਹਿਬਜ਼ਾਦਿਆਂ ਨੇ ਕੁਰਬਾਨੀ ਦਿੱਤੀ ਉਹ ਆਦਰਸ਼ ਸਾਨੂੰ ਬਿਲਕੁਲ ਭੁੱਲ ਚੁੱਕੇ ਹਨ। ਮਹਾਨ ਵਿਰਸੇ ਦਾ ਵਾਰਸ ਹੁੰਦਿਆਂ ਹੋਇਆਂ ਵੀ ਅੱਜ ਦਾ ਸਿੱਖ ਨੌਜਵਾਨ ਆਤਮਹੀਣ ਤੇ ਸਾਹਸ ਹੀਣ ਹੋਇਆ ਪਿਆ ਹੈ। ਆਪਣੇ ਵੱਡਮੁੱਲੇ ਇਤਿਹਾਸ ਤੋਂ ਨਾਵਾਕਫ, ਆਪਣੇ ਵੱਡਮੁੱਲੇ ਧਰਮ ਤੇ ਰਵਾਇਤਾਂ ਤੋਂ ਅਣਜਾਣ ਅੱਜ ਦੇ ਇਸ ਨੌਜਵਾਨ ਦੇ ਕਦਮ ਧਾਰਮਿਕ, ਆਰਥਿਕ, ਸੱਭਿਆਚਾਰਕ ਅਤੇ ਰਾਜਨੀਤਿਕ ਗਿਰਾਵਟ ਵੱਲ ਵਧਦੇ ਜਾ ਰਹੇ ਹਨ। ਅੱਜ ਸਰੂਪ ਵੀ ਅਲੋਪ ਹੁੰਦਾ ਜਾ ਰਿਹਾ ਹੈ ਸਿਧਾਂਤ ਤਾਂ ਲੱਭਦਾ ਹੀ ਨਹੀਂ। ਸਿੱਖੀ ਤੋਂ ਪਤਿਤ ਹੋ ਕੇ ਅੱਜ ਦੇ ਮਾਡਰਨ ਲੋਕਾਂ ਨੇ ਆਪਣੀਆਂ ਕਮਜ਼ੋਰੀਆਂ ਨੂੰ ਛੁਪਾਉਣ ਲਈ ਕਈ ਨਵੇਂ-ਨਵੇਂ ਨਾਂ ਘੜ ਲਏ ਹਨ, ਜਿਹੜੇ ਕਿ ਸਿੱਖੀ ਦੇ ਬਿਲਕੁਲ ਉਲਟ ਹਨ। ਜਿਹਾ ਕਿ 'Clean Shaven Sikh'। ਅੱਜ ਅਖਬਾਰਾਂ ਦੇ ਮੈਟਰੀਮੋਨੀਅਲ ਕਾਲਮ ਇਹਨਾਂ ਅੱਖਰਾਂ ਨਾਲ ਭਰੇ ਹੋਏ ਮਿਲਦੇ ਹਨ। ਇਹ ਸਰਾਸਰ ਧੋਖਾ ਹੈ। ਸਿੱਖੀ ਵਿਚ ਅਜਿਹਾ ਕੋਈ ਨਾਂ ਨਹੀਂ ਹੈ। ਸਿੱਖ ਨਾਲ 'Clean Shaven' ਸ਼ਬਦ ਵਰਤਣਾ ਬੜੀ ਗੁੱਝੀ ਚਾਲ ਹੈ ਜੋ ਸਾਡੇ ਨੌਜਵਾਨਾਂ ਨੂੰ ਸਿੱਖੀ ਤੋਂ ਦੂਰ ਲਿਜਾ ਰਹੀ ਹੈ। ਸਿੱਖ ਦੀ ਪਹਿਲੀ ਨਿਸ਼ਾਨੀ ਕੇਸ ਹਨ। ਬਿਨਾਂ ਕੇਸਾਂ ਤੋਂ ਕੋਈ ਵੀ ਸਿੱਖ ਨਹੀਂ ਹੋ ਸਕਦਾ। ਦੁਨਿਆਵੀ ਫੈਸ਼ਨਾਂ ਪਿੱਛੇ ਧਰਮ ਛੱਡਣ ਵਾਲਿਓ, ਸਰਹੰਦ ਵਿਚ ਸ਼ਹੀਦ ਹੋਣ ਵਾਲੇ ਛੋਟੇ ਸਾਹਿਬਜ਼ਾਦਿਆਂ ਦੀ ਗਾਥਾ ਨੂੰ ਆਪਣੇ ਅੰਦਰ ਥਾਂ ਦਿਓ ਤੇ ਸੁਣੋ ਉਹਨਾਂ ਦਾ ਸੰਦੇਸ਼ ਜੋ ਉਹਨਾਂ ਨੇ ਵਜ਼ੀਰ ਖ਼ਾਨ ਵਲੋਂ ਦਿੱਤੇ ਲਾਲਚਾਂ ਨੂੰ ਠੋਹਕਰ ਮਾਰਦਿਆਂ ਹੋਇਆਂ ਕੌਮ ਨੂੰ ਦਿੱਤਾ ਸੀ ਤੇ ਜਿਸਨੂੰ ਕਵੀ ਨੇ ਇਸ ਤਰ੍ਹਾਂ ਕਲਮਬੰਦ ਕੀਤਾ ਹੈ :

*ਜੁੱਤੀ ਦੀ ਇਕ ਠੋਹਕਰ ਲਾ ਕੇ ਤਾਜ ਤਖ਼ਤ ਠੁਕਰਾ ਸਕਦੇ ਹਾਂ।*
*ਕੰਧਾਂ ਵਿਚ ਚਿਣਵਾ ਕੇ ਆਪਾ, ਰੋਮ ਰੋਮ ਮੁਸਕਰਾ ਸਕਦੇ ਹਾਂ।*

ਸਿੱਖ ਤਾਂ ਦੁਨਿਆਵੀ ਲਾਲਚਾਂ ਪਿੱਛੇ ਧਰਮ ਛੱਡਣ ਨੂੰ ਕਦੇ ਤਿਆਰ ਨਾ ਹੋਏ ਸਗੋਂ ਅਜਿਹੇ ਕਾਰਜ ਨਾਲੋਂ ਮੌਤ ਕਬੂਲ ਕਰਕੇ ਸ਼ਹੀਦ ਹੁੰਦੇ ਰਹੇ ਤੇ ਧਰਮ ਕਾਇਮ ਰੱਖਿਆ। ਅੱਜ ਆਪਣੇ ਆਪ ਨੂੰ ਅਗਾਂਹਵਧੂ ਤੇ ਮਾਡਰਨ ਕਹਾਉਣ ਵਾਲਿਓ, ਨੰਗੇਜਵਾਦ, ਰਿਸ਼ਵਤਖੋਰੀ ਅਤੇ ਰੰਗ ਤਮਾਸ਼ਿਆਂ ਵਿਚ ਵਿਸ਼ਵਾਸ ਰੱਖਣ ਵਾਲਿਓ ! ਯਾਦ ਰੱਖੋ, ਅਜਿਹੇ ਆਚਰਣਹੀਣ ਦੋਗਲੇਪਨ ਨੂੰ ਤਾਂ ਸਿੱਖੀ ਵਿਚ ਕੋਈ ਥਾਂ ਨਹੀਂ।

ਸਤਿਗੁਰੂ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਤੀਜੀ ਸ਼ਤਾਬਦੀ ਮਨਾਉਣ ਵਾਲਿਓ ਦੇਖਣਾ ਇਹ ਸ਼ਤਾਬਦੀ ਵੀ ਕਿਧਰੇ ਅਖਬਾਰਾਂ ਦੀਆਂ ਸੁਰਖੀਆਂ ਬਣ ਕੇ ਆਪਣੀ ਹਉਮੈ ਨੂੰ ਪੱਠੇ ਪਾਉਂਦਿਆਂ ਹੀ ਨਾ ਨਿਕਲ ਜਾਏ। ਜੇਕਰ ਕੌਮ ਨੂੰ ਪਤਿਤਪੁਣੇ, ਨਸ਼ਿਆਂ ਅਤੇ ਚਰਿੱਤਰਹੀਣਤਾ ਤੋਂ ਬਚਾਉਣਾ ਹੈ ਤਾਂ ਸੁੱਤੀ ਹੋਈ ਕੌਮ ਨੂੰ ਜਗਾਉਣ ਦੀ ਜ਼ਰੂਰਤ ਹੈ। 1947 ਤੋਂ ਬਾਅਦ ਦਾ ਇਤਿਹਾਸ ਤਾਂ ਇਹ ਸਾਫ਼ ਪ੍ਰਗਟ ਕਰਦਾ ਹੈ ਕਿ ਸਿੱਖ ਆਗੂ ਗੁਰਦੁਆਰੇ ਤੋਂ ਸ਼ੁਹਰਤ ਹਾਸਲ ਕਰਕੇ ਜਦ ਉਜਾਗਰ ਹੋ ਜਾਂਦੇ

ਹਨ ਤਾਂ ਨਿਜੀ ਸੁਆਰਥਾਂ ਖਾਤਰ ਸਿੱਖੀ ਨੂੰ ਹੀ ਗਿਰਵੀ ਰੱਖ ਛਡਦੇ ਹਨ। ਗੁਰਦੁਆਰਾ ਚੋਣਾਂ ਸਮੇਂ ਹਰ ਹੀਲਾ ਵਸੀਲਾ ਵੋਟਾਂ ਲੈਣ ਲਈ ਵਰਤਿਆ ਜਾਂਦਾ ਹੈ। ਸ਼ਰਾਬ ਤੇ ਪੈਸੇ ਦੀ ਦੁਰਵਰਤੋਂ ਰੱਜ ਕੇ ਕੀਤੀ ਜਾਂਦੀ ਹੈ। ਗੁਰੂ ਦੀ ਗੋਲਕ ਨੂੰ ਨਿਜੀ ਹਿਤਾਂ ਲਈ ਵਰਤਿਆ ਜਾਂਦਾ ਹੈ। ਆਪੂੰ ਬਣੇ ਸੰਤ ਤੇ ਗੁਰੂ ਡੰਮ੍ਹ ਨੇ ਵੀ ਕੋਈ ਕਸਰ ਨਹੀਂ ਛੱਡੀ ਤੇ ਕੌਮ ਨੂੰ ਓੁਝੜੇ ਪਾਣ ਵਿਚ ਆਪਣਾ ਪੂਰਾ ਯੋਗਦਾਨ ਪਾਇਆ ਹੈ। ਪੰਥ ਪ੍ਰਵਾਣਿਤ ਸਿੱਖ ਰਹਿਤ ਮਰਯਾਦਾ ਨੂੰ ਛੱਡ ਕੇ ਆਪ ਹੀ ਆਪਣੀ ਵੱਖਰੀ ਰਹਿਤ ਮਰਯਾਦਾ ਚਲਾ ਦਿੱਤੀ ਹੈ।

ਖ਼ੈਰ! ਸਮੇਂ ਦੀ ਵੰਗਾਰ ਹੈ, ਅੱਜ ਚਮਕੌਰ ਤੇ ਸਰਹੰਦ ਵਿਖੇ ਹੋਏ ਸ਼ਹੀਦਾਂ ਦੀ ਪੁਕਾਰ ਹੈ ਕਿ ਸਿੱਖੀ ਨੂੰ ਸਮਝੀਏ ਤੇ ਉਸਨੂੰ ਪ੍ਰਚਾਰਨ ਲਈ ਕਮਰਕੱਸੇ ਕਰੀਏ। ਦਰ-ਦਰ ਦੀਆਂ ਠੋਹਕਰਾਂ ਖਾਣ ਵਾਲਿਓ! ਆਓ ਅੱਲਾ ਯਾਰ ਖਾਂ ਯੋਗੀ ਦੇ ਹੇਠਲੇ ਸ਼ਬਦਾਂ ਤੋਂ ਸਿੱਖਿਆ ਲਈਏ:

*ਭਟਕਤੇ ਫਿਰਤੇ ਹੈਂ ਕਿਉਂ, ਹੱਜ ਕਰੇਂ ਯਹਾਂ ਆ ਕਰ*
*ਯਿਹ ਕਾਬਾ ਪਾਸ ਹੈ ਹਰ ਇਕ ਖਾਲਸਾ ਕੇ ਲੀਏ।*
*ਯਹਾਂ ਵੁਹ ਲੇਟੇ ਹੈਂ ਸਤਲੁਜ ਨੇ ਜੋਸ਼ ਮੇਂ ਆ ਕਰ*
*ਚਰਨ ਹਜ਼ੂਰ ਕੇ ਨਹਰੇ ਬਹਾਂ ਬਹਾ ਕੇ ਲੀਏ।*
*ਮਜਾਰ 'ਗੰਜਿ ਸ਼ਹੀਦਾਂ' ਹੈ ਉਨ ਸ਼ਹੀਦੋਂ ਕਾ*
*ਫਰਿਸ਼ਤੇ ਜਿਨਕੀ ਤਰਸਤੇ ਥੇ ਖ਼ਾਕਿ ਪਾ ਕੇ ਲੀਏ,*
*ਉਠਾਏਂ ਆਖੋਂ ਸੇ ਆ ਕਰ ਯਹਾਂ ਕੀ ਮੱਟੀ ਕੋ,*
*ਜੋ ਖ਼ਾਕ ਛਾਨਤੇ ਫਿਰਤੇ ਹੈਂ ਕੀਮਿਯਾ ਕੇ ਲੀਏ।*

ਅੱਜ ਸਰਹੰਦ ਦੀਆਂ ਦੀਵਾਰਾਂ ਵਿਚ ਖੜ੍ਹੇ ਛੋਟੇ ਸਾਹਿਬਜ਼ਾਦੇ ਸੰਦੇਸ਼ ਦੇ ਰਹੇ ਹਨ:

*ਹਮ ਜਾਨ ਦੇ ਕੇ ਔਰੋਂ ਕੀ ਜਾਨੇਂ ਬਚਾ ਚਲੇ।*
*ਸਿੱਖੀ ਕੀ ਨੀਂਵ ਹਮ ਹੈਂ ਸਰੋਂ ਪਰ ਉਠਾ ਚਲੇ।*
*ਗੁਰਿਆਈ ਕਾ ਹੈ ਕਿੱਸਾ ਜਹਾਂ ਮੇਂ ਬਨਾ ਚਲੇ।*
*ਸਿੰਘੋਂ ਕੀ ਸਲਤਨਤ ਕਾ ਹੈ ਪੌਦਾ ਲਗਾ ਚਲੇ।*
*ਗੱਦੀ ਤੋਂ ਤਖ਼ਤ ਬਸ ਅਬ ਕੌਮ ਪਾਇਗੀ।*
*ਦੁਨੀਆਂ ਮੇਂ ਜ਼ਾਲਮੋਂ ਕਾ ਨਿਸ਼ਾਂ ਤੱਕ ਮਿਟਾਏਗੀ।*

ਆਓ, ਸਿੱਖੀ ਵਿਰਸੇ ਨੂੰ ਸਮਝੀਏ ਅਤੇ ਇਸ ਨੂੰ ਪ੍ਰਚਾਰਨ ਲਈ ਕਮਰਕੱਸੇ ਕਰੀਏ। ਜੇ ਹਾਲਾਂ ਵੀ ਸੁੱਤੇ ਰਹੇ ਤਾਂ ਆਉਣ ਵਾਲੇ ਸਮੇਂ ਵਿਚ ਗਰਕ ਹੋ ਜਾਵਾਂਗੇ।



# ਸ੍ਵੈ-ਹੀਣਤਾ ਤੋਂ ਸ੍ਵੈ-ਅਭਿਮਾਨ

ਰਾਤ ਦੇ ਹਨ੍ਹੇਰੇ ਨੂੰ ਚੀਰਦਾ ਹੋਇਆ ਸੂਰਜ ਜਦੋਂ ਚੜ੍ਹਦਾ ਹੈ ਤਾਂ ਇਸ ਦਾ ਰੰਗ ਗੁਲਾਲ ਹੁੰਦਾ ਹੈ। ਜਿਸ ਚੀਜ਼ ਉੱਤੇ ਵੀ ਚੜ੍ਹਦੇ ਹੋਏ ਸੂਰਜ ਦੀਆਂ ਕਿਰਨਾਂ ਪੈਂਦੀਆਂ ਹਨ, ਉਹ ਵੀ ਲਾਲ ਰੱਤੀ ਹੋ ਜਾਂਦੀ ਹੈ। ਕਦੇ ਪਹਾੜਾਂ ਦੀਆਂ ਟੀਸੀਆਂ 'ਤੇ ਢੱਠੀ ਪਈ ਜੰਮੀ ਹੋਈ ਬਰਫ਼ ਨੂੰ ਹੀ ਵੇਖੋ, ਸੂਰਜ ਦੀਆਂ ਲਾਲ ਕਿਰਨਾਂ ਨਾਲ ਉਹ ਵੀ ਲਾਲੀ ਦੀ ਭਾਹ ਦੇਣ ਲੱਗ ਪੈਂਦੀ ਹੈ। ਵਗਦੇ ਹੋਏ ਦਰਿਆ ਤੇ ਨਦੀਆਂ ਦੇ ਪਾਣੀ ਵੀ ਸੋਨ ਸੁਨਹਿਰੇ ਹੋ ਕੇ ਘੁੰਮਰ ਪਾਉਂਦੇ ਅਕਸਰ ਨਜ਼ਰ ਆਉਂਦੇ ਹਨ। ਅਕਾਸ਼ ਤੋਂ ਨਿਆਸਰੇ ਹੋ ਕੇ ਡਿੱਗੀਆਂ ਤ੍ਰੇਲ ਦੀਆਂ ਬੂੰਦਾਂ ਵੀ ਲਾਲ ਰੱਤੀਆਂ ਹੋ ਕੇ ਖ਼ੂਬਸੂਰਤ ਲੱਗਣ ਲੱਗ ਪੈਂਦੀਆਂ ਹਨ। ਇਸ ਤਰ੍ਹਾਂ ਆਖ ਲਈਏ ਕਿ ਚੜ੍ਹਦਾ ਹੋਇਆ ਸੂਰਜ ਲਾਲੀ ਵੰਡਦਾ ਹੈ, ਡਿੱਗਿਆਂ ਨੂੰ, ਢੱਠਿਆਂ ਨੂੰ, ਲੜਖੜਾਂਦਿਆਂ ਨੂੰ ਤੇ ਅੱਧਵਾਟੇ ਹੋਏ ਅਟਕਿਆਂ ਨੂੰ। ਜਿਸ ਨੇ ਸੂਰਜ ਦੀਆਂ ਇਹਨਾਂ ਕਿਰਨਾਂ ਦਾ ਨਿੱਘ ਮਾਣਿਆ, ਉਹ ਖਿੜ ਉਠਿਆ ਤੇ ਲਾਲ ਰੱਤਾ ਹੋ ਗਿਆ। ਇਹ ਤਾਂ ਕੇਵਲ ਦਰਸ਼ਨਾਂ ਦੀ ਦਾਤ ਹੈ ਪਰ ਜਿਸਨੇ ਕਿਤੇ ਦਰਸ਼ਨ ਦੇ ਨਾਲ ਪਰਸਨ ਵੀ ਹਾਸਿਲ ਕਰ ਲਿਆ ਉਹ ਤਾਂ ਫਿਰ ਸੂਰਜ ਦਾ ਰੂਪ ਹੀ ਬਣ ਜਾਂਦਾ ਹੈ ਤੇ ਸਦਾ ਰੌਸ਼ਨ ਤੇ ਤੇਜ ਪ੍ਰਚੰਡ ਰਹਿੰਦਾ ਹੈ।

ਇਹ ਤਾਂ ਗੱਲ ਹੈ ਸੂਰਜ ਦੇ ਦਰਸ਼ਨਾਂ ਦੀ ਤੇ ਜਿਸ ਨੇ ਕਦੇ ਸੂਰਜਾਂ ਦੇ ਸੂਰਜ ਦੇ ਦਰਸ਼ਨ ਦੇ ਨਾਲ ਪਰਸਨ ਵੀ ਹਾਸਿਲ ਕਰ ਲਿਆ ਉਹ ਤਾਂ ਫਿਰ ਤਾਣੇ ਪੇਟੇ ਵਾਂਗ ਉਸ ਨਾਲ ਹੀ ਰਲ ਗਿਆ, ਪ੍ਰੋਤਾ ਗਿਆ। ਉਸ ਪਿਆਰੇ ਨਾਲ ਪ੍ਰੋਤੇ ਹੋਏ ਦੀ ਕਥਾ ਕਿਵੇਂ ਬਿਆਨ ਕੀਤੀ ਜਾਏ? ਕੋਈ ਆਖੇ ਤੇ ਕਿਵੇਂ ਆਖੇ? ਕੋਈ ਆਖੇ ਤਾਂ ਕੀ ਆਖੇ? ਬੁਧ ਸੁਧ ਸੁਰਤਿ ਤੇ ਬੋਲ ਹੈਰਾਨ ਕਰਨ ਵਾਲੇ ਹਨ। ਪਰ ਖ਼ਿਆਲ ਰੱਖਣਾ, ਬਿਨਾਂ ਕਹਿਣ ਸੁਣਨ ਤੋਂ ਸੰਸਾਰ ਨਾਲ ਤਾਲਮੇਲ ਨਹੀਂ ਜੁੜਦਾ ਤੇ ਇਸ ਲਈ ਕੁਝ ਕਹਿਣਾ ਲਾਜ਼ਮੀ ਹੈ। ਉਨ੍ਹਾਂ ਬਾਰੇ ਵੀ ਜਿਨ੍ਹਾਂ ਦੇ ਦਰਸ਼ਨਾਂ ਦਾ ਜਲਾਲ ਤੇ ਜਮਾਲ ਬਿਆਨ ਕਰਨ ਲੱਗਿਆਂ ਮੂੰਹ ਸੁਆਦ ਨਾਲ ਭਰ ਜਾਂਦਾ ਹੈ ਤੇ ਗੂੰਗੇ ਦੀ ਮਠਿਆਈ ਬਣ ਕੇ ਹੀ ਰਹਿ ਜਾਂਦਾ ਹੈ। ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਾਰੇ ਵੀ ਕੁਝ ਕਹਿਣ ਵਿਚ ਇਹ ਹੀ ਸਮੱਸਿਆ ਹੈ। ਆਪ ਸੂਰਜਾਂ ਦੇ ਸੂਰਜ ਕਰਤਾਪੁਰਖ ਵਾਹਿਗੁਰੂ ਨਾਲ ਅਭੇਦ ਹੋ ਚੁੱਕੇ ਸਨ। ਅਭੇਦ ਹੋਏ ਪ੍ਰੀਤਮ-ਰਾਤੇ ਦੀ ਬਾਤ ਕਹਿਣ ਵਿਚ ਫ਼ਖਰ ਵੀ ਮਹਿਸੂਸ ਹੁੰਦਾ ਹੈ ਤੇ ਥੋੜ੍ਹੀ ਘਬਰਾਹਟ ਵੀ। ਲਿਖਣ ਵਾਲੀ ਕਲਮ ਮਾਣ ਵੀ ਮਹਿਸੂਸ ਕਰਦੀ ਹੈ ਤੇ ਕੰਬਦੀ ਵੀ ਹੈ ਕਿਤੇ ਪਿਆਰੇ ਦੇ ਪਿਆਰ ਵਿਚ ਰੰਗੇ ਸੂਰਜਾਂ ਦੇ ਸੂਰਜ ਬਣੇ ਹੋਏ 'ਸਾਹਿਬੇ ਕਮਾਲ' ਦੀਆਂ ਵਡਿਆਈਆਂ ਲਿਖਣ ਵਿਚ ਕਮੀ ਨਾ ਰਹਿ ਜਾਏ।

ਇਹ ਬਿਲਕੁਲ ਸੱਚ ਹੈ ਕਿ ਉਸ ਵਕਤ ਭਾਰਤ ਦੀ ਤਕਦੀਰ ਬਦਲ ਗਈ ਜਦੋਂ ਪਟਨੇ

ਦੀ ਧਰਤੀ ਤੇ ਵਿਸ਼ਵ ਨੂਰ ਗੋਬਿੰਦ ਰਾਏ ਦੇ ਰੂਪ ਵਿਚ ਆਗਮਨ ਹੋਇਆ। ਇਕ ਧਰਮੀ ਸਯਦ ਭੀਖਣ ਸ਼ਾਹ ਜੋ ਲੋਕਾਂ ਦੀ ਆਪਸੀ ਪਾਟੋ ਧਾੜ ਤੋਂ ਤ੍ਰਭਕਿਆ ਹੋਇਆ ਸੀ, ਆਪਣੇ ਮਾਨਸਿਕ ਸ਼ੰਕੇ ਦੀ ਨਵਿਰਤੀ ਲਈ ਘੁੜਾਮ ਤੋਂ ਚੱਲ ਕੇ ਪਟਨੇ ਸ਼ਹਿਰ ਦੀ ਪਾਵਨ ਧਰਤ 'ਤੇ ਪਹੁੰਚ ਗਿਆ। ਦਰਸ਼ਨ ਕੀਤੇ ਸਿਜਦਾ ਕੀਤਾ ਤੇ ਉਸਦਾ ਮਨ-ਤਨ ਠੰਡਾ ਸੀਤਲ ਹੋ ਗਿਆ। ਜਲਦੇ ਹੋਏ ਨੂੰ ਕਿਸੇ ਨੇ ਪਿਆਰ ਦੀ ਤੱਕਣੀ ਨਾਲ ਹੀ ਸੀਤਲ ਕਰ ਦਿੱਤਾ। ਪਿਆਰ ਦੀ ਤੱਕਣੀ ਵਿਚ ਠੰਢਾ ਸੀਤ ਹੋਇਆ ਇਹ ਫਕੀਰ ਚਾਉ ਤੇ ਉਮਾਹ ਨਾਲ ਪੁਕਾਰ ਉੱਠਿਆ ਕਿ ਹੁਣ ਤੱਕ ਮਨੁੱਖਾਂ ਦੀਆਂ ਧਿਰਾਂ ਤੇ ਧੜੇ ਹੀ ਜਿੱਤਦੇ ਰਹੇ ਹਨ, ਹੁਣ ਧੜੇ ਨਹੀਂ, ਮਨੁੱਖਤਾ ਜਿੱਤੇਗੀ ਤੇ ਮਨੁੱਖੀ ਸਾਂਝ ਦਾ ਫੁਟਾਲਾ ਹੋਵੇਗਾ। ਸਯਦ ਦੇ ਇਹ ਬੋਲ ਸੰਸਾਰ ਵਿਚ ਦਿਨ ਚੜ੍ਹਨ ਦੀ ਨਿਸ਼ਾਨੀ ਸਨ। ਮਨੁੱਖੀ ਸਮਾਜ ਵਿਚ ਜਦੋਂ ਅਨਿਆਂ, ਅਤਿਆਚਾਰ, ਆਪਸੀ ਝਗੜੇ, ਅਸਮਾਨਤਾ, ਅਗਿਆਨਤਾ ਤੇ ਲੁੱਟ-ਖਸੁੱਟ ਦਾ ਬੋਲਬਾਲਾ ਹੋਵੇ ਤਾਂ ਹਨ੍ਹੇਰਾ ਘੁੱਪ ਹੀ ਕਿਹਾ ਜਾਂਦਾ ਹੈ। ਜਦੋਂ ਨਿਆਂ, ਬਰਾਬਰੀ, ਇਨਸਾਫ਼, ਹੱਕ ਤੇ ਆਪਸੀ ਪ੍ਰੇਮ ਦੇ ਆਧਾਰ ਉੱਤੇ ਮਾਨਵੀ ਕਦਰਾਂ ਕੀਮਤਾਂ ਦੀ ਉਸਾਰੀ ਹੋਵੇ ਤਾਂ ਉਸ ਨੂੰ ਪਹੁ-ਫੁਟਾਲਾ ਜਾਂ ਰੌਸ਼ਨੀ ਕਿਹਾ ਜਾਂਦਾ ਹੈ। ਬਾਲਾ ਪ੍ਰੀਤਮ ਦੇ ਆਗਮਨ ਨਾਲ ਹਨ੍ਹੇਰਾ ਸਰਕਣਾ ਸ਼ੁਰੂ ਹੋ ਚੁੱਕਾ ਸੀ ਤੇ ਸੱਚ ਦੇ ਸੂਰਜ ਨਾਲ ਰੌਸ਼ਨੀ ਬਿਖਰਨੀ ਸ਼ੁਰੂ ਹੋ ਚੁੱਕੀ ਸੀ।

ਆਪ ਜੀ ਦੇ ਆਗਮਨ ਤੋਂ ਪਹਿਲਾਂ ਹੀ ਨਵੇਂ ਸਾਜੇ ਜਾ ਰਹੇ ਸਮਾਜ ਦੀਆਂ ਨੀਹਾਂ ਉਸਰ ਚੁੱਕੀਆਂ ਸਨ। ਜਗਤ ਤਾਰਕ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜੋ ਇਸ ਉਸਾਰੇ ਜਾ ਰਹੇ ਕੌਮੀ ਮਹਿਲ ਦੀ ਪਹਿਲੀ ਪਉੜੀ ਸਨ, ਨੇ ਸਿਦਕ ਦਿਲੀ ਤੇ ਪਿਆਰ ਨਾਲ ਮਨੁੱਖਤਾ ਨੂੰ ਏਕੇ ਵਿਚ ਪ੍ਰੋਣ ਲਈ "ਸਾਹਿਬ ਮੇਰਾ ਏਕੋ ਹੈ ਏਕੋ ਹੈ ਭਾਈ ਏਕੋ ਹੈ॥" ਦਾ ਮਿੱਠਾ ਤੇ ਦਿਲ ਦੀਆਂ ਗਹਿਰਾਈਆਂ ਤੱਕ ਪਹੁੰਚ ਕਰਨ ਵਾਲਾ ਇਲਾਹੀ ਗੀਤ ਛੇੜਿਆ ਅਤੇ ਭਾਈ ਮਰਦਾਨਾ ਜੀ ਨੇ ਇਸ ਇਲਾਹੀ ਸ਼ਬਦ ਨੂੰ ਰਬਾਬ ਦੀਆਂ ਤੰਦਾਂ ਵਿਚ ਪਾ ਕੇ ਗਾਇਆ। ਜਿੱਥੇ-ਜਿੱਥੇ ਵੀ ਬਾਬੇ ਦੇ ਮਿੱਠਬੋਲੜੇ ਇਲਾਹੀ ਸ਼ਬਦ ਦੀ ਮਧੁਰ ਆਵਾਜ਼ ਪਹੁੰਚੀ ਉਥੇ ਉਥੇ ਰਾਜੇ, ਫਕੀਰ, ਅਮੀਰ-ਗ਼ਰੀਬ, ਬ੍ਰਾਹਮਣ-ਮੌਲਾਣੇ, ਕਾਜ਼ੀ, ਇਸਤਰੀ-ਪੁਰਖ ਤੇ ਕੁਝ ਅਭਿਮਾਨੀ ਤੇ ਸ਼ੂਦਰ ਸਭ ਕੀਲੇ ਗਏ। ਗੁਰੂ ਅਰਜਨ ਦੇਵ ਜੀ ਨੇ ਅੰਮ੍ਰਿਤਮਈ ਬਾਣੀ ਅਤੇ ਭਗਤ ਬਾਣੀ ਦਾ ਸੰਪਾਦਨ ਕਰਕੇ ਆਦਿ ਗ੍ਰੰਥ ਦਾ ਰੂਪ ਦਿੱਤਾ ਤੇ 'ਪੋਥੀ ਪ੍ਰਮੇਸ਼ਰ ਕਾ ਥਾਨ' ਮਨੁੱਖ ਮਾਤਰ ਦੇ ਪਾਰ ਉਤਾਰੇ ਲਈ ਬਾਣੀ ਦਾ ਜਹਾਜ ਉਜਾਗਰ ਕਰ ਦਿੱਤਾ। ਨੌਵੇਂ ਸਤਿਗੁਰੂ ਧਰਮ ਦੀ ਅਨੂਠੀ ਮੂਰਤ ਹਨ। ਆਪਣਾ ਸੀਸ ਭੇਟ ਕਰਕੇ ਆਪ ਜੀ ਨੇ ਉਸਰ ਰਹੇ ਨਵੇਂ ਸਮਾਜ ਨੂੰ ਨਵਾਂ ਜੀਵਨ ਦਿੱਤਾ। ਗੁਰੂ ਗੋਬਿੰਦ ਸਿੰਘ ਜੀ ਵਾਰਸ ਸਨ ਇਸ ਮਹਾਨ ਵਿਰਸੇ ਦੇ। ਸੰਗਤ, ਪੰਗਤ, ਸੰਗਠਨ, ਕੇਂਦਰੀ ਸਥਾਨ, ਸ਼ਬਦ ਬੋਹਿਥ ਗੁਰੂ ਗ੍ਰੰਥ ਸਾਹਿਬ ਜੀ, ਸੰਜਮ ਬਿਬੇਕ ਤੇ ਪਰਉਪਕਾਰ ਆਪ ਜੀ ਦਾ ਅਮੁੱਲ

ਵਿਰਸਾ ਸੀ। ਇਸ ਅਮੁੱਲ ਵਿਰਸੇ ਅਤੇ ਅਕਾਲ ਪੁਰਖ ਦੀ ਇਕੋ ਇਕ ਓਟ ਉੱਤੇ ਅਟੱਲ ਵਿਸ਼ਵਾਸ ਰੱਖਦਿਆਂ ਆਪ ਜੀ ਨੇ ਨਵੇਂ ਸਮਾਜ ਦੀ ਸਿਰਜਨਾ ਕਰਕੇ ਗੁਰੂ ਪੰਥ ਦੀ ਨੀਂਹ ਰੱਖੀ। ਦੌਲਤ ਰਾਇ ਆਰੀਆ ਅਨੁਸਾਰ 'ਗੁਰੂ ਗੋਬਿੰਦ ਸਿੰਘ ਜੀ ਨੇ ਪਾਉਂ ਕੋ ਸਰ ਬਨਾ ਦੀਆ' ਜਿਸ ਗੁਰੂ ਨੇ ਨੀਵੇਂ ਤੋਂ ਨੀਵੇਂ ਮਨੁੱਖਾਂ ਨੂੰ ਸ਼ਸਤਰ ਫੜਾ ਕੇ ਦੇਸ਼ਾਂ ਨੂੰ ਫਤਹਿ ਕਰ ਲੈਣ ਵਾਲੇ ਬਣਾ ਕੇ 'ਕੀਰੇ ਕਾਰੇ' ਬੰਦਿਆਂ ਨੂੰ ਸਰਦਾਰੀ ਬਖ਼ਸ਼ਸ਼ ਕਰ ਦਿੱਤੀ, ਫਿਰ ਉਸ ਗੁਰੂ ਤੋਂ ਸਦਕੇ ਕਿਉਂ ਨਾ ਹੋਈਏ। ਜਿਸਨੇ ਆਪਣਾ ਸਭ ਕੁਝ ਕੁਰਬਾਨ ਕਰਕੇ, ਪੰਥ ਨੂੰ ਆਪਣਾ ਅਤੇ ਆਪਣੇ ਪ੍ਰੀਵਾਰ ਦਾ ਖ਼ੂਨ ਪਾ ਕੇ 'ਜਿਉ ਸਾਸ ਬਿਨਾਂ ਮਿਰਤਕ ਕੀ ਲੋਥਾ' ਬਣੇ ਹੋਏ ਮਨੁੱਖਾਂ ਦੀ ਜਨਮ ਮਰਨ ਦੀ ਤ੍ਰਾਸ ਮਿਟਾ ਕੇ 'ਪ੍ਰਮਾਤਮਾ ਦੀ ਮੌਜ' ਤੋਂ ਉਪਜੇ ਸੰਤ ਸਿਪਾਹੀ ਦਾ ਨਿਰੂਪਣ ਕਰਕੇ ਦੁਨੀਆਂ ਦੇ ਇਤਿਹਾਸ ਵਿਚ ਪਹਿਲੀ ਵਾਰ ਜਮਾਇਤੀ ਰਹਿਬਰੀ (Collective Leadership) ਦੀ ਨੀਂਹ ਰੱਖੀ। ਜਿਨ੍ਹਾਂ ਲੋਕਾਂ ਨੇ ਗ਼ੁਲਾਮੀ ਨੂੰ ਅਪਣਾਅ ਰੱਖਿਆ ਸੀ ਤੇ ਜਿਨ੍ਹਾਂ ਦੀ ਰਗ ਰਗ ਵਿਚ ਗ਼ੁਲਾਮੀ ਤੇ ਸ੍ਵੈ-ਹੀਣਤਾ ਸਮਾਈ ਹੋਈ ਸੀ ਉਨ੍ਹਾਂ ਲੋਕਾਂ ਦੀ ਵਿਚਾਰਧਾਰਾ ਬਦਲ ਦੇਣੀ ਕੋਈ ਖਾਲੇ ਦਾ ਵਾੜਾ ਨਹੀਂ ਸੀ। ਲਗਭਗ ਇਕ ਹਜ਼ਾਰ ਸਾਲ ਤੋਂ ਦੱਬੇ ਆ ਰਹੇ ਭਾਰਤੀਆਂ ਅੰਦਰ ਆਜ਼ਾਦੀ ਦੀ ਰੌਸ਼ਨੀ ਜਗਾ ਕੇ ਉਹਨਾਂ ਨੂੰ ਇੰਨਾ ਉੱਚਾ ਬਣਾ ਦਿੱਤਾ ਕਿ ਵੱਡੇ ਤੋਂ ਵੱਡੇ ਮਨੁੱਖ ਵੀ ਉਨ੍ਹਾਂ ਦੀ ਵਡਿਆਈ ਸਾਹਮਣੇ ਸਿਰ ਝੁਕਾ ਕੇ ਉਹਨਾਂ ਅੰਦਰ ਆਈ ਤਬਦੀਲੀ ਨੂੰ ਨਮਸਕਾਰ ਕਰਨ ਲੱਗੇ।

ਗੁਰੂ ਅਮਰਦਾਸ ਜੀ ਨੇ ਫੁਰਮਾਇਆ ਹੈ :

**ਮਨ ਤੂ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥** *(੪੪੧)*

ਮਨੁੱਖ ਆਪਣੇ ਜੋਤਿ ਸਰੂਪ ਹੋਣ ਦੀ ਵਡਿਆਈ ਭੁੱਲ ਚੁੱਕਾ ਸੀ ਉਸ ਦੇ ਜਿਹਨ ਅੰਦਰੋਂ ਅਨੁਭਵਤਾ ਖ਼ਤਮ ਹੋ ਚੁੱਕੀ ਸੀ ਕਿ ਉਹ ਤਾਂ ਪਾਤਸ਼ਾਹਾਂ ਦੇ ਪਾਤਸ਼ਾਹ ਦੀ ਅੰਸ਼ ਹੈ, ਉਹ ਨਿਮਾਣਾ ਤੇ ਨਿਤਾਣਾ ਤੇ ਅਨਾਥ ਕਿਵੇਂ ਹੋ ਸਕਦਾ ਹੈ? ਉਸ ਨੂੰ ਹੀਣਤਾ-ਭਾਵ ਕਿਵੇਂ ਸੋਭਦਾ ਹੈ? ਗੁਰੂ ਗੋਬਿੰਦ ਸਿੰਘ ਜੀ ਦੁਆਰਾ ਲਿਆਂਦੇ ਇਨਕਲਾਬੀ ਪਰਿਵਰਤਨ ਨਾਲ ਜੋਤਿ ਸਰੂਪ ਮਨੁੱਖ ਅੰਦਰ ਨਵੀਂ ਤਰੰਗ ਪੈਦਾ ਹੋਈ, ਅੰਦਰ ਝੁਣਝੁਣ ਜਿਹੀ ਛਿੜ ਗਈ, ਆਪਣੇ ਅੰਦਰੋਂ ਹੀ ਆਵਾਜ਼ ਸੁਣਾਈ ਦਿੱਤੀ—ਮੈਂ ਸਿੰਘ ਹਾਂ, ਮੈਂ ਗੁਰੂ ਦਾ ਹਾਂ, ਹੁਣ ਮੈਨੂੰ ਕਿਸੇ ਦੀ ਮੁਥਾਜੀ ਕਰਨ ਦੀ ਕੀ ਲੋੜ ਹੈ? ਹੁਣ ਉਸ ਨੂੰ ਸਮਝ ਆ ਗਈ ਸਰਬ ਸਮਰੱਥ ਪ੍ਰਭੂ ਉਸ ਦੇ ਪਾਸ ਬੈਠਾ ਹੈ ਤੇ ਗੁਰੂ-ਵਾਕ ਤੇ ਭਰੋਸਾ ਆ ਗਿਆ ਕਿ :

**ਤਿਨ ਚੂਕੀ ਮੁਹਤਾਜੀ ਲੋਕਨ ਕੀ**
**ਹਰਿ ਪ੍ਰਭੁ ਅੰਗੁ ਕਰਿ ਬੈਠਾ ਪਾਸਿ ॥** *(੩੦੫)*

ਮਹਾਨ ਇਨਕਲਾਬ ਸੀ ਮਨੁੱਖ ਦੀ ਸ੍ਵੈ-ਹੀਣਤਾ ਨੂੰ ਸ੍ਵੈ-ਮਾਣ ਵਿਚ ਬਦਲ ਦੇਣ ਦਾ।

ਜਿਹੜੇ ਲੋਕ ਆਪਣੀ ਥਾਂ ਜੁੱਤੀ ਝਾੜਨ ਵਾਲੀ ਹੀ ਮੰਨਦੇ ਸਨ, ਉਨ੍ਹਾਂ ਅੰਦਰ ਸ੍ਵੈ-ਮਾਣ ਤੇ ਅਣਖ ਨੂੰ ਜਨਮ ਦੇ ਕੇ 'ਭੂਰਿਆਂ ਵਾਲੇ ਰਾਜੇ ਕੀਤੇ' ਦਾ ਪ੍ਰਤੱਖ ਨਜ਼ਾਰਾ ਸਾਹਿਬ ਨੇ ਸੰਸਾਰ ਸਾਹਮਣੇ ਪੇਸ਼ ਕਰ ਦਿੱਤਾ। ਇਹ ਹੀ ਸੀ ਦੌਲਤ ਰਾਇ ਦੇ 'ਪਾਉਂ ਕੋ ਸਰ ਬਨਾ ਦੀਆ' ਕਹਿਣ ਦਾ ਅਰਥ।

ਪਾਉਂ ਸੇ ਸਰ ਬਣੇ ਮਨੁੱਖ ਹੁਣ ਆਪਣੇ ਆਪ ਨੂੰ ਸ਼ਾਹੀ ਮਨੁੱਖ ਸਮਝਣ ਲੱਗ ਪਏ ਸਨ। ਕੀਰੇ ਕਾਰੇ ਮਨੁੱਖਾਂ ਤੋਂ ਸ਼ਾਹੀ ਮਨੁੱਖ ਭਾਵ ਸਿੰਘ ਬਣੇ ਮਨੁੱਖ ਦੀ ਘਟਨਾ ਜਾਰਜ ਫਾਰਸਟਰ ਨੇ ਆਪਣੀ ਪੁਸਤਕ "A Journey from Bengal to England" ਦੇ ਸਫਾ 294-95 ਤੇ ਇਸ ਤਰ੍ਹਾਂ ਬਿਆਨ ਕੀਤੀ ਹੈ। "ਮੈਨੂੰ ਉਹ ਸਿੰਘ ਵੱਡੇ ਖੁਦਦਾਰ ਅਤੇ ਚੜ੍ਹਦੀ ਕਲਾ ਵਾਲੇ ਮਨੁੱਖ ਲੱਗਦੇ ਹਨ। ਇਕ ਵਾਰ ਮੈਂ ਇਕ ਘੋੜ ਸਵਾਰ ਸਿੱਖ ਨਾਲ ਕਈ ਦਿਨ ਸਫ਼ਰ ਕੀਤਾ ਅਤੇ ਭਾਵੇਂ ਮੈਂ ਉਸ ਨਾਲ ਜਾਣ ਪਛਾਣ ਬਣਾਉਣ ਦੀ ਕਈ ਵਾਰ ਪਹਿਲ ਕੀਤੀ ਪਰ ਉਸ ਨੇ ਹਰ ਵਾਰ ਮੇਰੇ ਵੱਲ ਵੱਡੀ ਬੇਪ੍ਰਵਾਹੀ ਹੀ ਦਿਖਾਈ। ਜਦੋਂ ਮੈਂ ਬੜੇ ਸਤਿਕਾਰ ਨਾਲ ਉਸ ਨੂੰ ਪੁੱਛਿਆ ਕਿ ਉਹ ਕਿਸ ਦੀ ਨੌਕਰੀ ਕਰਦਾ ਹੈ ਤਾਂ ਉਸ ਨੇ ਜੋ ਉੱਤਰ ਦਿੱਤਾ ਉਸ ਤੋਂ ਸਮੁੱਚੀ ਸਿੱਖ ਕੌਮ ਦਾ ਚਲਣ ਵੱਡੀ ਦ੍ਰਿੜ੍ਹਤਾ ਨਾਲ ਉੱਘੜਦਾ ਹੈ, ਉੱਤਰ ਦੇਣ ਸਮੇਂ ਉਸ ਦਾ ਬੋਲ, ਲਹਿਜੇ ਤੇ ਚਿਹਰੇ ਦੀ ਰੰਗਤ ਤੋਂ ਉਸ ਦਾ ਅੰਦਰ ਆਜ਼ਾਦੀ ਦੀ ਅਣਖ ਤੇ ਸ੍ਵੈ-ਮਾਣ ਦੀ ਦ੍ਰਿੜ੍ਹਤਾ ਨਾਲ ਭਖਦਾ ਮਲੂਮ ਹੁੰਦਾ ਸੀ। ਉਸ ਨੇ ਕਿਹਾ 'ਉਹ ਦੁਨੀਆਂ ਦੀ ਕਿਸੇ ਵੱਡੀ ਤਾਕਤ ਨੂੰ ਨਹੀਂ ਪਛਾਣਦਾ, ਉਸ ਨੂੰ ਤਾਂ ਕੇਵਲ ਆਪਣੇ ਸਤਿਗੁਰੂ ਦੀ ਹੀ ਕਾਣ ਤੇ ਮੁਥਾਜੀ ਹੈ ਜਿਸ ਦਾ ਉਹ ਸੇਵਕ ਹੈ।"

ਇਹ ਹੈ ਨਮੂਨਾ ਉਸ ਸਪਿਰਟ ਦਾ, ਮਨੁੱਖ ਅੰਦਰ ਆਈ ਤਬਦੀਲੀ ਦਾ, ਜੋ ਗੁਰੂ ਗੋਬਿੰਦ ਸਿੰਘ ਜੀ ਨੇ ਮਨੁੱਖ ਮਾਤਰ ਅੰਦਰ ਲੈ ਆਂਦੀ ਸੀ। ਯਾਦ ਰੱਖਣਾ ਇਹ ਉਹ ਇਨਕਲਾਬ ਹੈ ਜੋ ਗੁਰੂ ਗੋਬਿੰਦ ਸਿੰਘ ਜੀ ਨੇ ਉਹਨਾਂ ਲੋਕਾਂ ਅੰਦਰ ਲਿਆਂਦਾ ਜੋ ਹਜ਼ਾਰ ਬਰਸ ਤੋਂ ਜਾਬਰ ਹਾਕਮਾਂ ਦੀ ਜੁੱਤੀ ਤੇ ਹੱਥ ਠੋਕੇ ਬਣ ਚੁੱਕੇ ਸਨ। ਸਾਹਿਬ ਜੀ ਨੇ ਮਨੁੱਖ ਨੂੰ ਮਨੁੱਖ ਹੀ ਨਹੀਂ ਸਗੋਂ ਸੰਪੂਰਨ ਮਨੁੱਖ ਬਣਾਇਆ ਤੇ ਉਸ ਸੰਪੂਰਨ ਮਨੁੱਖ ਨੂੰ ਆਪਣਾ ਰੂਪ ਬਖ਼ਸ਼ ਕੇ ਖ਼ਾਲਸੇ ਦਾ ਨਾਮ ਦਿੱਤਾ। ਖ਼ਾਲਸਾ ਉਹ ਮਨੁੱਖ ਹੈ ਜਿਸ ਅੰਦਰ ਮਨੁੱਖਤਾ ਦੇ ਸਾਰੇ ਗੁਣ ਸ਼ਾਮਲ ਹਨ ਅਤੇ ਜਿਸ ਦੀ ਸਾਕਾਰ ਮੂਰਤ ਗੁਰੂ ਗੋਬਿੰਦ ਸਿੰਘ ਜੀ ਹਨ। ਭਾਈ ਗੁਰਦਾਸ ਜੀ (ਦੂਜੇ) ਇਸ ਅਦੁੱਤੀ ਲਾਸਾਨੀ, ਮਨੁੱਖੀ ਬੁਧੀ ਦੇ ਕਿਆਸ ਵਿਚ ਆ ਸਕਣ ਵਾਲੇ ਸਾਰੇ ਹੀ ਗੁਣਾਂ ਦੇ ਮੁਜਸਮਾਂ ਸੱਚੇ ਪਾਤਸ਼ਾਹ ਪ੍ਰਤੀ ਇਉਂ ਕਲਮਬੱਧ ਕਰਦੇ ਹਨ ਜੋ ਕਿ ਪੂਰੀ ਲੋਕਾਈ ਵਿਚ ਗੂੰਜ ਉਠੇ ਸ਼ਬਦ ਹਨ:

**ਵਹ ਪ੍ਰਗਟਿਉ ਮਰਦ ਅਗੰਮੜਾ ਵਰਿਆਮ ਇਕੇਲਾ॥**

42 ਸਾਲ ਤੋਂ ਵੀ ਘੱਟ ਉਮਰ ਵਿਚ ਜੋ ਬਖ਼ਸ਼ਸ਼ਾਂ ਅਤੇ ਕਰਤੱਵ ਅਤੇ ਕੌਤਕ ਗੁਰੂ

ਗੋਬਿੰਦ ਸਿੰਘ ਜੀ ਨੇ ਕੀਤੇ, ਉਹਨਾਂ ਨੂੰ ਕਲਮਬੰਦ ਕਰਨਾ ਮਨੁੱਖ ਦੇ ਵੱਸ ਦੀ ਗੱਲ ਨਹੀਂ ਹੈ। ਭਾਈ ਨੰਦ ਲਾਲ ਸਿੰਘ ਜੀ ਗੰਜਨਾਮਾ ਵਿਚ ਲਿਖਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਖ਼ਸੀਅਤ ਸੱਚ ਨੂੰ ਰੌਸ਼ਨ ਕਰਨ ਵਾਲੀਆਂ ਨੌਂ ਮਿਸ਼ਾਲਾਂ ਦਾ ਨਜ਼ਾਰਾ ਦਰਸਾਉਣ ਵਾਲੀ ਅਤੇ ਝੂਠ ਤੇ ਕੁਸਤਿ ਦੀ ਕਾਲੀ ਰਾਤ ਦੇ ਹਨ੍ਹੇਰੇ ਨੂੰ ਨਾਸ਼ ਕਰਨ ਵਾਲੀ ਹੈ। ਉਹਨਾਂ ਦੇ ਨਾਮ ਦੇ ਫ਼ਾਰਸੀ ਹਿੰਦਸੇ ਲੈ ਕੇ ਭਾਈ ਜੀ ਲਿਖਦੇ ਹਨ ਕਿ 'ਗਾਫ' ਤੇ 'ਵਾਓ' ਜਗਤ ਜਿੱਤ ਕੇ ਪ੍ਰਭੂ ਨਾਲ ਜੋੜਨ ਵਾਲੀ ਹੈ। ਨਾਮ ਵਿਚ ਆਈ 'ਬੇ' ਅਮਰ ਜ਼ਿੰਦਗੀ ਵਾਲੀ ਹੈ, ਸ਼ਰਨ ਆਇਆ ਨੂੰ ਬਖ਼ਸ਼ਣ ਵਾਲੀ ਹੈ। 'ਨੂੰਨ' ਦੀ ਸੁਗੰਧੀ ਭਗਤਾਂ ਨੂੰ ਨਿਵਾਜਣ ਵਾਲੀ ਹੈ। 'ਦਾਲ' ਮੌਤ ਦੇ ਜਾਲ ਨੂੰ ਤੋੜ ਦੇਣ ਵਾਲੀ ਹੈ ਅਤੇ 'ਸੀਨ' ਜੀਵਨ ਦੀ ਪੂੰਜੀ ਹੈ। ਉਸ ਦੀ ਸਿੱਖਿਆ ਤੇ ਆਗਿਆ ਦਾ ਨਜ਼ਾਰਾ ਨੌਂ ਜਹਾਨਾਂ ਵਿਚ ਵੱਸ ਰਿਹਾ ਹੈ। ਉਹ ਸਿੱਖਾਂ ਨਾਲ ਕਿਤਨਾ ਪਿਆਰ ਕਰਦੇ ਹਨ, ਇਸ ਦਾ ਅੰਦਾਜ਼ਾ ਕੋਈ ਨਹੀਂ ਲਗਾ ਸਕਦਾ। ਅਸੀਂ ਉਸ ਦੇ ਆਸ਼ਕ ਹਾਂ ਜੋ ਸਾਡਾ ਆਸ਼ਕ ਹੈ। ਉਸ ਦੇ ਬੋਲ ਮਿੱਠੇ ਹਨ ਪਰ ਐਸੇ ਜਾਦੂ ਭਰੇ ਕਿ ਮੁਰਦਿਆਂ ਨੂੰ ਵੀ ਜੀਵਨ ਬਖ਼ਸ਼ ਦਿੰਦੇ ਸਨ। ਫਿਰ ਉਹ ਬੇਹੋਸ਼ੀ ਨਹੀਂ, ਹੋਸ਼ਾਂ ਵਾਲੀ ਮਸਤੀ ਦਿੰਦੇ ਹਨ।

ਭਾਈ ਗੁਰਦਾਸ ਜੀ ਕਹਿੰਦੇ ਹਨ ਕਿ :

ਗੁਰੂ ਗੋਬਿੰਦ ਸਿੰਘ ਜੀ ਨੇ ਉਹਨਾਂ ਨੂੰ ਪਾਤਸ਼ਾਹੀਆਂ ਬਖ਼ਸ਼ੀਆਂ ਜਿਨ੍ਹਾਂ ਨੇ ਕਦੀ ਜੀਵਨ ਦਾ ਰਸ ਵੀ ਨਹੀਂ ਸੀ ਮਾਣਿਆ। ਸਾਰੇ ਸੰਸਾਰ ਵਿਚ ਵਾਹਿਗੁਰੂ ਦੀ ਵਡਿਆਈ ਦਾ ਢੰਡੋਰਾ ਦਿੱਤਾ ਅਤੇ ਮਨੁੱਖ ਨੂੰ ਗ਼ੁਲਾਮੀ ਤੋਂ ਕੱਢਿਆ। ਆਮ ਮਨੁੱਖ ਨੂੰ ਖ਼ਾਲਸ ਬਣਾ ਕੇ ਰਾਜਿਆਂ ਸਾਹਮਣੇ ਹੋਣ ਤੇ ਟਕਰਾਉਣ ਯੋਗ ਕਰ ਦਿੱਤਾ। ਸਦੀਆਂ ਤੋਂ ਗ਼ੁਲਾਮ ਚਲੀ ਆ ਰਹੀ ਮਨੁੱਖਤਾ ਨੂੰ ਆਜ਼ਾਦ ਕਰਾਇਆ। ਗੁਰੂ ਦੇ ਆਉਣ ਨਾਲ ਸਭ ਨੂੰ ਆਸਰਾ ਤੇ ਦ੍ਰਿੜ੍ਹਤਾ ਮਿਲੀ। ਸਾਰਾ ਜਗਤ ਸੁਖੀ ਵਸਣ ਲੱਗਾ ਤੇ ਕਲੇਸ਼ ਦਾ ਨਾਸ ਹੋਇਆ। ਲੋਕਾਂ ਦੇ ਸਹਿਮ ਮੁਕ ਗਏ ਤੇ ਘਬਰਾਹਟ ਨੱਸ ਗਈ।

ਭਾਰਤ ਤੇ ਮਰਹੂਮ ਰਾਸ਼ਟਰਪਤੀ ਡਾ: ਜ਼ਾਕਰ ਹੁਸੈਨ ਨੇ ਠੀਕ ਹੀ ਲਿਖਿਆ ਹੈ ਕਿ "ਜਦ ਤੱਕ ਮਨੁੱਖਤਾ ਵਿਚ ਅੰਦਰ ਭੈਅ ਤੇ ਬਾਹਰੀ ਦਹਿਸ਼ਤ ਹੈ, ਜਦ ਤੱਕ ਮਨੁੱਖਤਾ ਦਾ ਅੰਦਰਲਾ ਸੁੱਤਾ ਹੋਇਆ ਹੈ, ਜਦ ਤੱਕ ਮਨੁੱਖ ਨਿੰਮੋਝੂਣਾ ਹੋ ਵਿਚਰਦਾ ਹੈ ਅਤੇ ਸਮਾਜੀ ਵਿਖੇਵੇਂ, ਮਜ਼ਹਬੀ ਤੁਅੱਸਬ ਅਤੇ ਫੋਕੀਆਂ ਰਸਮਾਂ-ਰੀਤਾਂ ਵਿਚ ਫਸਿਆ ਹੋਇਆ ਹੈ, ਸੰਸਾਰ ਗੁਰੂ ਨਾਨਕ ਤੇ ਉਨ੍ਹਾਂ ਦੀ ਮਹਾਨ ਜੋਤ ਗੁਰੂ ਗੋਬਿੰਦ ਜੀ ਵੱਲ ਟਿਕਟਿਕੀ ਲਗਾਏ ਦੇਖਦਾ ਹੀ ਰਹੇਗਾ।"



# ... ਬੱਸ, ਮਨ ਸਾਫ਼ ਹੋਣਾ ਚਾਹੀਦਾ ਹੈ

ਪੱਛਮੀ ਵਿੱਦਿਆ ਦੇ ਪ੍ਰਭਾਵ ਨੇ ਅੱਜ-ਕੱਲ੍ਹ ਪੜ੍ਹੇ ਲਿਖੇ ਸੱਜਣਾਂ ਦੀ ਸੋਚ ਬਦਲ ਕੇ ਰੱਖ ਦਿੱਤੀ ਹੈ। ਉਹਨਾਂ ਨੂੰ ਇਹ ਆਖੀਦਾ ਸੁਣੀਦਾ ਹੈ ਕਿ ਅਸੀਂ ਗੁਰੂ ਨੂੰ ਹਿਰਦੇ ਵਿਚ ਰੱਖਦੇ ਹਾਂ, ਸਿੱਖੀ ਅੰਦਰ ਦੀ ਸ਼ੈਅ ਹੈ, ਇਹ ਕੋਈ ਬਾਹਰੀ ਦਿਖਾਵੇ ਦੀ ਚੀਜ਼ ਨਹੀਂ। ਸਰੀਰਕ ਰਹਿਤ ਦੀ ਜ਼ਰੂਰਤ ਨਹੀਂ, ਕੇਵਲ ਮਨ ਦੀ ਸਿੱਖੀ ਹੀ ਚਾਹੀਦੀ ਹੈ। ਸਰੀਰਕ ਰਹਿਤ ਰੱਖਣ ਤੋਂ ਬਿਨਾਂ ਵੀ ਅਸੀਂ ਗੁਰੂ ਨਾਨਕ ਸਾਹਿਬ ਦੇ ਸਿੱਖ ਬਣੇ ਰਹਿ ਸਕਦੇ ਹਾਂ। ਜੇ ਸਾਡੇ ਹਿਰਦੇ ਵਿਚ ਪ੍ਰੀਤਮ-ਸਤਿਗੁਰੂ ਦੀ ਬਾਣੀ ਦਾ ਪਿਆਰ ਹੈ, ਜੇ ਸਾਡਾ ਮਨ ਗੁਰੂ ਨਾਨਕ ਜੀ ਦੇ ਚਰਨਾਂ ਨਾਲ ਜੁੜਿਆ ਹੋਇਆ ਹੈ, ਜੇ ਅਸੀਂ ਉਹਨਾਂ ਦੇ ਦੱਸੇ ਹੋਏ ਆਤਮਿਕ ਨਿਯਮਾਂ ਨੂੰ ਮੰਨਦੇ ਹਾਂ ਤਾਂ ਅਸੀਂ ਉਹਨਾਂ ਦੇ ਸਿੱਖ ਹਾਂ ਤੇ ਫਿਰ ਇਸ ਗੱਲ ਦੀ ਲੋੜ ਨਹੀਂ ਰਹਿ ਜਾਂਦੀ ਕਿ ਅਸੀਂ ਆਪਣੇ ਸਰੀਰ ਨੂੰ ਕਿਸੇ ਖ਼ਾਸ ਨਿਯਤ ਸ਼ਕਲ ਵਿਚ ਰੱਖੀਏ। ਧਰਮ ਦਾ ਸੰਬੰਧ ਮਨ ਨਾਲ ਏ, ਸਰੀਰ ਨਾਲ ਨਹੀਂ।

ਅਸਲ ਗੱਲ ਇਹ ਹੈ ਕਿ ਮੌਜੂਦਾ ਫੈਸ਼ਨ ਦੇ ਸਮੇਂ ਅੰਦਰ ਅਤੇ ਮੀਡੀਏ ਦੇ ਪ੍ਰਭਾਵ ਹੇਠ ਆਏ ਤੇ ਬਹੁ ਗਿਣਤੀ ਦੇ ਮਗਰ ਲੱਗ ਕੇ ਅੱਜ ਦੇ ਇਹਨਾਂ ਲੋਕਾਂ ਨੂੰ ਕੇਸ ਆਦਿਕ ਦੀ ਰਹਿਤ ਰੱਖਣੀ ਬੇ-ਲੋੜਵੀਂ ਜਾਪਦੀ ਹੈ ਕਿਉਂਕਿ ਇਹ ਉਹਨਾਂ ਦੀ ਸੋਚ ਅਨੁਸਾਰ ਸਮੇਂ ਦੇ ਅਨੁਸਾਰ ਨਹੀਂ ਢੁਕਦੀ ਭਾਵ ਅੱਜ-ਕੱਲ੍ਹ ਦੇ ਫੈਸ਼ਨਾਂ ਨਾਲ ਫਬਦੀ ਨਹੀਂ, ਜਿਨ੍ਹਾਂ ਫੈਸ਼ਨਾਂ ਦਾ, ਜਿਨ੍ਹਾਂ ਸੁਖਾਂ ਦਾ ਮਨ ਸੁਆਦ ਲੈਣਾ ਚਾਹੁੰਦਾ ਹੈ, ਇਹ ਰਹਿਤ ਭਾਵ ਨਿਆਰਾ ਸਰੂਪ ਉਹਨਾਂ ਦੇ ਰਾਹ ਵਿਚ ਬਹੁਤ ਰੁਕਾਵਟ ਪਾਉਂਦਾ ਹੈ।

ਕੈਸੇ ਹਾਸੋਹੀਣੇ ਤੇ ਕਮਜ਼ੋਰ ਸਵਾਲ ਹਨ ਇਹ ਕਿ ਜੇ ਗੁਰੂ ਗੋਬਿੰਦ ਸਿੰਘ ਜੀ ਕੇਸਾਂ ਦਾ ਹੁਕਮ ਨਾ ਦਿੰਦੇ ਤਾਂ ਸਾਰਾ ਸੰਸਾਰ ਸਿਖ ਬਣ ਜਾਂਦਾ। ਜੇ ਗੁਰੂ ਜੀ ਕੁਰਹਿਤਾਂ ਵਿਚੋਂ ਪਰ-ਇਸਤਰੀ, ਪਰ-ਮਰਦ ਦਾ ਸੰਗ ਕਰਨ ਤੋਂ ਨਾ ਰੋਕਦੇ ਤਾਂ ਇਹ ਧਰਮ ਸਾਰੇ ਪਾਸੇ ਫੈਲ ਜਾਂਦਾ। ਜੇ ਗੁਰੂ ਜੀ ਸਵੇਰੇ ਉੱਠ ਕੇ ਨਿਤਨੇਮ ਦੀ ਸ਼ਰਤ ਨਾ ਰੱਖਦੇ ਤਾਂ ਸਿੱਖੀ ਬੜੀ ਸੌਖੀ ਹੋ ਜਾਂਦੀ। ਇਹ ਸਵਾਲ ਕਮਜ਼ੋਰ ਤੇ ਧਰਮ ਤੋਂ ਸੱਖਣੇ ਮਨਾਂ ਵਿਚੋਂ ਹੀ ਨਿਕਲਦੇ ਹਨ। ਅਸਲ ਵਿਚ ਐਸੇ ਸਵਾਲ ਤੇ ਦਲੀਲਾਂ ਪੇਸ਼ ਕਰਨ ਵਾਲਿਆਂ ਨੂੰ ਧਰਮ ਦੇ ਅਰਥ ਹੀ ਸਮਝ ਨਹੀਂ ਆਏ। ਉਹ ਆਪਣੇ ਆਪ ਨੂੰ ਪੂਰਨ ਧੋਖਾ ਦੇ ਰਹੇ ਹਨ। ਧਰਮ ਦੀ ਦੁਨੀਆਂ ਵਿਚ ਮਨ ਨਾਲ ਧੋਖਾ ਨਹੀਂ ਚਲ ਸਕਦਾ। ਐਨੀਆਂ ਹੁੱਜਤਾਂ ਕਰਨ ਵਾਲੇ ਲੋਕਾਂ ਨੂੰ ਗੁਰੂ ਅੰਗਦ ਦੇਵ ਜੀ ਦਾ ਮਹਾਨ ਫਰਮਾਨ ਚੇਤੇ ਕਰਨਾ ਚਾਹੀਦਾ ਹੈ ਕਿ ਜਿਸ ਨਾਲ ਸੱਚਾ ਪਿਆਰ ਹੋਵੇ, ਉਸ ਅੱਗੇ ਆਪਾ ਭੇਟ ਕਰਨਾ ਪੈਂਦਾ ਹੈ, ਉਸਦੀ ਮਰਜ਼ੀ ਵਿਚ ਆਪਣੀ ਮਰਜ਼ੀ ਲੀਨ ਕਰਨੀ ਪੈਂਦੀ ਹੈ। ਧਿਰਕਾਰ ਹੈ ਐਸੇ ਮਨੁੱਖੀ ਜੀਵਨ ਨੂੰ, ਜੋ ਆਪਣੇ ਮੁਰਸ਼ਿਦ ਦੀ ਮਰਜ਼ੀ ਵਿਚ ਆਪਣੀ ਮਰਜ਼ੀ ਲੀਨ ਨਹੀਂ ਕਰਦਾ। ਗੁਰੂ ਜੀ ਦਾ ਕਥਨ ਹੈ :

**ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ ॥**
**ਧ੍ਰਿਗੁ ਜੀਵਨੁ ਸੰਸਾਰਿ ਤਾ ਕੈ ਪਾਛੈ ਜੀਵਣਾ ॥** *(੮੩)*

ਧਰਮ ਦੀ ਦੁਨੀਆਂ ਵਿਚ ਇਹ ਨਹੀਂ ਚਲਦਾ ਕਿ ਮਰਜ਼ੀ ਵੀ ਕਰੀ ਜਾਉ ਤੇ ਪ੍ਰੀਤ ਵੀ ਨਿਭਾਉਣ ਦੀਆਂ ਗੱਲਾਂ ਕਰੀ ਜਾਉ। ਮੁਰਸ਼ਦ ਵੀ ਆਖੋ ਤੇ ਹੁੱਜਤਾਂ ਵੀ ਕਰੋ। ਸਲਾਮ ਵੀ

ਕਰੋ ਤੇ ਇਤਰਾਜ਼ ਵੀ ਕਰੀ ਜਾਉ, ਐਸਾ ਕਰਨ ਵਾਲਾ ਤਾਂ ਮੁਢੋਂ ਹੀ ਖੁੰਝਿਆ ਤੇ ਗਵਾਚਿਆ ਹੋਇਆ ਹੈ :

**ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ ॥**

ਮਾਲਕ ਨੂੰ ਬਹੁਤੀਆਂ ਹੁੱਜਤਾਂ ਤੇ ਬਾਤਾਂ ਤਾਂ ਕਦੇ ਵੀ ਚੰਗੀਆਂ ਨਹੀਂ ਲਗਦੀਆਂ। ਉਹ ਨੌਕਰ ਕਦੇ ਵੀ ਮਾਲਕ ਦੀ ਖ਼ੁਸ਼ੀ ਨਹੀਂ ਲੈ ਸਕਦਾ ਜੋ ਨੌਕਰੀ ਵੀ ਕਰੇ ਤੇ ਨਖਰਾ ਵੀ ਕਰੇ। ਆਪਣੇ ਆਪ ਨੂੰ ਵਫ਼ਾਦਾਰ ਵੀ ਕਹੇ ਤੇ ਆਕੜ ਦੀਆਂ ਗੱਲਾਂ ਵੀ ਕਰੀ ਜਾਏ। ਅਸਲ ਸੁਆਦ ਤਾਂ ਮਾਲਕ ਦੀ ਖ਼ੁਸ਼ੀ ਲੈਣ ਵਿਚ ਹੈ।

**ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ ॥**
**ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ ॥** *(੪੭੪)*

ਦੁਨੀਆਂ ਦਾ ਇਹ ਨਿਯਮ ਹੈ ਕਿ ਇਕ ਮਨੁੱਖ ਆਪਣੇ ਕਿਸੇ ਲਾਭ ਦੀ ਖਾਤਰ ਕਿਸੇ ਹੋਰ ਦਾ ਤਦੋਂ ਹੀ ਹੋ ਕੇ ਰਹਿ ਸਕਦਾ ਹੈ ਜੇ ਉਹ ਉਸ ਦੇ ਹੁਕਮ ਵਿਚ ਪੂਰਨ ਤੌਰ 'ਤੇ ਤੁਰੇ, ਉਸ ਉੱਤੇ ਪੂਰਾ ਇਤਬਾਰ ਕਰੇ। ਸਕੂਲਾਂ-ਕਾਲਜਾਂ ਵਿਚੋਂ ਵੀ ਸਿੱਖਿਆ ਪ੍ਰਾਪਤ ਕਰਨ ਦਾ ਪਹਿਲਾ ਨਿਯਮ ਵਿਦਿਆਰਥੀ ਲਈ ਇਹ ਹੀ ਹੈ ਕਿ ਆਪਣੇ ਵਿੱਦਿਆ-ਦਾਤੇ ਤੇ ਯਕੀਨ ਲਿਆਵੇ। ਜੇ ਵਿਦਿਆਰਥੀ ਨੂੰ ਆਪਣੇ ਪੜ੍ਹਾਉਣ ਵਾਲੇ ਉੱਤੇ ਸਦਾ ਸ਼ੱਕ ਪੈਂਦੇ ਰਹਿਣ ਤਾਂ ਉਹ ਫਿਰ ਉਸ ਅਧਿਆਪਕ ਪਾਸੋਂ ਲਾਭ ਨਹੀਂ ਉਠਾ ਸਕਦਾ। ਆਤਮਿਕ ਵਿੱਦਿਆਵਾਨ 'ਤੇ ਵੀ ਇਹ ਨਿਯਮ ਬਹੁਤ ਜ਼ਰੂਰੀ ਹੈ। ਇਸ ਮਾਰਗ 'ਤੇ ਚੱਲਣ ਲਈ ਤਾਂ ਉਹ ਭੇਦ ਸਿੱਖਣੇ ਪੈਂਦੇ ਹਨ ਜਿਹੜੇ ਅੱਖਾਂ ਨਾਲ ਵੇਖੇ ਨਹੀਂ ਜਾ ਸਕਦੇ, ਸਗੋਂ ਉਹਨਾਂ ਦੀ ਪ੍ਰਾਪਤੀ ਲਈ ਕਮਾਈ ਕਰਨੀ ਪੈਂਦੀ ਹੈ। ਇਸ ਸੰਬੰਧੀ ਇਕ ਅੰਗਰੇਜ਼ ਕਵੀ ਟੈਨੀਸਨ ਇਉਂ ਲਿਖਦਾ ਹੈ :

Unfaith in aught is want of faith in all, It is the little rift within the lute. That by and by will make the music mute, and ever widening slowly silence all.

ਭਾਵ ਕਿਸੇ ਗੱਲ ਸੰਬੰਧੀ ਰਤਾ ਮਾਤਰ ਅਸ਼ਰਧਾ ਸਹਿਜੇ ਸਹਿਜੇ ਸਾਰੀ ਗੱਲ ਤੋਂ ਹੀ ਅਸ਼ਰਧਕ ਬਣਾ ਦਿੰਦੀ ਹੈ। ਇਹ ਥੋੜ੍ਹਾ ਜਿਹਾ ਸ਼ੱਕ ਇਉਂ ਹੈ ਜਿਵੇਂ ਸਾਰੰਗੀ ਵਿਚ ਥੋੜ੍ਹਾ ਜਿਹਾ ਚੀਰ। ਉਹ ਸਹਿਜੇ-ਸਹਿਜੇ ਵਧਦਾ ਜਾਂਦਾ ਹੈ ਤੇ ਅੰਤ ਕਾਫ਼ੀ ਵੱਡਾ ਹੋ ਕੇ ਸਾਰੰਗੀ ਦੀ ਮਿੱਠੀ ਆਵਾਜ਼ ਨੂੰ ਬਿਲਕੁਲ ਹੀ ਬੰਦ ਕਰ ਦਿੰਦਾ ਹੈ। ਬਿਲਕੁਲ ਇਹ ਹੀ ਹਾਲਤ ਅੱਜ ਸਾਡੇ ਅੰਦਰ ਵਰਤ ਰਹੀ ਹੈ। ਸਾਡੇ ਅੰਦਰ ਚਲਾਕੀਆਂ ਤੇ ਸਿਆਣਪਾਂ ਦਾ ਤੂਫ਼ਾਨ ਆਇਆ ਹੋਇਆ ਹੈ ਜਿਸ ਦੇ ਕਾਰਨ ਮਨ ਰੂਪੀ ਬੇੜੀ ਇਹਨਾਂ ਚਲਾਕੀਆਂ ਦੇ ਤੂਫ਼ਾਨ ਅੰਦਰ ਡੱਕੇ-ਡੋਲੇ ਖਾ ਰਹੀ ਹੈ। ਧਰਮ ਤੋਂ ਬੇਰੁਖੀ ਤੇ ਅਸ਼ਰਧਾ ਵਧਦੀ ਜਾ ਰਹੀ ਹੈ। ਜੇਕਰ ਇਸ ਮਨ ਰੂਪੀ ਬੇੜੀ ਦੇ ਅੰਦਰੋਂ ਇਹ ਅਸ਼ਰਧਾ ਤੇ ਬੇਰੁਖੀ ਖ਼ਤਮ ਨਾ ਹੋਈ ਤਾਂ ਫਿਰ ਆਤਮਾ ਨੂੰ ਹਲੂਣਾ ਕਿਵੇਂ ਆ ਸਕੇਗਾ? ਤੇ ਫਿਰ ਸੰਭਵ ਹੈ ਕਿ ਇਹ ਬੇੜੀ ਵਿਕਾਰਾਂ ਦੇ ਸਮੁੰਦਰ ਅੰਦਰ ਡੁੱਬ ਜਾਏ। ਅਸਲ ਵਿਚ ਧਰਮ ਸੰਬੰਧੀ ਅਜਿਹੀਆਂ ਦਲੀਲਾਂ ਦੇਣ ਵਾਲਿਆਂ ਦੇ ਦਿਲਾਂ ਦੀ ਤਾਰ ਪਿਆਰੇ ਪ੍ਰੀਤਮ ਤੋਂ ਟੁੱਟ ਚੁੱਕੀ ਹੈ। ਪ੍ਰੀਤਮ ਤੋਂ ਟੁੱਟੇ ਹੋਣ ਕਰਕੇ ਅੰਦਰ ਅਜਿਹੇ ਘਟੀਆ ਕਿਸਮ ਦੇ ਵਿਚਾਰ ਚਲਦੇ ਰਹਿੰਦੇ ਹਨ। ਮੁੜ-ਮੁੜ ਧੁਰੋਂ ਕੇਂਦਰ ਤੋਂ ਟੁੱਟਿਆ ਹੋਇਆ ਮਨ ਤਮਾਸ਼ਿਆਂ ਵੱਲ ਭੱਜਦਾ ਹੈ, ਸੰਸਾਰ ਦੇ ਚੰਚਲ, ਝੂਠੇ ਫੈਸ਼ਨਾਂ ਦਾ

ਆਸ਼ਕ ਬਣ ਰਿਹਾ ਹੈ। ਵਿੱਦਿਆ ਦੇ ਝੂਠੇ ਮਾਣ ਤੇ ਆਪਣੇ ਵਲੋਂ ਸਿਆਣਾ ਬਣ ਕੇ ਆਖ ਰਿਹਾ ਹੈ ਕਿ ਸੋਹਣੇ ਸਤਿਗੁਰੂ ਦੀ ਅਗਵਾਈ ਗੁਰੂ ਦੇ ਸੁੰਦਰ ਸਰੂਪ ਦੀ ਹੁਣ ਸਾਨੂੰ ਲੋੜ ਨਹੀਂ ਹੈ। ਅਸਲ ਵਿਚ ਅੰਦਰ ਗੁਰੂ ਦੀ ਪ੍ਰੀਤ ਨਹੀਂ, ਖਿੱਚ ਨਹੀਂ ਤੇ ਫਿਰ ਇਸ ਕਰਕੇ ਹੀ ਗੁਰੂ ਨਾਲ ਸੰਬੰਧ ਰੱਖਣ ਵਾਲੇ ਪਦਾਰਥ ਵੀ ਹੁਣ ਸਾਨੂੰ ਪਿਆਰੇ ਨਹੀਂ ਲਗਦੇ। **ਪ੍ਰੀਤ ਦੀ ਇਕ ਸਿਫ਼ਤ ਹੈ ਕਿ ਜਿਸ ਨਾਲ ਪ੍ਰੀਤ ਹੋਵੇ, ਉਸਦੀ ਹਰ ਸ਼ੈਅ ਪਿਆਰੀ ਤੇ ਦਿਲ ਨੂੰ ਖਿੱਚ ਪਾਉਣ ਵਾਲੀ ਲੱਗਦੀ ਹੈ।** ਯਾਦ ਰੱਖੋ ਕਿ ਡਾਲ ਨਾਲ ਲੱਗੇ ਰਿਹਾਂ ਅੰਬ ਪੱਕ ਕੇ ਹੀ ਆਪਣਾ ਮੁੱਲ ਪਵਾਂਦੇ ਹਨ। ਜੋ ਸਿਦਕੋਂ ਡੋਲ ਗਿਆ, ਉਹ ਜੀਵਨ ਹਾਰ ਗਿਆ। ਖੁਆਰ ਹੋ ਕੇ ਰੁਲ ਜਾਵੇਗਾ। ਉਂਝ ਦੇਖਣ ਨੂੰ ਭਾਵੇਂ ਉਹ ਡਾਲ ਨਾਲ ਲੱਗਿਆ ਜਾਪਦਾ ਹੈ ਪਰ ਰਹਿੰਦਾ ਕੱਚਾ ਤੇ ਫਿੱਕਾ ਹੀ ਹੈ।

ਉੱਪਰਲੀ ਨਜ਼ਰ ਨਾਲ ਵੇਖਣ ਨੂੰ ਤਾਂ ਅਸੀਂ ਸਿੱਖ ਨਜ਼ਰ ਆਉਂਦੇ ਹਾਂ ਪਰ ਮਨ ਚੰਚਲਤਾ ਨੂੰ ਛੱਡਣ ਨੂੰ ਤਿਆਰ ਨਹੀਂ, ਹਰ ਸਮੇਂ ਚਲਾਕੀਆਂ ਹੀ ਖੇਡਦਾ ਰਹਿੰਦਾ ਹੈ। ਗੁਰੂ ਦੀ ਗੱਲ ਸੁਣਦਿਆਂ ਹੀ ਇਹ ਚਲਾਕ ਮਨ ਆਪਣੀ ਵਿੱਦਿਆ ਦੇ ਮਾਣ ਵਿਚ ਆ ਕੇ ਕਹਿੰਦਾ ਹੈ, "ਹੈਂ! ਮੈਂ ਆਪ ਸਿਆਣਾ ਸਭ ਕੁਝ ਸਮਝਦਾ ਹਾਂ, ਮੈਨੂੰ ਗੁਰੂ ਤੇ ਗੁਰੂ ਦੇ ਉਪਦੇਸ਼ ਦੀ ਲੋੜ ਕੀ ਹੈ? ਮੈਂ ਆਪਣੀ ਫੋਕਟ ਬਾਹਰੀ ਸੁੰਦਰਤਾ ਗਵਾ ਕੇ ਕਿਉਂ ਗੁਰੂ ਦੇ ਬੰਧਨਾਂ ਵਿਚ ਪਵਾਂ। ਰਹਿਤਾਂ ਕਿਉਂ ਰੱਖਾਂ? ਅੰਮ੍ਰਿਤ ਵੇਲੇ ਕਿਉਂ ਉੱਠਾਂ, ਸਰੀਰ ਨੂੰ ਕਸ਼ਟ ਹੁੰਦਾ ਹੈ ਸਵੇਰੇ ਉੱਠਣ ਵਿਚ। ਕਕਾਰ ਕਿਉਂ ਪਹਿਨਾਂ? ਇਹ ਤਾਂ ਪੁਰਾਣੇ ਸਮੇਂ ਦੀ ਲੋੜ ਹੈ ਹੁਣ ਤਾਂ ਸਮਾਂ ਬਦਲ ਚੁੱਕਾ ਹੈ। ਤਨ-ਮਨ ਸਾਫ਼ ਹੋਣਾ ਚਾਹੀਦਾ ਹੈ। ਸਿੱਖੀ ਮਨ ਦੀ ਹੋਣੀ ਚਾਹੀਦੀ ਹੈ, ਬਾਹਰੀ ਦਿਖਾਵੇ ਦੀ ਕੀ ਲੋੜ ਹੈ?"

ਐਨੀਆਂ ਦਲੀਲਾਂ ਦੇ ਘੋੜੇ ਦੁੜਾਉਣ ਵਾਲੇ ਚੰਚਲ ਮਨ, ਆ ਜ਼ਰਾ ਤੇਰੇ ਅੰਦਰਲੇ ਨੂੰ ਦੇਖ ਲਈਏ ਕਿ ਤੂੰ ਕਿੰਨਾ ਕੁ ਮਨ ਦੀ ਸਿੱਖੀ ਤੇ ਪੂਰਾ ਉਤਰਦਾ ਹੈਂ? ਸਤਿਗੁਰੂ ਦੀ ਬਾਣੀ ਨਾਲ ਤੇਰਾ ਕਿੰਨਾ ਕੁ ਪਿਆਰ ਹੈ? ਗੁਰੂ ਰਾਮਦਾਸ ਜੀ ਸ਼ਬਦ ਦੀ ਕਸਵੱਟੀ ਦੇ ਕੇ ਅੰਦਰਲੀ ਸਿੱਖੀ ਨੂੰ ਇਹਨਾਂ ਸ਼ਬਦਾਂ ਨਾਲ ਪਰਖਦੇ ਹਨ:

**ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥**
**ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ ॥** (੩੦੫)

ਜਿਵੇਂ ਜਿਵੇਂ ਇਸ ਸ਼ਬਦ ਦੀ ਕਸਵੱਟੀ ਤੇ ਆਪਣੇ ਆਪ ਨੂੰ ਪਰਖਾਂਗੇ ਤਾਂ ਸਮਝ ਪਵੇਗੀ ਕਿ ਜਿਸ ਸਰੀਰਕ ਰਹਿਤ ਨੂੰ ਚੰਚਲ ਮਨ ਔਖੀ ਸਮਝ ਕੇ ਜਾਂ ਅੱਜ-ਕੱਲ੍ਹ ਦੇ ਫੈਸ਼ਨਾਂ ਤੇ ਸੰਸਾਰਕ ਸੁਖਾਂ ਦੇ ਰਾਹ ਵਿਚ ਇਕ ਵੱਡੀ ਰੁਕਾਵਟ ਸਮਝ ਕੇ ਛੱਡਣਾ ਚਾਹੁੰਦਾ ਹੈ, ਉਸ ਨਾਲੋਂ ਇਹ ਆਤਮਕ ਰਹਿਤ ਕਈ ਗੁਣਾਂ ਵਧੀਕ ਔਖੀ ਹੈ। ਅੰਦਰਲੀ ਰਹਿਤ ਦਾ, ਅੰਦਰਲੀ ਸਿੱਖੀ ਦਾ ਢੰਡੋਰਾ ਦੇਣ ਵਾਲਿਓ! ਜ਼ਰਾ ਪਰਖੋ, ਅੱਜ ਆਪਣੇ ਆਪ ਨੂੰ ਤੇ 'ਬੰਦੇ ਖੋਜ ਦਿਲ ਹਰਿ ਰੋਜ' ਤੋਂ ਸੇਧ ਲੈ ਕੇ ਆਪਣਾ ਬਾਹਰੀ ਮੂੰਹ ਆਪਣੇ ਅੰਦਰਲੇ ਪਾਸੇ ਵੱਲ ਮੋੜ ਕੇ ਆਪਣੇ ਨਿੱਤ ਦੇ ਕਰਮਾਂ ਵੱਲ ਵੇਖੋ, ਪਤਾ ਲੱਗ ਜਾਵੇਗਾ ਸਾਡੀ ਅੰਦਰਲੀ ਹਾਲਤ ਕੀ ਹੈ। ਆਮ ਕਹਾਵਤ ਹੈ ਕਿ ਖ਼ਾਲੀ ਭਾਂਡਾ ਜ਼ਿਆਦਾ ਖੜਕਦਾ ਹੈ। ਅਸੀਂ ਸੱਚਮੁਚ ਖ਼ਾਲੀ ਭਾਂਡੇ ਵਾਂਗ 'ਜੀਅਹੁ ਮੈਲੇ ਬਾਹਰਹੁ ਨਿਰਮਲ' ਹੋ ਕੇ ਆਪਣੇ ਆਪ ਨਾਲ

ਧੋਖਾ ਤਾਂ ਨਹੀਂ ਕਰੀ ਜਾ ਰਹੇ? ਜੇਕਰ ਬਿਲਕੁਲ ਨਿਰਪੱਖ ਹੋ ਕੇ ਸੋਚੀਏ ਤਾਂ ਪਤਾ ਲੱਗ ਜਾਵੇਗਾ, ਦਿਨ ਵਿਚ ਅਨੇਕਾਂ ਵਾਰੀ ਪਰ-ਤਨ, ਪਰ-ਧਨ, ਪਰ-ਰੂਪ ਵੱਲ ਮੰਦ-ਦ੍ਰਿਸ਼ਟੀ ਨਾਲ ਤੱਕਦੇ ਰਹਿੰਦੇ ਹਾਂ। ਦੂਜਿਆਂ ਨੂੰ ਸੁਖੀ ਵਸਦਾ ਦੇਖ ਅੰਦਰ ਕੋਇਲੇ ਵਾਂਗ ਧੁਖਦੇ ਰਹਿੰਦੇ ਹਾਂ। ਜੇਕਰ ਕਦੇ ਕੁਝ ਹੱਥੋਂ ਦੇਣਾ ਪੈ ਜਾਵੇ ਤਾਂ ਵੀ ਸੰਸਾਰ ਦੀ ਵਡਿਆਈ ਚਾਹੀਦੀ ਹੈ। ਬਾਣੀ ਪੜ੍ਹਦੇ ਹਾਂ ਤਾਂ ਲੋਕ ਦਿਖਾਵੇ ਲਈ। ਬੱਸ ਇਹ ਹੀ ਹੈ ਸਾਡੇ ਅੰਦਰਲੀ ਸਿੱਖੀ। ਸੁਖ-ਦਾਤੇ ਤੋਂ ਖੁੰਝ ਕੇ ਵਿਲਕਦੇ ਦੁਖੀ ਹੋ ਰਹੇ ਹਾਂ ਤੇ ਫਿਰ ਬਹਾਨਾ, ਦਲੀਲ ਕਿ ਸਾਡੇ ਅੰਦਰ ਬਹੁਤ ਸਿੱਖੀ ਹੈ।

ਭਗਤ ਕਬੀਰ ਜੀ ਸਾਡੀ ਇਸ ਤਰਸਯੋਗ ਹਾਲਤ ਨੂੰ ਵੇਖ ਕੇ ਬਿਹਬਲਤਾ ਵਿਚ ਆਉਂਦੇ ਹਨ ਤੇ ਫ਼ੁਰਮਾਨ ਕਰਦੇ ਹਨ :

**ਕਬੀਰ ਫਲ ਲਾਗੇ ਫਲਨਿ ਪਾਕਨਿ ਲਾਗੇ ਆਂਬ ॥**
**ਜਾਇ ਪਹੂਚਹਿ ਖਸਮ ਕਉ ਜਉ ਬੀਚਿ ਨ ਖਾਹੀ ਕਾਂਬ ॥** *(੧੩੭੧)*

ਇਹ ਜਗਤ, ਮਾਨੋ, ਪ੍ਰੀਤਮ ਦਾ ਲਾਇਆ ਹੋਇਆ ਬਾਗ ਹੈ, ਇਹ ਮਨੁੱਖ ਜਾਤੀ ਦੇ ਜੀਵ ਅੰਬ ਹਨ। ਇਹਨਾਂ ਅੰਬਾਂ ਨੇ ਪੱਕ ਕੇ, ਪੁਗ ਕੇ, ਪ੍ਰੀਤਮ ਦੇ ਚਰਨਾਂ ਤਾਈਂ ਅੱਪੜਨਾ ਹੈ ਪਰ ਇਸ ਬਾਗ ਵਿਚ ਕਿਤੇ ਅਸ਼ਰਧਾ ਦੇ ਝੱਖੜ ਝੁੱਲ ਰਹੇ ਹਨ ਕਿਤੇ ਕਾਮ, ਕ੍ਰੋਧ ਆਦਿਕ ਇਹਨਾਂ ਫਲਾਂ ਨੂੰ ਤੋਤੇ ਤੇ ਗਾਲੜਾਂ ਵਾਂਗ ਖਾਈ ਜਾ ਰਹੇ ਹਨ। ਫਿਰ ਇਹ ਫਲ ਪ੍ਰੀਤਮ ਦੇ ਦੇਸ਼ ਵਿਚ ਕਿਵੇਂ ਪਹੁੰਚ ਸਕਦੇ ਹਨ? ਅੱਧਵਾਟੇ ਹੀ ਸੜ-ਸੁੱਕ ਜਾਣਗੇ। ਪਰ ਜਿਨ੍ਹਾਂ ਨੂੰ ਗੁਰੂ ਚਰਨਾਂ ਦਾ ਸਦਕਾ ਆਤਮਿਕ-ਜ਼ਿੰਦਗੀ ਮਿਲੀ ਹੈ, ਜਿਨ੍ਹਾਂ ਦੇ ਅੰਦਰ ਗੁਰ ਉਪਦੇਸ਼ ਦਾ ਹੁਲਾਰਾ ਆਇਆ ਹੈ, ਉਹਨਾਂ ਨੂੰ ਤਾਂ ਪ੍ਰੀਤਮ ਦਾ ਸਰੀਰ ਵੀ ਸੁਹਣਾ ਲੱਗ ਰਿਹਾ ਹੈ। ਜਿਨ੍ਹਾਂ ਅੰਦਰ ਗੁਰੂ ਪ੍ਰੇਮ ਨਹੀਂ, ਅਸ਼ਰਧਾ ਦੇ ਝੱਖੜ ਝੁੱਲ ਰਹੇ ਹਨ, ਉਹਨਾਂ ਨੂੰ ਫਿਰ ਗੁਰੂ ਦੀ ਕੋਈ ਸ਼ੈਅ ਵੀ ਪਿਆਰੀ ਨਹੀਂ ਲਗਦੀ। ਸੰਸਾਰ ਦੇ ਝੂਠੇ ਇਸ਼ਕ ਵਾਲਿਆਂ ਦੀ ਕਹਾਣੀ ਹੀ ਪੜ੍ਹ ਲਉ, ਉਹ ਆਪਣੇ ਆਸ਼ਕ ਦੀ ਹਰ ਸ਼ੈਅ ਤੋਂ ਕੁਰਬਾਨ ਕਿਵੇਂ ਹੁੰਦੇ ਰਹੇ ਹਨ?

ਕਹਿੰਦੇ ਹਨ ਇਕ ਵਾਰੀ ਮਜਨੂੰ ਉਸ ਮੁਹੱਲੇ ਵਿਚੋਂ ਲੰਘਿਆ, ਜਿੱਥੇ ਉਸ ਦੀ ਪਿਆਰੀ ਲੈਲਾ ਰਹਿੰਦੀ ਸੀ। ਲੈਲਾ ਦੇ ਘਰ ਵਲੋਂ ਇਕ ਕੁੱਤਾ ਆ ਗਿਆ, ਮਜਨੂੰ ਉਸ ਕੁੱਤੇ ਨੂੰ ਦੇਖ ਕੇ ਲੈਲਾ ਦੀ ਯਾਦ ਵਿਚ ਬਿਹਬਲ ਹੋ ਗਿਆ ਤੇ ਕੁੱਤੇ ਦੇ ਪੈਰੀਂ ਡਿੱਗ ਪਿਆ। ਮੁਹੱਲੇ ਦੇ ਲੋਕ ਹੱਸਣ ਲੱਗ ਪਏ ਤੇ ਮਜਨੂੰ ਨੂੰ ਪੁੱਛਣ ਲੱਗੇ ਕਿ ਉਹ ਕੁੱਤੇ ਦੇ ਪੈਰੀਂ ਕਿਉਂ ਪੈ ਰਿਹਾ ਹੈ? ਮਜਨੂੰ ਉਹਨਾਂ ਦੀ ਮੂਰਖਤਾ 'ਤੇ ਹੱਸਣ ਲੱਗ ਪਿਆ ਤੇ ਕਹਿਣ ਲੱਗਾ, ਇਹ ਕੁੱਤਾ ਲੈਲਾ ਦੇ ਘਰ ਵਲੋਂ ਆਇਆ ਏ ਤੇ ਮੈਨੂੰ ਇਸ ਵਿਚੋਂ ਵੀ ਆਪਣੀ ਲੈਲਾ ਹੀ ਦਿੱਸ ਰਹੀ ਹੈ। ਇਸ ਵਾਸਤੇ ਮੈਨੂੰ ਇਹ ਕੁੱਤਾ ਪਿਆਰਾ ਕਿਉਂ ਨਾ ਲੱਗੇ? ਭਾਈ ਗੁਰਦਾਸ ਜੀ ਨੇ ਇਸ ਅੰਦਰੂਨੀ ਪਿਆਰ ਤੇ ਕੌਤਕ ਨੂੰ ਇਉਂ ਲਿਖਿਆ ਹੈ :

**ਲੈਲਾ ਦੀ ਦਰਗਾਹ ਦਾ ਕੁਤਾ ਮਜਨੂੰ ਦੇਖਿ ਲੋਭਾਣਾ ॥**
**ਕੁਤੇ ਦੀ ਪੈਰੀਂ ਪਵੈ, ਹੜਿ ਹੜਿ ਹੱਸੈ ਲੋਕ ਵਿਡਾਣਾ ॥** *(ਵਾਰ ੩੭:੩੧)*

ਬਾਹਰਲੀ ਰਹਿਤ ਨੂੰ ਦਲੀਲਾਂ ਰਾਹੀਂ ਰੱਦ ਕਰਨ ਵਾਲੇ ਮੇਰੇ ਵੀਰੋ! ਆਓ ਆਪਣੇ

ਅੰਦਰ ਗਹੁ ਨਾਲ ਝਾਤੀ ਮਾਰੀਏ, ਅੰਦਰ ਕੋਈ ਰੋਗ ਹੈ, ਕੋਈ ਕਮੀ ਹੈ, ਕੋਈ ਟੋਟ ਹੈ, ਨਹੀਂ ਤਾਂ ਪ੍ਰੀਤਮ ਦੇ ਸੋਹਣੇ ਕੇਸ ਹਿਰਦੇ ਨੂੰ ਪਿਆਰੇ ਕਿਉਂ ਨਾ ਲੱਗਣ।

ਇਕ ਰਾਹੀ ਮੁਸਾਫ਼ਰ ਸੜਕੇ-ਸੜਕ ਤੁਰਿਆ ਜਾ ਰਿਹਾ ਹੈ। ਸੜਕ ਤੇ ਟੁਰਦਿਆਂ ਉਸਨੇ ਸਾਹਮਣੇ ਵੱਲ ਵੇਖਿਆ ਤੇ ਇਉਂ ਜਾਪਿਆ ਕਿ ਸਾਹਮਣੇ ਪੁਰਾਣੀਆਂ ਇੱਟਾਂ ਦਾ ਇਕ ਢੇਰ ਜਿਹਾ ਪਿਆ ਹੋਇਆ ਹੈ। ਥੋੜ੍ਹਾ ਜਿਹਾ ਪੈਂਡਾ ਹੋਰ ਤੈਅ ਕੀਤਾ ਤੇ ਉਸਨੂੰ ਇਉਂ ਮਲੂਮ ਹੋਇਆ ਕਿ ਉਹ ਇੱਟਾਂ ਦਾ ਢੇਰ ਨਹੀਂ ਸਗੋਂ ਕਿਸੇ ਪੁਰਾਣੀ ਇਮਾਰਤ ਦੇ ਖੰਡਰ ਪਏ ਹਨ। ਥੋੜ੍ਹਾ ਹੋਰ ਨਜ਼ਦੀਕ ਜਾਣ ਤੇ ਕੀ ਵੇਖਿਆ ਕਿ ਉਹ ਕੋਈ ਖੰਡਰ ਨਹੀਂ ਸਗੋਂ ਇਕ ਪੁਰਾਣੀ ਇਮਾਰਤ ਹੈ। ਪਰ ਜਿਉਂ ਹੀ ਮੁਸਾਫ਼ਰ ਪੈਂਡਾ ਤੈਅ ਕਰਕੇ ਇਮਾਰਤ ਦੇ ਨੇੜੇ ਪਹੁੰਚਿਆ ਤਾਂ ਉਸਦੇ ਸਾਰੇ ਭੁਲੇਖੇ ਦੂਰ ਹੋ ਗਏ। ਇਮਾਰਤ ਭਾਵੇਂ ਪੁਰਾਣੀ ਸੀ ਪਰ ਹੈ ਸੀ ਬੜੀ ਸੁੰਦਰ ਤੇ ਪੱਕੀ। ਰਾਹੀ ਦੇ ਮਨ ਵਿਚ ਕੁਝ ਖਿੱਚ ਜਿਹੀ ਪੈਂਦੀ ਹੈ, ਮਕਾਨ ਨੂੰ ਚੰਗੀ ਤਰ੍ਹਾਂ ਵੇਖਣ ਲਈ ਦਰਵਾਜ਼ੇ ਥਾਣੀਂ ਅੰਦਰ ਲੰਘ ਜਾਂਦਾ ਹੈ। ਅੰਦਰ ਤਾਂ ਖ਼ੂਬਸੂਰਤ ਕਮਰੇ ਬਣੇ ਹੋਏ ਹਨ। ਦੂਰੋਂ ਆਏ ਰਾਹੀ ਨੂੰ ਹੁਣ ਸਮਝ ਆ ਗਈ ਕਿ ਓਪਰੀ ਨਜ਼ਰ ਨਾਲ ਵੇਖਣ ਤੇ ਇਹ ਖੰਡਰ ਹੀ ਨਜ਼ਰ ਆਉਂਦਾ ਸੀ ਪਰ ਹੈ ਇਹ ਖ਼ੂਬਸੂਰਤ ਮਹਿਲ ਜਿੱਥੇ ਬੈਠਣ ਤੇ ਆਪਣੇ ਆਪ ਹੀ ਦਿਲ ਕਰ ਰਿਹਾ ਹੈ।

ਬੱਸ, ਇਹ ਹੀ ਕਹਿਣਾ ਚਾਹੁੰਦਾ ਹਾਂ ਕਿ ਮਨ ਦੀ ਸਿੱਖੀ ਕਹਿਣ ਵਾਲਿਓ, ਮੈਨੂੰ ਲਗਦਾ ਹੈ ਕਿ ਤੁਸੀਂ ਸਿੱਖੀ ਦੇ ਇਸ ਮਹਿਲ ਨੂੰ ਦੂਰੋਂ-ਦੂਰੋਂ ਹੀ ਵੇਖਿਆ ਹੈ। ਇਸ ਕਰਕੇ ਹੀ ਤੁਹਾਨੂੰ ਇਹ ਕਮਜ਼ੋਰ ਤੇ ਪੁਰਾਣੇ ਸਮੇਂ ਦੀ ਲਗਦੀ ਹੈ। ਤਾਹੀਓਂ ਤੁਹਾਡਾ ਚਿੱਤ ਕਰਦਾ ਹੈ ਕਿ ਪੁਰਾਣੇ ਹਿੱਸੇ ਨੂੰ ਨਵੇਂ ਫੈਸ਼ਨਾਂ ਦਾ ਰੂਪ ਦੇਣ ਦਾ। ਪਿਆਰਿਓ! ਦੂਰੋਂ ਵੇਖਣ ਨਾਲ ਨਜ਼ਰ ਧੋਖਾ ਦੇ ਜਾਂਦੀ ਹੈ। ਰਤਾ ਨੇੜੇ ਹੋ ਕੇ ਇਸ ਇਮਾਰਤ ਦੇ ਅੰਦਰ ਝਾਤ ਮਾਰ ਕੇ ਵੇਖੋ! ਇਸ ਮਹਿਲ ਨੂੰ ਖੜਾ ਕਰਨ ਲਈ, ਗੁਰੂ ਅਰਜਨ ਦੇਵ ਜੀ ਤੱਤੀ ਤਵੀ ਤੇ ਬੈਠੇ ਹਨ, ਗੁਰੂ ਤੇਗ ਬਹਾਦਰ ਜੀ ਨੇ ਚਾਂਦਨੀ ਚੌਕ ਵਿਚ ਆਪਣਾ ਸੀਸ ਕਟਵਾਇਆ ਹੈ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਮਹਿਲ ਨੂੰ ਸਜਾਉਣ ਲਈ ਆਪਣੇ ਚਾਰੇ ਪੁੱਤਰਾਂ ਤੇ ਮਾਤਾ ਜੀ ਦੀ ਕੁਰਬਾਨੀ ਦਿੱਤੀ ਹੈ। ਅੰਞਾਣ ਮਨ ਵਾਲੇ! ਤੂੰ ਇਸ ਇਮਾਰਤ ਨੂੰ ਤਾਂ ਨੇੜੇ ਹੋ ਕੇ ਦੇਖਿਆ ਹੀ ਨਹੀਂ ਤੇ ਫਿਰ ਕਿਸ ਅਕਲ ਦੇ ਬਲ ਤੇ ਤੂੰ ਇਸ ਨੂੰ ਪੁਰਾਣੇ ਸਮੇਂ ਵਾਲੀ ਅਤੇ ਕਮਜ਼ੋਰ ਆਖ ਰਿਹਾ ਹੈਂ?

ਧਰਮ ਤੋਂ ਕੋਹਾਂ ਮੀਲ ਦੂਰ ਰਹਿ ਕੇ ਸਿੱਖੀ ਦੀਆਂ ਗੱਲਾਂ ਕਰਨ ਵਾਲਿਓ! ਸ਼ਰਧਾ ਤੇ ਯਕੀਨ ਨਾਲ ਹੀ ਧਰਮ ਕਮਾਇਆ ਜਾ ਸਕਦਾ ਹੈ। ਇਸ਼ਕ ਨਿਭਦਾ ਹੀ ਤਦੋਂ ਹੈ ਜੇ ਅੰਦਰ ਸਿਦਕ ਹੋਵੇ। ਆਓ ਭਾਈ ਨੰਦ ਲਾਲ ਸਿੰਘ ਜੀ ਵਾਂਗ ਇਹ ਗੱਲ ਸਮਝੀਏ ਕਿ ਆਸ਼ਿਕ ਦੀ ਆਸ ਦੀ ਟਾਹਣੀ ਨੂੰ ਤਦੋਂ ਤਾਂਈਂ ਫਲ ਨਹੀਂ ਲੱਗ ਸਕਦਾ, ਜਦ ਤੱਕ ਅੱਖਾਂ ਦੇ ਵੈਰਾਗ ਭਰੇ ਜਲ ਨਾਲ ਇਹ ਟਾਹਣੀ ਹਰੀ ਨਹੀਂ ਹੁੰਦੀ:

**ਸ਼ਾਖੇ ਉਸੀਦੇ ਆਸ਼ਿਕ ਹਰਗਿਜ਼ ਸਮਰ ਨ ਗੀਰਦ ॥**
**ਅਜ਼ ਅਸ਼ਕਹਾਇ ਮਿਯਗਾਂ ਤਾਂ ਸਬਜ਼ ਤਰ ਨ ਬਾਸ਼ਦ ॥**



# ਸਰਦਾਰੀ ਬੋਲਦੀ ਦਿੱਸੇ ਦਸਤਾਰ ਵਿਚੋਂ

ਜਿਊਂਦੀਆਂ ਜਾਗਦੀਆਂ ਕੌਮਾਂ ਦੀ ਇਕ ਸਿਫ਼ਤ ਹੈ ਕਿ ਉਹ ਆਪਣੇ ਵੱਡੇ-ਵਡੇਰਿਆਂ, ਆਪਣੇ ਸ਼ਹੀਦਾਂ ਤੇ ਪਰਵਾਨਿਆਂ ਦੀ ਯਾਦ ਆਪਣੇ ਦਿਲ ਵਿਚ ਤਾਜ਼ਾ ਰੱਖਣ ਲਈ ਉੱਦਮ ਕਰਦੀਆਂ ਰਹਿੰਦੀਆਂ ਹਨ। ਇਹ ਉੱਦਮ ਨਿਰਾ ਇਤਿਹਾਸ ਲਿਖ ਕੇ ਹੀ ਨਹੀਂ ਸਗੋਂ ਉਹਨਾਂ ਮਹਾਨ ਸ਼ਹੀਦਾਂ ਦੀਆਂ ਯਾਦਗਾਰਾਂ ਕਾਇਮ ਕਰਕੇ ਵੀ ਕੀਤਾ ਜਾਂਦਾ ਹੈ ਤਾਂ ਕਿ ਉਹਨਾਂ ਮਹਾਨ ਆਤਮਾਵਾਂ ਦੀਆਂ ਕੁਰਬਾਨੀਆਂ ਦਾ ਪ੍ਰਭਾਵ, ਉਸ ਕੌਮ ਦੇ ਪੈਰੋਕਾਰਾਂ ਦੇ ਧੁਰ ਅੰਦਰ ਤੱਕ ਵੱਸ ਜਾਏ। ਵੇਖਣ ਨੂੰ ਤਾਂ ਯਾਦਗਾਰ ਦੇ ਰੂਪ ਵਿਚ ਉਸਰੀਆਂ ਇਮਾਰਤਾਂ ਚੂਨੇ ਤੇ ਇੱਟਾਂ ਦੀਆਂ ਹੀ ਹੁੰਦੀਆਂ ਹਨ ਪਰ ਇਹਨਾਂ ਮਹਾਨ ਸ਼ਹੀਦਾਂ ਦੀਆਂ ਯਾਦਗਾਰਾਂ ਦਾ ਸਰੂਪ ਇਹ 'ਚਿੰਨ੍ਹ' ਧੁਰ ਅੰਦਰ ਜਦੋਂ ਜਾ ਟਿਕਦਾ ਹੈ ਤੇ ਕੌਮੀ ਪਰਵਾਨਿਆਂ ਦੇ ਜੀਵਨ ਨੂੰ ਸਹਿਜੇ ਸਹਿਜੇ ਇਤਿਹਾਸ ਦੀ ਕੁਠਾਲੀ ਵਿਚ ਘੜਦਾ ਰਹਿੰਦਾ ਹੈ। ਇਹ ਮਹਾਨ ਯਾਦਗਾਰਾਂ ਤੇ 'ਧਾਰਮਿਕ ਚਿੰਨ੍ਹਾਂ' ਦੀ ਹੀ ਬਰਕਤ ਹੈ ਕਿ ਅਨਪੜ੍ਹ ਬੰਦਿਆਂ ਦੇ ਮਨ ਵਿਚ ਵੀ ਉੱਚੇ ਭਾਵ ਪੈਦਾ ਹੋ ਜਾਂਦੇ ਹਨ, ਕਿਉਂਕਿ ਇਹ ਚਿੰਨ੍ਹ ਮਨੁੱਖ ਦੇ ਹਿਰਦੇ ਦੀ ਡੂੰਘੀ ਤਹਿ ਵਿਚ ਜਾ ਬੈਠਦੇ ਹਨ ਤੇ ਮਨੁੱਖੀ ਜ਼ਿੰਦਗੀ ਦਾ ਹਿੱਸਾ ਬਣ ਜਾਂਦੇ ਹਨ। ਇਹ ਗੱਲ ਵੀ ਯਾਦ ਰੱਖਣ ਵਾਲੀ ਹੈ ਕਿ ਧਰਮ ਦੇ ਚਿੰਨ੍ਹਾਂ ਤੋਂ ਜਿਵੇਂ-ਜਿਵੇਂ ਕੌਮਾਂ ਪਰ੍ਹੇ ਹਟਦੀਆਂ ਜਾਂਦੀਆਂ ਹਨ ਉਹਨਾਂ ਦੇ ਅੰਦਰੋਂ ਧਰਮ ਪ੍ਰਤੀ ਪਿਆਰ ਵੀ ਘਟਦਾ ਜਾਂਦਾ ਹੈ। ਅਸਲ ਵਿਚ ਇਹਨਾਂ ਚਿੰਨ੍ਹਾਂ ਦੇ ਪਿੱਛੇ ਕੌਮ ਦੇ ਪਿਆਰ ਤੇ ਕੁਰਬਾਨੀ ਦਾ ਇਤਿਹਾਸ ਮੌਜੂਦ ਹੁੰਦਾ ਹੈ, ਉਸ ਇਤਿਹਾਸ ਨੂੰ ਮਿਟਾਉਣ ਦੀ ਲੋੜ ਨਹੀਂ ਹੁੰਦੀ, ਸਗੋਂ ਉਸ ਇਤਿਹਾਸ ਨੂੰ ਮੁਰਦਾ ਰੂਹਾਂ ਦੇ ਸਾਹਮਣੇ ਰੱਖ ਕੇ ਉਹਨਾਂ ਨੂੰ ਮੁੜ ਜ਼ਿੰਦਾ ਕਰਨ ਦੀ ਲੋੜ ਹੁੰਦੀ ਹੈ।

ਦਸਤਾਰ ਵੀ ਸਿੱਖ ਸਤਿਗੁਰਾਂ ਵਲੋਂ ਆਪਣੀ ਕੌਮ ਨੂੰ ਬਖ਼ਸ਼ਿਆ ਹੋਇਆ ਮਹਾਨ ਧਾਰਮਿਕ 'ਚਿੰਨ੍ਹ' ਹੈ। ਇਹ ਇਕ ਅਜਿਹਾ 'ਚਿੰਨ੍ਹ' ਹੈ ਜਿਸਨੂੰ ਧਾਰਨ ਕਰਕੇ ਹਰ ਸਿੱਖ ਫ਼ਖ਼ਰ ਮਹਿਸੂਸ ਕਰਦਾ ਹੈ ਤੇ ਫਿਰ ਇਹ ਚਿੰਨ੍ਹ ਉਸ ਲਈ ਸਿਰਫ ਚਿੰਨ੍ਹ ਹੀ ਨਹੀਂ ਉਸਦੇ ਸਿਰ ਦਾ ਤਾਜ ਬਣ ਜਾਂਦਾ ਹੈ। ਇਹ ਤਾਜ ਪਹਿਨਣ ਵਾਲਾ ਫਿਰ ਸਰਦਾਰ ਬਣ ਕੇ ਗੁਰੂ ਦਾ ਪੁੱਤਰ ਬਣ ਜਾਂਦਾ ਹੈ ਤੇ ਉਸ ਦੇ ਜ਼ਿਹਨ ਵਿਚ ਇਹ ਗੱਲ ਘਰ ਕਰ ਜਾਂਦੀ ਹੈ ਕਿ ਇਹ ਦਸਤਾਰ ਰੂਪੀ ਤਾਜ ਨੂੰ ਕਾਇਮ ਰੱਖਣ ਲਈ ਉਸ ਦੇ ਗੁਰੂ ਨੇ ਪੂਰੀ ਕੀਮਤ ਆਪਣੇ ਚਾਰ ਪੁੱਤਰਾਂ, ਮਾਤਾ-ਪਿਤਾ ਅਤੇ ਬੇਅੰਤ ਸਿੱਖਾਂ ਅਤੇ ਆਪਾ ਵਾਰ ਕੇ ਤਾਰ ਦਿੱਤੀ ਹੈ। ਇਹ ਉਸ ਤਾਰੀ ਹੋਈ ਕੀਮਤ ਦਾ ਨਤੀਜਾ ਹੈ ਕਿ ਅੱਜ ਸਾਰੇ ਸੰਸਾਰ ਵਿਚ ਦਸਤਾਰ ਸਜਾਉਣ ਵਾਲੇ ਨੂੰ 'ਸਰਦਾਰ ਜੀ' ਕਹਿ ਕੇ ਸਤਿਕਾਰਿਆ ਤੇ ਬੁਲਾਇਆ ਜਾਂਦਾ ਹੈ। ਇਹ ਦਸਤਾਰ ਹੀ ਹੈ ਜੋ ਇਸਨੂੰ ਸਜਾਉਣ ਵਾਲੇ ਨੂੰ ਸਰਦਾਰੀ ਦਾ ਅਹਿਸਾਸ ਕਰਾਉਂਦੀ ਹੈ ਤੇ ਇਸ ਦਸਤਾਰ ਵਿਚੋਂ ਹੀ ਉਸਨੂੰ ਆਪਣੇ ਗੁਰੂ ਦੇ ਖ਼ਾਸ ਦਰਸ਼ਨ ਹੁੰਦੇ ਹਨ। ਕਵੀ ਹਰੀ ਸਿੰਘ 'ਜਾਚਕ' ਨੇ ਇਸ ਭਾਵ ਨੂੰ ਦਰਸਾਉਂਦੀਆਂ ਕੁਝ ਸਤਰਾਂ ਇਵੇਂ ਲਿਖੀਆਂ ਹਨ :

*ਦਸਮ ਪਿਤਾ ਨੇ ਬਖ਼ਸ਼ੀ ਦਸਤਾਰ ਜਿਹੜੀ,*
*ਸਾਡੇ ਸਿਰਾਂ ਦਾ ਤਾਜ ਏ ਖ਼ਾਲਸਾ ਜੀ।*
*ਲਹੂ ਭਿੱਜੇ ਇਤਿਹਾਸ ਤੋਂ ਪਤਾ ਲਗਦੈ,*
*ਸਾਡੀ ਸਿੱਖੀ ਦਾ ਰਾਜ਼ ਇਹ ਖ਼ਾਲਸਾ ਜੀ।*
*ਸਾਡੀ ਆਨ ਇਹ ਤਾਂ, ਸਾਡੀ ਸ਼ਾਨ ਇਹੋ,*
*ਸਾਡੀ ਪੰਥਕ ਆਵਾਜ਼ ਇਹ ਖ਼ਾਲਸਾ ਜੀ।*
*ਕਲਗੀਧਰ ਦੇ ਹੁੰਦੇ ਨੇ ਖਾਸ ਦਰਸ਼ਨ,*
*ਸੋਹਣੇ ਸਜੇ ਹੋਏ ਸਿੰਘ ਸਰਦਾਰ ਵਿਚੋਂ,*
*ਲੱਖਾਂ ਵਿਚੋਂ ਪਛਾਣਿਆ ਜਾਏ ਇਕੱਲਾ,*
*ਸਰਦਾਰੀ ਬੋਲਦੀ ਦਿੱਸੇ ਦਸਤਾਰ ਵਿਚੋਂ।*

ਉਪਰਲੀਆਂ ਕਾਵਿ ਪੰਗਤੀਆਂ ਤੋਂ ਇਹ ਗੱਲ ਸਾਫ਼ ਹੋ ਜਾਂਦੀ ਹੈ ਕਿ ਦਸਤਾਰ ਸਿੱਖ ਦੀ ਰੂਹਾਨੀਅਤ, ਧਰਮ ਤੇ ਇੱਜ਼ਤ ਦੀ ਪ੍ਰਤੀਕ ਹੈ। ਸੈਂਕੜੇ ਤੇ ਹਜ਼ਾਰਾਂ ਦੀ ਭੀੜ ਵਿਚ ਦਸਤਾਰ ਬੰਨ੍ਹੀ ਹੋਣ ਕਰਕੇ ਸਿੱਖ ਸਹਿਜੇ ਹੀ ਪਛਾਣਿਆ ਜਾ ਸਕਦਾ ਹੈ। ਪਗੜੀ ਭਾਵੇਂ ਹੋਰ ਮਜ਼ਹਬਾਂ ਤੇ ਇਲਾਕਿਆਂ ਵਿਚ ਵੀ ਦੇਖੀ ਜਾ ਸਕਦੀ ਹੈ, ਪਰ ਉਹਨਾਂ ਧਰਮਾਂ ਵਿਚ ਇਸਨੂੰ ਨਜ਼ਰਅੰਦਾਜ਼ ਕਰਨਾ ਔਖਾ ਨਹੀਂ ਹੈ। ਸਿੱਖ ਮੱਤ ਅੰਦਰ ਦਸਤਾਰ ਤਾਂ ਇਕ ਨਾ-ਬਦਲਿਆ ਜਾਣ ਵਾਲਾ ਅਟੁੱਟ ਹਿੱਸਾ ਹੈ। ਸੋਹਣੇ ਗੁਰੂ ਦੀ ਮੋਹਰ ਰੂਪੀ ਕੇਸਾਧਾਰੀ ਸਿੱਖ, ਬਿਨਾਂ ਦਸਤਾਰ ਤੋਂ ਇਕ ਟੁੱਟੇ ਹੋਏ ਬੁੱਤ ਦੀ ਨਿਆਈਂ ਹੈ। ਦਸਤਾਰ ਦਾ ਸੰਬੰਧ ਸਿੱਖ ਦੇ ਜੀਵਨ ਨਾਲ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਹੀ ਅਰੰਭ ਹੋ ਜਾਂਦਾ ਹੈ। ਗੁਰੂ ਹਰਿਗੋਬਿੰਦ ਸਾਹਿਬ ਵੇਲੇ ਨੱਥ ਮੱਲ ਤੇ ਅਬਦੁੱਲਾ ਢਾਡੀ ਨੇ ਵੀ ਗੁਰੂ ਸਾਹਿਬ ਦੇ ਸੰਬੰਧੀ ਜੋ ਵਾਰ ਲਿਖੀ ਉਸ ਵਿਚ ਵੀ ਗੁਰੂ ਜੀ ਦੀ ਦਸਤਾਰ ਦਾ ਜ਼ਿਕਰ ਕੀਤਾ ਹੈ:

*ਦੋ ਤਲਵਾਰਾਂ ਬੱਧੀਆਂ, ਇਕ ਮੀਰ ਦੀ ਇਕ ਪੀਰ ਦੀ।*
*ਇਕ ਅਜ਼ਮਤ ਦੀ, ਇਕ ਰਾਜ ਦੀ, ਇਕ ਰਾਖੀ ਕਰੇ ਵਜ਼ੀਰ ਦੀ।*
*ਹਿੰਮਤ ਬਾਹਾਂ ਕੋਟ ਗੜ੍ਹ ਦਰਵਾਜ਼ਾ ਬਲਖ ਬਖੀਰ ਦੀ।*
*ਕਟਕ ਸਿਪਾਹੀ ਨੀਲ ਨਲ ਮਾਰ ਦੁਸ਼ਟਾ ਕਰੇ ਤਗੀਰ ਜੀ।*
*ਪੱਗ ਤੇਰੀ, ਕੀ ਜਹਾਂਗੀਰ ਦੀ।*

ਰਹਿਤਨਾਮਿਆਂ ਵਿਚ ਵੀ ਸਿੱਖ ਨੂੰ ਦਸਤਾਰ ਸਜਾਉਣ ਤੇ ਫਬਾਉਣ ਦਾ ਹੁਕਮ ਹੈ। ਭਾਈ ਨੰਦ ਲਾਲ ਸਿੰਘ ਜੀ ਨੇ ਲਿਖਿਆ ਹੈ:

*ਕੰਘਾ ਦੋਨਉਂ ਵਕਤ ਕਰ, ਪਾਗ ਚੁਨਹਿ ਕਰ ਬਾਂਧਈ।*

ਸਿੱਖ ਵਾਸਤੇ ਹੁਕਮ ਹੈ ਕਿ ਉਹ ਦਸਤਾਰ ਨੂੰ ਹਰ ਰੋਜ਼ ਸਜਾਏ ਤੇ ਦਸਤਾਰ ਪੇਚ ਪੇਚ ਕਰਕੇ ਉਤਾਰੇ ਕਿਉਂਕਿ ਸਿੱਖ ਸਿਰ ਉੱਤੇ ਟੋਪੀ ਨਹੀਂ ਰਖਦਾ। ਇਸ ਲਈ ਟੋਪੀ ਨੁਮਾ ਦਸਤਾਰ ਸਿਰ ਤੇ ਰੱਖਣ ਦੀ ਵੀ ਪਾਬੰਦੀ ਹੈ। ਸਿੱਖ ਲਈ ਦਸਤਾਰ ਦੀ ਬੰਦਸ਼ ਤਾਂ ਏਨੀ ਹੈ ਕਿ ਸਿੱਖ ਨੂੰ ਤਾਂ ਪ੍ਰਸ਼ਾਦਾ ਛਕਣ ਵੇਲੇ, ਆਰਾਮ ਕਰਦਿਆਂ, ਬੈਠਿਆਂ ਵੀ ਦਸਤਾਰ

ਉਤਾਰਨ ਦੀ ਇਜਾਜ਼ਤ ਨਹੀਂ।

ਦਸਤਾਰ ਜਾਂ ਪੱਗ ਸਿੱਖ ਦੀ ਰੂਹਾਨੀਅਤ, ਮਜ਼ਹਬ, ਇੱਜ਼ਤ ਦਾ ਮੁਜੱਸਮਾ ਹੈ। ਪੱਗ ਦਾ ਉਤਰਨਾ ਬੇਇੱਜ਼ਤੀ ਹੋਣਾ ਹੈ। ਇਕ ਸਿੱਖ ਨੂੰ ਹਦਾਇਤ ਹੈ ਕਿ ਉਹ ਦੂਜੇ ਸਿੱਖ ਦੀ ਪੱਗ ਨੂੰ ਹੱਥ ਨਾ ਪਾਵੇ। ਅਜਿਹਾ ਕਰਨ ਵਾਲਾ ਸਿੱਖ 'ਤਨਖ਼ਾਹੀਆ' ਹੈ ਤੇ ਉਸਦਾ ਸੋਸ਼ਲ ਬਾਈਕਾਟ ਕੀਤਾ ਜਾਂਦਾ ਹੈ। ਵੱਖ-ਵੱਖ ਰਹਿਤਨਾਮਿਆਂ ਵਿਚ ਸਿੱਖ ਦੀ ਪੱਗ ਨੂੰ ਹੱਥ ਪਾਉਣਾ ਵੱਡਾ ਗੁਨਾਹ ਆਖਿਆ ਗਿਆ ਹੈ ਪਰ ਸ਼ਰਮ ਦੀ ਗੱਲ ਤਾਂ ਇਹ ਹੈ ਕਿ ਅੱਜ ਦੇ ਚੌਧਰੀ ਝੂਠੀ ਸ਼ੋਹਰਤ ਹਾਸਲ ਕਰਨ ਲਈ ਨਿੱਜੀ ਵਿਰੋਧੀਆਂ ਦੀਆਂ ਪੱਗਾਂ ਗੁਰਦੁਆਰਿਆਂ ਦੇ ਅੰਦਰ ਹੀ ਉਤਾਰ ਰਹੇ ਹਨ ਤੇ ਫਿਰ ਪੱਗਾਂ ਲਾਹੁਣ ਵਾਲਿਆਂ ਨੂੰ ਹੀ ਗੁਰਦੁਆਰਿਆਂ ਦਾ ਚੌਧਰੀ ਬਣਾਇਆ ਜਾ ਰਿਹਾ ਹੈ।

ਸਿੱਖ ਕੌਮ ਨੂੰ ਦਸਤਾਰ ਵਾਸਤੇ ਬਹੁਤ ਸਾਰੇ ਦੇਸ਼ਾਂ ਵਿਚ ਜਦੋ-ਜਹਿਦ ਕਰਨੀ ਪਈ। ਇੰਨੀ ਜਦੋ-ਜਹਿਦ ਦੇ ਬਾਵਜੂਦ ਵੀ ਦਸਤਾਰਾਂ ਸਜਾਉਣ ਦੇ ਆਪਣੇ ਧਾਰਮਿਕ ਹੱਕ ਨੂੰ ਸੁਰੱਖਿਅਤ ਰੱਖਣ ਲਈ ਸਿੱਖਾਂ ਨੇ ਮਹਾਨ ਕੁਰਬਾਨੀਆਂ ਕੀਤੀਆਂ। ਸਭ ਤੋਂ ਪਹਿਲਾਂ ਇੰਗਲੈਂਡ ਵਿਚ 'ਮਾਂਡਲ ਕੇਸ' ਵਿਚ ਜਦੋ-ਜਹਿਦ ਦੀ ਅਰੰਭਤਾ ਸੀ। ਇਹ ਕੇਸ ਉੱਥੇ 'ਹਾਊਸ ਆਫ ਲਾਰਡਜ਼' ਤੱਕ ਲਿਜਾਇਆ ਗਿਆ। ਇੰਗਲੈਂਡ ਵਿਚ ਪੱਗ ਵਾਸਤੇ ਤੇ ਲੋਹ ਟੋਪ (ਹੈਲਮੇਟ) ਤੋਂ ਛੋਟ ਵਾਸਤੇ ਵੀ ਕਈ ਵੱਡੀਆਂ-ਛੋਟੀਆਂ ਮੁਹਿੰਮਾਂ ਚਲਾਉਣੀਆਂ ਪਈਆਂ। ਨਾਰਵੇ, ਸਵੀਡਨ ਵਿਚ ਵੀ ਛੋਟੇ-ਛੋਟੇ ਮੋਰਚੇ ਲਗਾਏ ਗਏ। ਸੰਨ 1989-90 ਵਿਚ ਵੱਡਾ ਮੋਰਚਾ ਕੈਨੇਡਾ ਵਿਚ ਲਾਉਣਾ ਪਿਆ ਤੇ ਇਸ ਵਿਚ ਵੀ ਸਫ਼ਲਤਾ ਹਾਸਿਲ ਹੋਈ। ਇਹਨਾਂ ਕਾਮਯਾਬੀਆਂ ਤੋਂ ਇਕ ਗੱਲ ਸਾਹਮਣੇ ਆਉਂਦੀ ਹੈ ਕਿ ਜੇ ਦਸਤਾਰ ਸਜਾਉਣ ਲਈ ਅਸੀਂ ਵੱਡੀ ਤੋਂ ਵੱਡੀ ਕੁਰਬਾਨੀ ਕਰ ਸਕਦੇ ਹਾਂ ਤਾਂ ਇਸਦੀ ਹੋਂਦ ਨੂੰ ਕਾਇਮ ਰੱਖਣਾ ਵੀ ਸਾਡਾ ਫਰਜ਼ ਬਣਦਾ ਹੈ। ਦਸਤਾਰ ਤਾਂ ਸਿਰ ਉੱਪਰ ਤਾਂ ਹੀ ਸਜੇਗੀ ਜੇ ਕੇਸ ਹੋਣਗੇ। ਦਸਤਾਰ ਤੇ ਕੇਸਾਂ ਦਾ ਆਪਸ ਵਿਚ ਬਹੁਤ ਹੀ ਗੂੜ੍ਹਾ ਰਿਸ਼ਤਾ ਹੈ। ਜੇਕਰ ਕੇਸ ਗੁਰੂ ਦੀ ਮੋਹਰ ਹਨ ਤਾਂ ਫਿਰ ਦਸਤਾਰ ਸਿੱਖ ਦੇ ਸੀਸ ਤੇ ਗੁਰੂ ਦੀ ਪਵਿੱਤਰ ਹਸਤੀ ਦਾ ਨਿਸ਼ਾਨ ਹੈ। ਇਹ ਸਿੱਖ ਦੀ ਸਰਦਾਰੀ ਹੈ, ਮਾਣ ਹੈ। ਇਹ ਸਿੱਖਾਂ ਦੇ ਜਿਊਂਦੇ ਜਾਗਦੇ ਇਤਿਹਾਸ ਦੀ ਪ੍ਰਤੀਕ ਹੈ, ਸਿੱਖ ਦੀ ਸ਼ਾਨ ਹੈ, ਆਨ ਹੈ ਤੇ ਈਮਾਨ ਤੇ ਸਤਿਕਾਰ ਦੀ ਪ੍ਰਤੀਕ ਹੈ। ਇਸ ਵਾਸਤੇ ਹੀ ਕਵੀ ਇੰਦਰਜੀਤ ਸਿੰਘ (ਵਾਸੂ) ਨੇ ਇਹ ਲਿਖਿਆ ਹੈ :

*ਸਾਬਤ ਸੂਰਤ ਸੁਹਣੀ ਬਖਸ਼ ਦਿੱਤੀ,*
*ਆਪ ਗੁਰੂਆਂ ਨੇ ਸਾਬਤ ਕਿਰਦਾਰ ਵਿਚੋਂ।*
*ਸਿੱਖੀ ਚਮਕਦੀ ਤੇਰੀ ਨੁਹਾਰ ਵਿਚੋਂ,*
*ਸਿੱਖੀ ਬੋਲਦੀ ਤੇਰੀ ਦਸਤਾਰ ਵਿਚੋਂ।*

ਦਸਤਾਰ ਤਾਂ ਗੁਰੂਆਂ ਦਾ ਬਖ਼ਸ਼ਿਆ ਹੋਇਆ ਪਿਆਰ ਹੈ ਤੇ ਦਸਤਾਰ ਸਜਾ ਕੇ ਸਿੱਖ ਆਪਣੇ ਗੁਰੂ ਨਾਲ ਕੀਤੇ ਇਕਰਾਰ ਨੂੰ ਨਿਭਾਉਂਦਾ ਹੈ। ਇਹ ਗੁਰੂ ਵਲੋਂ ਬਖ਼ਸ਼ਿਆ ਹੋਇਆ ਦੀਨ-ਦੁਨੀ ਦਾ ਤਾਜ ਹੈ। ਇਹ ਸਿੱਖ ਦੀ ਰੂਹ ਦੀ ਖੁਰਾਕ ਹੈ। ਇਹ ਸਿੱਖ ਦੀ ਵੱਖਰੀ ਹੋਂਦ ਹੈ

ਤੇ ਨਿਆਰੇ ਸਰੂਪ ਦੀ ਜਾਮਨ ਹੈ। ਦਸਤਾਰ ਤੋਂ ਬਿਨਾਂ ਸਿੱਖ, ਸਿੱਖ ਹੀ ਨਹੀਂ ਕਹਾ ਸਕਦਾ। ਇਹ ਨਿਸ਼ਾਨੀ ਹੈ ਗੁਰੂ ਦੀ ਬਖ਼ਸ਼ੀ ਹੋਈ ਸਰਦਾਰੀ ਦੀ। ਕਵੀ ਨੇ ਖ਼ੂਬਸੂਰਤ ਲਿਖਿਆ ਹੈ :

*ਇਹ ਦਸਤਾਰ ਨਹੀਂ ਗੁਰੂ ਦਾ ਪਿਆਰ ਜਾਣੀ,*
*ਤੋਹਫਾ ਗੁਰੂ ਦਾ ਨਾਲੇ ਇਕਰਾਰ ਜਾਣੀਂ।*
*ਇਹਨੂੰ ਸਿੱਖੀ ਦੀ ਡੂੰਘੀ ਖਾਣ ਜਾਣੀਂ।*
*ਇਹਨੂੰ ਸਿੱਖੀ ਦਾ ਸਾਰਾ ਸੰਸਾਰ ਜਾਣੀਂ।*
*ਇਹਨੂੰ ਆਪਣੀ ਆਨ ਤੇ ਸ਼ਾਨ ਜਾਣੀਂ,*
*ਗੁੰਬਦ ਗੁਰੂ ਦਾ ਉੱਚਾ ਸਤਿਕਾਰ ਜਾਣੀਂ।*
*ਇਹ ਦੀਨ ਦੁਨੀ ਦਾ ਤਾਜ ਜਾਣੀਂ,*
*ਮੇਹਰ ਗੁਰੂ ਦੀ, ਸਿੱਖੀ ਦਾ ਸਾਰ ਜਾਣੀ।*
*ਇਹ ਸਿੱਖਾਂ ਦੀ ਰੂਹ ਤੇ ਆਤਮਾ ਹੈ,*
*ਇਹਦੇ ਬਿਨਾਂ ਨਹੀਂ ਸਿੱਖ ਸਦਾਅ ਸਕਦਾ।*
*ਇਹ ਸਿੱਖ ਦਾ ਪਰਤੱਖ ਸਰੂਪ ਹੈ ਵੇ,*
*ਇਹਦੇ ਬਿਨਾਂ ਨਹੀਂ ਸਿੱਖ ਕਹਾ ਸਕਦਾ।*

ਦਸਤਾਰ ਸਿੱਖਾਂ ਦੇ ਸਿਰਾਂ ਤੇ ਸ਼ੋਭਨੀਕ ਹੋ ਕੇ ਸਿੱਖ ਨੂੰ ਉਸਦੇ ਗੌਰਵਮਈ ਵਿਰਸੇ ਤੇ ਇਤਿਹਾਸ ਦੀ ਪਛਾਣ ਕਰਵਾਂਦੀ ਹੈ। ਇਹ ਸਿੱਖ ਦੀ ਸ਼ਾਨ ਦਾ ਧੁਰਾ ਹੈ ਅਤੇ ਸਿੱਖ ਦੀ ਸਾਫ਼ ਸੁਥਰੀ ਤੇ ਉੱਚੀ ਸ਼ਖਸੀਅਤ ਦਾ ਪ੍ਰਤੱਖ ਸਬੂਤ ਹੈ ਤੇ ਸਿੱਖੀ ਦੀ ਹੋਂਦ ਦਾ ਨਿਸ਼ਾਨ ਸਾਹਿਬ ਹੈ। ਇਹ ਵੀ ਗੱਲ ਯਾਦ ਰੱਖਣ ਵਾਲੀ ਹੈ ਕਿ ਸਿੱਖ ਆਪਣੇ ਸਿਰਾਂ ਤੇ ਸਜੀਆਂ ਦਸਤਾਰਾਂ ਦਾ ਤਾਂ ਪੂਰਾ ਪੂਰਾ ਸਤਿਕਾਰ ਕਰਦੇ ਹੀ ਹਨ ਉਹ ਤਾਂ ਦੁਸ਼ਮਣ ਦੀਆਂ ਪਗੜੀਆਂ ਦਾ ਵੀ ਪੂਰਾ ਮਾਣ ਕਰਦੇ ਹੋਏ ਉਹਨਾਂ ਨੂੰ ਉਹਨਾਂ ਦੇ ਸਿਰ ਤੋਂ ਵੀ ਨਹੀਂ ਉਤਾਰਦੇ ਸਨ। ਮੁਹਸਨ ਫ਼ਾਨੀ ਲਿਖਦਾ ਹੈ ਕਿ ਲੜਾਈ ਦੇ ਮੈਦਾਨ ਵਿਚ ਵੀ ਸਿੱਖ ਦੂਜੇ ਦੀ ਦਸਤਾਰ ਨਹੀਂ ਉਤਾਰਦੇ ਸਨ। ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ਦਾ ਵਰਨਣ ਕਰਦਿਆਂ ਮੁਹਸਨ ਫ਼ਾਨੀ ਲਿਖਦਾ ਹੈ ਕਿ ਲੜਦਿਆਂ ਲੜਦਿਆਂ ਲੜਾਈ ਦੇ ਮੈਦਾਨ ਅੰਦਰ ਜੇਕਰ ਕਿਸੇ ਦੁਸ਼ਮਣ ਦੀ ਦਸਤਾਰ ਉਤਰ ਜਾਂਦੀ ਤਾਂ ਗੁਰੂ ਸਾਹਿਬ ਤਲਵਾਰ ਦਾ ਵਾਰ ਰੋਕ ਕੇ ਆਖਦੇ, ਭਲੇਮਾਣਸ ! ਆਪਣੀ ਦਸਤਾਰ ਸੰਭਾਲ ਮੈਂ ਤੇਰੀ ਇੱਜ਼ਤ ਉਤਾਰਨ ਲਈ ਲੜਾਈ ਦੇ ਮੈਦਾਨ ਵਿਚ ਨਹੀਂ ਆਇਆ ਮੇਰੀ ਲੜਾਈ ਕੇਵਲ ਜ਼ੁਲਮ ਦੇ ਖ਼ਿਲਾਫ਼ ਹੈ। ਮੌਲਵੀ ਖ਼ੂਟੇ ਸ਼ਾਹ ਆਪਣੀ ਲਿਖਤ ਤਵਾਰੀਖੇ–ਪੰਜਾਬ ਵਿਚ ਖ਼ੂਬ ਲਿਖਦਾ ਹੈ ਕਿ ਜਦ ਕਦੇ ਸਿੱਖਾਂ ਨੇ ਦੁਸ਼ਮਣਾਂ ਦੇ ਕਾਫ਼ਲਿਆਂ ਤੇ ਹੱਲਾ ਬੋਲਿਆ ਤਾਂ ਉਹਨਾਂ ਦੁਸ਼ਮਣਾਂ ਦੇ ਸਿਰਾਂ ਤੋਂ ਪਗੜੀਆਂ ਨਹੀਂ ਲਾਹੀਆਂ ਤੇ ਉਹਨਾਂ ਦੀ ਬੇਅਦਬੀ ਨਹੀਂ ਕੀਤੀ ਅਤੇ ਨਾ ਹੀ ਔਰਤਾਂ ਦੇ ਦੁਪੱਟਿਆਂ ਤੇ ਗਹਿਣੇ ਆਦਿ ਨੂੰ ਹੱਥ ਪਾਇਆ ਹੈ। ਬੂਟੇ ਸ਼ਾਹ ਦੀ ਇਹ ਲਿਖਤ ਸਾਬਤ ਕਰਦੀ ਹੈ ਕਿ ਸਿੱਖ ਦਸਤਾਰ ਨੂੰ ਦਿਲੋਂ ਸਤਕਾਰਦੇ ਹਨ ਭਾਵੇਂ ਉਹ ਆਪਣੇ ਸਿਰ ਤੇ ਸਜੀ ਹੋਵੇ ਜਾਂ ਫਿਰ ਦੁਸ਼ਮਣ ਦੇ ਸਿਰ ਤੇ ਬੱਝੀ ਹੋਵੇ।

ਦਸਤਾਰ ਤੇ ਕੇਸਾਂ ਦੇ ਸਤਿਕਾਰ ਦੇ ਸੰਬੰਧੀ ਮੈਂ ਇੱਥੇ ਇਕ ਹੋਰ ਇਤਿਹਾਸਕ ਘਟਨਾ ਦਾ ਜ਼ਿਕਰ ਕਰਨਾ ਜ਼ਰੂਰੀ ਸਮਝਦਾ ਹਾਂ। ਸਿੱਖ ਰਾਜ ਦੀ ਸਮਾਪਤੀ 'ਤੇ ਅੰਗਰੇਜ਼ਾਂ ਨੇ ਨਾਬਾਲਗ ਦਲੀਪ ਸਿੰਘ ਨੂੰ ਸਿੱਖਾਂ ਦਾ ਮਹਾਰਾਜਾ ਇਸ ਸ਼ਰਤ ਤੇ ਮੰਨਿਆ ਕਿ ਜਦ ਤੱਕ ਇਹ ਬਾਲਗ ਨਹੀਂ ਹੋ ਜਾਂਦਾ, ਇਸਦੀ ਪਾਲਣਾ ਪੋਸ਼ਣਾ ਅੰਗਰੇਜ਼ ਦੇ ਅਧੀਨ ਇੰਗਲੈਂਡ ਵਿਚ ਹੋਵੇਗੀ। ਅੰਗਰੇਜ਼ ਇਹ ਜਾਣਦੇ ਸਨ ਕਿ ਮਹਾਰਾਣੀ ਜਿੰਦਾਂ ਦੀ ਦੇਖ-ਰੇਖ ਵਿਚ ਰਹਿੰਦਿਆਂ ਮਹਾਰਾਜਾ ਦਲੀਪ ਸਿੰਘ ਕਦੇ ਵੀ ਸਿੱਖੀ ਸਰੂਪ ਤੇ ਸਿੱਖ ਧਰਮ ਤੋਂ ਦੂਰ ਨਹੀਂ ਹੋ ਸਕਦਾ। ਇਸ ਲਈ ਜ਼ਰੂਰੀ ਸੀ ਕਿ ਮਹਾਰਾਜੇ ਨੂੰ ਮਾਂ ਜਿੰਦਾਂ ਤੋਂ ਵੱਖਰਾ ਕਰ ਦਿੱਤਾ ਜਾਵੇ। ਸੰਨ 1849 ਈ: ਵਿਚ ਖ਼ਾਲਸਾ ਰਾਜ ਸਮਾਪਤ ਕਰਕੇ ਨਾਬਾਲਗ ਦਲੀਪ ਸਿੰਘ ਨੂੰ ਇੰਗਲੈਂਡ ਭੇਜ ਦਿੱਤਾ ਗਿਆ ਤੇ ਉਸਦੀ ਮਾਂ ਨੂੰ ਨੇਪਾਲ ਵਿਚ ਨਜ਼ਰਬੰਦ ਕਰ ਦਿੱਤਾ ਗਿਆ ਤਾਂ ਕਿ ਦੋਨੋਂ ਮਾਂ-ਪੁੱਤਰ ਇਕ ਦੂਜੇ ਨੂੰ ਮਿਲ ਨਾ ਸਕਣ। ਮਹਾਰਾਣੀ ਜਿੰਦਾਂ ਪੁੱਤਰ ਨੂੰ ਮਿਲਣ ਲਈ ਤੜਪਦੀ ਰਹੀ ਤੇ ਇਸ ਤੜਪ ਅੰਦਰ ਹੀ ਉਸ ਦੀਆਂ ਅੱਖਾਂ ਦੀ ਜੋਤ ਜਾਂਦੀ ਰਹੀ। ਉਧਰ ਅੰਗਰੇਜ਼ ਨੇ ਆਪਣੀ ਮਿਥੀ ਚਾਲ ਮੁਤਾਬਿਕ ਮਹਾਰਾਜੇ ਨੂੰ ਇਸਾਈ ਸਕੂਲ ਪੜ੍ਹਨ ਲਈ ਭੇਜਿਆ ਅਤੇ ਉਸਦੀ ਪਾਲਣਾ ਪੋਸ਼ਣਾ ਇਸਾਈ ਢੰਗ-ਤਰੀਕੇ ਨਾਲ ਕੀਤੀ ਜਾਣ ਲੱਗੀ। ਆਖਿਰ ਉਹ ਹੀ ਹੋਇਆ ਜੋ ਅੰਗਰੇਜ਼ ਚਾਹੁੰਦਾ ਸੀ। ਮਹਾਰਾਜਾ ਦਲੀਪ ਸਿੰਘ ਦੇ ਕੇਸ ਕਤਲ ਕਰ ਦਿੱਤੇ ਗਏ। ਇਸਾਈ ਸਰੂਪ ਵਿਚ ਜਦੋਂ ਅੰਗਰੇਜ਼ ਨੂੰ ਯਕੀਨ ਹੋ ਗਿਆ ਕਿ ਹੁਣ ਮਹਾਰਾਜਾ ਪੱਕਾ ਇਸਾਈ ਬਣ ਗਿਆ ਹੈ ਤਾਂ ਉਸਨੂੰ ਆਪਣੀ ਮਾਂ ਨੂੰ ਮਿਲਣ ਦੀ ਇਜਾਜ਼ਤ ਦਿੱਤੀ ਗਈ। ਸੰਨ 1861 ਵਿਚ ਮਹਾਰਾਜਾ ਦਲੀਪ ਸਿੰਘ ਨੂੰ ਕਲਕੱਤੇ ਲਿਆਂਦਾ ਗਿਆ ਤੇ ਮਾਂ ਜਿੰਦਾਂ ਨੇਪਾਲ ਤੋਂ ਮਿਲਣ ਲਈ ਕਲਕੱਤੇ ਆਈ। ਦੋਨਾਂ ਮਾਂ-ਪੁੱਤਰ ਦੇ ਮਿਲਾਪ ਦੀ ਉਹ ਘੜੀ ਵੀ ਆ ਗਈ। ਅੰਨ੍ਹੀ ਮਹਾਰਾਣੀ ਨੇ ਆਵਾਜ਼ ਦਿੱਤੀ 'ਪੁੱਤਰ ਦਲੀਪ' ਤਾਂ ਅੱਗੋਂ ਦਲੀਪ ਸਿੰਘ ਨੇ ਵੀ ਮਿੱਠੀ ਆਵਾਜ਼ ਵਿਚ 'ਮਾਂ' ਸ਼ਬਦ ਕਹੇ। ਅੰਨ੍ਹੀ ਮਾਂ ਨੇ ਪੁੱਤਰ ਨੂੰ ਗਲਵਕੜੀ ਵਿਚ ਲਿਆ, ਉਸਨੂੰ ਅਸੀਸਾਂ ਦਿੱਤੀਆਂ ਤੇ ਰੱਜ ਕੇ ਪਿਆਰ ਕੀਤਾ। ਪਿਆਰ ਦੀ ਮੂਰਤੀ ਮਾਂ ਦਾ ਹੱਥ ਅਚਨਚੇਤ ਆਪਣੇ ਪੁੱਤਰ ਦੇ ਸਿਰ 'ਤੇ ਚਲਾ ਗਿਆ। ਅਜਿਹਾ ਹੁੰਦਿਆਂ ਹੀ ਉਹ ਤ੍ਰਬਕ ਕੇ ਪਿੱਛੇ ਨੂੰ ਹਟ ਗਈ ਤੇ ਉਸ ਦੀਆਂ ਅੱਖਾਂ ਵਿਚੋਂ ਪਾਣੀ ਦੀਆਂ ਧਾਰਾਂ ਚੱਲਣ ਲੱਗ ਪਈਆਂ ਤੇ ਉਸਨੇ ਕਿਹਾ ਕਿ ਇਹ ਮੇਰਾ ਪੁੱਤਰ ਦਲੀਪ ਨਹੀਂ ਹੋ ਸਕਦਾ। ਮੈਂ ਆਪਣੇ ਪੁੱਤਰ ਦੇ ਕੇਸਾਂ ਦੀ ਛੂਹ ਨੂੰ ਪਹਿਚਾਣਦੀ ਹਾਂ। ਦਲੀਪ ਸਿੰਘ ਨੇ ਬਹੁਤ ਵਾਸਤੇ ਪਾਏ ਤੇ ਕਿਹਾ ਮਾਂ, ਮੈਂ ਦਲੀਪ ਸਿੰਘ ਹੀ ਹਾਂ। ਮਾਂ ਨੇ ਪੁੱਤਰ ਨੂੰ ਫਿਟਕਾਰਾਂ ਪਾਈਆਂ, ਆਪਣੀ ਕਿਸਮਤ ਨੂੰ ਕੋਸਿਆ ਤੇ ਕਿਹਾ ਕਿ ਉਸਨੂੰ ਰਾਜ ਭਾਗ ਖੁੱਸ ਜਾਣ ਤੇ ਕੋਈ ਮਾਨਸਿਕ ਦੁੱਖ ਨਹੀਂ ਹੋਇਆ ਪਰ ਦਲੀਪ ਤੇਰੀ ਸਿੱਖੀ ਜਾਣ ਨਾਲ ਤੇ ਦਸਤਾਰ ਲੁੱਟ ਜਾਣ ਨਾਲ ਮੇਰੀ ਆਤਮਾ ਲੀਰੋ ਲੀਰ ਹੋ ਗਈ ਹੈ। ਕਾਸ਼! ਮੈਨੂੰ ਇਹ ਦਿਨ ਦੇਖਣਾ ਨਸੀਬ ਨਾ ਹੁੰਦਾ। ਚੰਗਾ ਸੀ ਮੇਰਾ ਤੇਰਾ ਮਿਲਾਪ ਹੀ ਨਾ ਹੁੰਦਾ।

ਦਲੀਪ ਸਿੰਘ ਮਾਂ ਦੇ ਦੁੱਖ ਨੂੰ ਸਮਝ ਗਿਆ ਤੇ ਕਹਿਣ ਲੱਗਾ ਅੱਜ ਮੈਨੂੰ ਮਾਂ ਹੀ ਨਹੀਂ ਮਿਲੀ ਸਗੋਂ ਗੁਰੂ ਦੀ ਸਿੱਖੀ ਵੀ ਮਿਲ ਗਈ ਹੈ। ਮਾਂ ਤੂੰ ਮੈਨੂੰ ਅਸ਼ੀਰਵਾਦ ਦੇ ਕਿ ਮੈਂ ਫਿਰ

ਸਿੱਖੀ ਸਰੂਪ ਧਾਰਨ ਕਰਕੇ ਗੁਰੂ ਵਾਲਾ ਹੋ ਜਾਵਾਂ। ਮੈਨੂੰ ਕੇਸ ਤੇ ਦਸਤਾਰ ਰਾਜ ਭਾਗ ਨਾਲੋਂ ਵੱਧ ਪਿਆਰੇ ਹਨ। ਮੈਂ ਤਾਂ ਦਸਤਾਰ ਰੂਪੀ ਤਾਜ ਨੂੰ ਸਿਰ 'ਤੇ ਰੱਖਣ ਲਈ ਹਰ ਵੇਲੇ ਤੜਪਦਾ ਰਹਿੰਦਾ ਹਾਂ। ਮਾਂ-ਪੁੱਤਰ ਦੀ ਇਸ ਮਿਲਣੀ ਸਮੇਂ ਦੇ ਜਜ਼ਬਾਤਾਂ ਨੂੰ ਕਵੀ ਜਾਚਕ ਨੇ ਇਸ ਤਰ੍ਹਾਂ ਲਿਖਿਆ ਹੈ :

*ਵਿਛੜੀ ਜਿੰਦਾਂ ਨੂੰ ਜਦੋਂ ਦਲੀਪ ਮਿਲਿਆ,*
*ਧਾਹਾਂ ਮਾਰ ਸੀ ਰੋਈ ਮਜਬੂਰ ਮਾਤਾ।*
*ਜੂੜਾ ਪੁੱਤ ਦੇ ਸਿਰ ਨਾ ਵੇਖ ਕੇ ਤੇ,*
*ਹੋ ਗਈ ਟੁੱਟ ਕੇ ਚਕਨਾ ਚੂਰ ਮਾਤਾ।*
*ਅੱਗੋਂ ਕਿਹਾ ਉਸ ਮਾਂ ਦੇ ਚਰਨ ਫੜ ਕੇ,*
*ਫਰੰਗੀ ਕੀਤਾ ਏ ਸਿੱਖੀ ਤੋਂ ਦੂਰ ਮਾਤਾ।*
*ਅੰਮ੍ਰਿਤ ਛਕ ਕੇ ਸਜੂੰ ਮੈਂ ਸਿੰਘ ਪੂਰਾ,*
*ਸਹੁੰ ਖਾਂਦਾ ਹਾਂ ਤੇਰੇ ਹਜ਼ੂਰ ਮਾਤਾ।*

ਇਸ ਸਾਰੀ ਵਿਥਿਆ ਨੂੰ ਲਿਖਣ ਦਾ ਭਾਵ ਸਿਰਫ਼ ਇਹ ਹੀ ਹੈ ਕਿ ਸਿੱਖ ਲਈ ਕੇਸ ਤੇ ਦਸਤਾਰ ਇਸ ਤਰ੍ਹਾਂ ਹਨ ਜਿਵੇਂ ਜਿਊਂਦੇ ਰਹਿਣ ਲਈ ਹਵਾ ਤੇ ਪਾਣੀ। ਕੇਸ ਤੇ ਦਸਤਾਰ ਦਾ ਤਿਆਗ ਸਿੱਖ ਦੀ ਆਤਮਿਕ ਮੌਤ ਹੈ, ਜ਼ਿੰਦਗੀ ਨਹੀਂ। ਕਲਗੀਧਰ ਪਿਤਾ ਨੇ ਆਪਣਾ ਸਰਬੰਸ ਵਾਰ ਕੇ ਇਹ ਦਸਤਾਰ ਰੂਪੀ ਤਾਜ ਆਪਣੇ ਖ਼ਾਲਸੇ ਨੂੰ ਬਖ਼ਸ਼ਿਆ ਤੇ ਅਸੀਸਾਂ ਦਿੱਤੀਆਂ ਸਨ ਮੇਰੇ ਇਸ ਖਾਸ ਰੂਪ ਨੂੰ ਸੰਭਾਲ ਕੇ ਰੱਖੀਂ । ਇਸ ਸੋਹਣੇ ਦਸਤਾਰ ਵਾਲੇ ਰੂਪ ਵਿਚੋਂ ਤੈਨੂੰ ਮੇਰੇ ਦਰਸ਼ਨ ਹੋਣਗੇ। ਪਰ ਅੱਜ ਬੇਸਮਝੀ ਕਾਰਨ ਸਿੱਖ ਨੌਜਵਾਨ ਆਪਣੇ ਗੌਰਵਮਈ ਇਤਿਹਾਸ ਤੋਂ ਅਨਜਾਣ ਹੋ ਕੇ, ਗੁਮਰਾਹ ਹੋ ਕੇ ਜਾਂ ਆਪਣੀ ਅਲਪ ਬੁੱਧੀ ਕਾਰਨ ਧੜਾਧੜ ਕੇਸਾਂ ਦੀ ਬੇਅਦਬੀ ਕਰ ਰਹੇ ਹਨ। ਜੇਕਰ ਕੇਸ ਹੀ ਨਹੀਂ ਤਾਂ ਦਸਤਾਰ ਕਿੱਥੇ ਸਜੇਗੀ? ਅੱਜ ਸਿੱਖੀ ਦੀ ਸ਼ਾਨ ਦੀ ਸੂਚਕ ਦਸਤਾਰ ਵੀ ਤੇਜ਼ੀ ਨਾਲ ਅਲੋਪ ਹੋ ਰਹੀ ਹੈ। ਪਤਿਤਪੁਣੇ ਦੀ ਝੁੱਲ ਰਹੀ ਹਨੇਰੀ ਨੇ ਸਦੀਆਂ ਤੋਂ ਖਿੜੇ ਗੁਰਸਿੱਖੀ ਬਾਗ਼ ਨੂੰ ਅੱਜ ਉਜਾੜ ਕੇ ਰੱਖ ਦਿੱਤਾ ਹੈ। ਅੱਜ ਤੋਂ 40-50 ਸਾਲ ਪਹਿਲੇ ਮਾਵਾਂ ਪੁੱਤਰਾਂ ਦੀਆਂ ਦਸਤਾਰਾਂ ਨੂੰ ਚੁੰਮਦੀਆਂ ਸਨ ਤੇ ਬੜੇ ਮਾਣ ਨਾਲ ਆਪਣੇ ਬੱਚਿਆਂ ਦੀ ਸੁਹਣੀ ਦਸਤਾਰ ਤੇ ਮਾਣ ਕਰਦੀਆਂ ਸਨ। ਅੱਜ ਉਹ ਮਾਵਾਂ ਵੀ ਬੱਚਿਆਂ ਦੇ ਕੇਸਾਂ ਨੂੰ ਸੰਭਾਲਣਾ ਬੋਝ ਸਮਝਦੀਆਂ ਹਨ। ਅੱਜ ਦੇ ਮਾਪਿਆਂ ਨੂੰ ਅੱਯਾਸ਼ੀ ਕਰਨ, ਜਾਂ ਫਿਰ ਕਿੱਟੀ ਤੇ ਕਾਕਟੇਲ ਪਾਰਟੀਆਂ ਵਿਚ ਮਜ਼ੇ ਲੈਣ ਤੋਂ ਹੀ ਵਿਹਲ ਨਹੀਂ ਮਿਲਦੀ ਉਹ ਆਪਣੇ ਬੱਚਿਆਂ ਨੂੰ ਸਿੱਖੀ ਸਰੂਪ ਵਾਲਿਆਂ ਦੀ ਦਾਸਤਾਨ ਕਿਵੇਂ ਸੁਣਾ ਸਕਦੇ ਹਨ।

ਸਿਧਾਂਤਹੀਣ ਟੀ. ਵੀ. ਪ੍ਰੋਗਰਾਮ ਅਤੇ ਸਿੱਖ-ਵਿਰੋਧੀ ਸਾਹਿਤ ਨੇ ਨੌਜਵਾਨ ਨੂੰ ਉਂਝ ਵੀ ਸਿੱਖੀ ਸਰੂਪ ਤੋਂ ਨਫ਼ਰਤ ਬਣਾ ਦਿੱਤੀ ਹੈ। ਲਗਦਾ ਹੈ ਕਿ ਸਿੱਖ ਨੌਜਵਾਨ ਇਸ ਦੀ ਲਪੇਟ ਵਿਚ ਆ ਕੇ ਪੂਰੀ ਤਰ੍ਹਾਂ ਭਟਕ ਗਿਆ ਹੈ ਤੇ ਸਿੱਖੀ ਸਰੂਪ ਤੇ ਸੋਚ ਨੂੰ ਤਿਲਾਂਜਲੀ ਦੇ ਰਿਹਾ ਹੈ। ਕੇਸ ਵਿਹੂਣੇ ਰੋਡੇ ਸਿੱਖਾਂ ਦਾ ਤੇਜ਼ੀ ਨਾਲ ਵਧ ਰਿਹਾ ਰਿਵਾਜ ਸਿੱਖੀ ਦੀ ਪਛਾਣ

ਤੇ ਹੋਂਦ ਲਈ ਵੱਡਾ ਖ਼ਤਰਾ ਬਣਦਾ ਜਾ ਰਿਹਾ ਹੈ। ਇਸ ਰਿਵਾਜ ਅੰਦਰ ਸਿੱਖ ਦੀ ਮੋਹਰ ਕੇਸ ਅਲੋਪ ਹੋ ਗਏ, ਸਿਰ ਦਾ ਤਾਜ ਦਸਤਾਰ ਜਾ ਰਹੀ ਹੈ ਤੇ ਇਹ ਹੌਲੀ-ਹੌਲੀ ਸਿੱਖ ਦੇ ਗੌਰਵ ਨੂੰ, ਅਣਖ, ਮਾਣ ਤੇ ਫਿਰ ਸਿੱਖੀ ਦੀ ਹੋਂਦ ਨੂੰ ਹੀ ਅਲੋਪ ਕਰ ਜਾਏਗਾ। ਨੌਜਵਾਨੋ! ਹੋ ਸਕਦਾ ਹੈ ਕਿ ਸਿੱਖ ਧਰਮ ਵਿਚ ਪਸਰ ਗਈਆਂ ਬੇਪ੍ਰਤੀਤੀਆਂ, ਕਮਜ਼ੋਰੀਆਂ ਨੇ ਤੁਹਾਨੂੰ ਧਰਮ ਤੋਂ ਹੀ ਦੂਰ ਕਰ ਦਿੱਤਾ ਹੋਵੇ। ਧਾਰਮਿਕ ਅਤੇ ਰਾਜਨੀਤਿਕ ਸਿੱਖ ਆਗੂਆਂ ਦੇ ਕਿਰਦਾਰ ਨੇ ਤੁਹਾਡੀ ਮਾਨਸਿਕਤਾ ਨੂੰ ਗਹਿਰੀ ਸੱਟ ਮਾਰੀ ਹੋਵੇ। ਕੁਰਸੀ! ਕੁਰਸੀ!! ਕੁਰਸੀ!!! ਦੀ ਭੁੱਖ ਨੇ ਤੁਹਾਡੇ ਜਜ਼ਬਾਤਾਂ ਨਾਲ ਵੀ ਮਖ਼ੌਲ ਕੀਤਾ ਹੋਵੇ। ਪਰ ਮੇਰੇ ਵੀਰਿਓ! ਜੋ ਕੁਝ ਤੁਸੀਂ ਵੇਖ ਰਹੇ ਹੋ, ਸਿੱਖੀ ਦਾ ਅਸਲ ਰੂਪ ਇਹ ਨਹੀਂ, ਇਹ ਲੋਕ ਤਾਂ ਸਿੱਖੀ ਦੇ ਨਾਂ ਤੇ ਡਰਾਮੇ ਕਰ ਰਹੇ ਹਨ। ਧਰਮ ਵੇਚਦੇ ਹਨ, ਪਾਠ ਵੇਚਦੇ ਹਨ, ਰੁਮਾਲੇ ਵੇਚਦੇ ਹਨ, ਚੜ੍ਹਾਵੇ ਦੀ ਦੁਰਵਰਤੋਂ ਕਰਦੇ ਹਨ। ਇਹਨਾਂ ਦਾ ਸਾਰਾ ਧਿਆਨ ਤਾਂ ਪ੍ਰਧਾਨਗੀ, ਮੁੱਖ ਮੰਤਰੀ ਜਾਂ ਜਥੇਦਾਰੀ ਦੀ ਕੁਰਸੀ ਤੇ ਹੀ ਕੇਂਦਰਿਤ ਹੈ। ਦੌਲਤ ਕਮਾਉਣਾ ਇਹਨਾਂ ਦਾ ਨਿਸ਼ਾਨਾ ਹੈ। ਸਿੱਖੀ ਕਿਰਦਾਰ ਨੂੰ ਇਹਨਾਂ ਨੇ ਨਾ ਤਾਂ ਅਪਣਾ ਰੱਖਿਆ ਹੈ ਅਤੇ ਨਾ ਹੀ ਇਹ ਪੇਸ਼ ਕਰਦੇ ਹਨ। ਪਰ ਖ਼ਿਆਲ ਕਰਿਓ ਨੌਜਵਾਨੋ! ਜੇਕਰ ਸਾਡੇ ਸਰੀਰ ਦੇ ਕਿਸੇ ਅੰਗ ਵਿਚ ਖ਼ਰਾਬੀ ਆ ਜਾਏ ਤਾਂ ਉਸਨੂੰ ਕੱਟ ਥੋੜ੍ਹਾ ਦਈਦਾ ਹੈ। ਜੇਕਰ ਸਾਡੇ ਤੇ ਸਾਡੇ ਆਗੂਆਂ ਦੇ ਕਾਰਨ ਕੁਝ ਕੁਰੀਤੀਆਂ ਆ ਗਈਆਂ ਹਨ ਤਾਂ ਉਸਨੂੰ ਦੂਰ ਕਰਨ ਦਾ ਉਪਰਾਲਾ ਕਰਨਾ ਚਾਹੀਦਾ ਹੈ। ਸਿਰ ਮੂੰਹ ਮੁਨਾ ਕੇ ਮੈਦਾਨ ਛੱਡ ਕੇ ਭੱਜ ਜਾਣਾ ਬੁਜ਼ਦਿਲੀ ਹੈ, ਵੀਰਿਓ ਬਹਾਦਰੀ ਨਹੀਂ। ਸਿੱਖ ਕੇਸ, ਦਾਹੜੀ ਤੇ ਦਸਤਾਰ ਨੂੰ ਛੱਡ ਕੇ ਭੇਡਾਂ ਵਾਂਗੂੰ ਜੀਊਣ ਦਾ ਆਦੀ ਨਹੀਂ, ਇਹ ਤਾਂ ਨਿਆਰੇ ਸਰੂਪ ਵਿਚ ਕਲਗੀਧਰ ਦਾ ਬੱਬਰ ਸ਼ੇਰ ਹੈ। ਇਸ ਬੱਬਰ ਸ਼ੇਰ ਦੀ ਪਹਿਚਾਣ ਸੁਹਣੇ ਕੇਸ ਤੇ ਸੁਹਣੀ ਦਸਤਾਰ ਹੈ। ਬੱਸ ਹੋਰ ਕੀ ਕਹਾਂ, ਦਿਲ ਦੀ ਗਹਿਰਾਈ ਵਿਚੋਂ ਕੌਮ ਦੇ ਵਾਰਸੋ! ਤੁਹਾਨੂੰ ਵਾਸਤਾ ਹੀ ਪਾ ਸਕਦਾ ਹਾਂ ਕਿ ਅੱਜ ਸਿੱਖ ਹੀ ਨਹੀਂ ਸਾਰੀ ਦੁਨੀਆਂ ਤੁਹਾਡੇ ਵੱਲ ਵੇਖ ਰਹੀ ਹੈ। ਤੁਸੀਂ ਕੌਮ ਦਾ ਭਵਿੱਖ ਹੋ। ਭਵਿੱਖ ਤੇ ਮਾਣ ਤਾਂ ਹੀ ਕੀਤਾ ਜਾ ਸਕਦਾ ਹੈ ਜੇ ਵਰਤਮਾਨ ਸੁਹਣਾ ਹੋਵੇ। ਸੋਹਣਿਓ! ਸਿਰਾਂ ਤੇ ਦਸਤਾਰਾਂ ਵਾਲਾ ਰੂਪ ਹੀ ਕੌਮ ਦੇ ਚੰਗੇ ਭਵਿੱਖ ਦੀ ਆਸ ਬੰਨ੍ਹਾ ਸਕਦਾ ਹੈ; ਕੇਸਾਂ ਦੀ ਸੰਭਾਲ ਤੇ ਦਸਤਾਰ ਦਾ ਸਾਨੂੰ ਪੂਰਾ ਸਤਿਕਾਰ ਕਰਨਾ ਚਾਹੀਦਾ ਹੈ। ਇਹ ਸਾਡਾ ਇਖਲਾਕੀ ਫ਼ਰਜ਼ ਹੈ। ਮੈਨੂੰ ਯਕੀਨ ਹੈ ਕਿ ਇਸ ਇਖਲਾਕੀ ਫ਼ਰਜ਼ ਨੂੰ ਤੁਸੀਂ ਜ਼ਰੂਰ ਸਮਝੋਗੇ ਤੇ ਆਪਣੇ ਗੌਰਵਮਈ ਇਤਿਹਾਸ ਨੂੰ ਕੇਵਲ ਸੰਭਾਲੋਗੇ ਹੀ ਨਹੀਂ ਬਲਕਿ ਹੋਰ ਬੁਲੰਦੀਆਂ ਵੱਲ ਵੀ ਲੈ ਜਾਓਗੇ ਅਤੇ ਹੇਠ ਲਿਖੀਆਂ ਕਵੀ ਦੀਆਂ ਸਤਰਾਂ ਸਦਾ ਯਾਦ ਰੱਖਣਾ:

*ਦਸਤਾਰ ਆਈ, ਪਾਤਸ਼ਾਹੀ ਦਾ ਰੂਪ ਲੈ ਕੇ,*
*ਗੁਰੂ ਗੋਬਿੰਦ ਦੇ ਦੈਵੀ ਆਵੇਸ਼ ਅੰਦਰ।*
*ਰੂਪ ਬਖਸ਼ਿਆ ਗੁਰੂ ਨੇ ਖਾਲਸੇ ਨੂੰ,*
*ਬਾਹਰ ਸਜੀ ਦਸਤਾਰ ਤੇ ਕੇਸ ਅੰਦਰ।*



# ਤਬ ਸਹਿਜੇ ਰਚਿਓ ਖਾਲਸਾ....

ਜਗਤ ਜਲੰਦੇ ਨੂੰ ਨਿਰਮਲ ਸ਼ਬਦ ਰਾਹੀਂ ਠੰਡਕ ਪਹੁੰਚਾਣ ਵਾਲੇ ਸਾਹਿਬ ਸਤਿਗੁਰੂ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਮੇਂ ਦੇ ਹਾਲਾਤ ਬਾਰੇ ਅਤੇ ਉਸ ਸਮੇਂ ਦੇ ਸਮਾਜ ਬਾਰੇ 'ਸਾਰੰਗ ਕੀ ਵਾਰ' ਵਿਚ ਬਹੁਤ ਖ਼ੂਬਸੂਰਤ ਨਕਸ਼ਾ ਖਿੱਚਦਿਆਂ ਹੋਇਆਂ ਵਰਨਣ ਕੀਤਾ ਹੈ ਕਿ ਰੱਬ ਤੋਂ ਵਿਛੜੀ ਲੋਕਾਈ ਨੂੰ ਕੁੱਤੇ ਵਾਂਗ ਹਰ ਸਮੇਂ ਖਾਣ ਦਾ ਹਲਕ ਹੀ ਕੁੱਦਿਆ ਰਹਿੰਦਾ ਹੈ ਤੇ ਵੱਢੀ ਆਦਿਕ ਹਰਾਮ ਚੀਜ਼ ਉਹਨਾਂ ਦਾ ਮਨ ਭਾਉਂਦਾ ਖਾਣਾ ਹੈ ਕਿਉਂਕਿ ਕੁੱਤੇ ਦਾ ਮਨ ਭਾਉਂਦਾ ਖਾਣਾ ਮੁਰਦਾਰ ਹੁੰਦਾ ਹੈ। ਇਹ ਲੋਕਾਈ ਸਦਾ ਝੂਠ ਬੋਲਦੀ ਹੈ ਮਾਨੋ ਮੁਰਦਾਰ ਖਾਂਦੇ ਕੁੱਤੇ ਵਾਂਗ ਭਉਂਕ ਰਹੀ ਹੈ। ਇਸ ਕਰਕੇ ਇਸ ਭਉਂਕਦੀ ਲੋਕਾਈ ਅੰਦਰੋਂ ਧਰਮ ਦੀ ਅੰਸ਼ ਤੇ ਰੱਬ ਦੇ ਗੁਣਾਂ ਦੀ ਵਿਚਾਰ ਮੁੱਕ ਗਈ ਹੈ। ਸਾਹਿਬ ਦਾ ਕਥਨ ਹੈ :

**ਕਲਿ ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ ॥**
**ਕੂੜੁ ਬੋਲਿ ਬੋਲਿ ਭਉਕਣਾ ਚੂਕਾ ਧਰਮੁ ਬੀਚਾਰੁ ॥** *(੧੨੪੨)*

ਸਤਿਗੁਰੂ ਜੀ ਅਗਲੇ ਸਲੋਕ ਵਿਚ ਦਸਦੇ ਹਨ ਕਿ ਇਸ ਧਰਮ ਵਿਹੂਣੇ ਕੰਮ ਵਿਚ ਇਸਤ੍ਰੀਆਂ ਵੀ ਪਿੱਛੇ ਨਹੀਂ ਰਹੀਆਂ। ਰੱਬ ਤੋਂ ਵਿਛੜ ਕੇ ਮਨੁੱਖ ਜ਼ਾਲਮ ਹੋ ਰਹੇ ਹਨ ਤੇ ਤੀਵੀਆਂ ਇਸ ਜ਼ੁਲਮ ਲਈ ਸਲਾਹਕਾਰ ਬਣ ਰਹੀਆਂ ਹਨ। ਮਿੱਠਾ, ਸੀਲ ਵਾਲਾ ਸੁਭਾਅ, ਮਰਯਾਦਾ ਅੰਦਰ ਰਹਿਣਾ, ਦਿਲ ਦੀ ਸਫ਼ਾਈ, ਇਹ ਸਭ ਗੱਲਾਂ ਜੀਵਨ ਵਿਚੋਂ ਦੂਰ ਚਲੀਆਂ ਗਈਆਂ ਹਨ। ਸ਼ਰਮ-ਹਯਾ ਕਿਤੇ ਆਪਣੇ ਵਤਨ ਭਾਵ ਇਸ ਸਮਾਜ ਤੋਂ ਕਿਤੇ ਦੂਰ-ਦੁਰੇਡੇ ਚਲੀ ਗਈ ਹੈ। ਇੱਥੇ ਹੀ ਬੱਸ ਨਹੀਂ ਅਣਖ ਵੀ ਸ਼ਰਮ-ਹਯਾ ਦੇ ਨਾਲ ਹੀ ਖੰਭ ਲਾ ਕੇ ਉੱਡ ਗਈ ਹੈ। ਗੁਰੂ ਜੀ ਫ਼ੁਰਮਾਉਂਦੇ ਹਨ :

**ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ ॥**
**ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਹਾਜੁ ॥**
**ਸਰਮੁ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ ॥** *(੧੨੪੩)*

ਗੁਰੂ ਨਾਨਕ ਦੇਵ ਜੀ ਦੇ ਇਹਨਾਂ ਕਥਨਾਂ ਦੀ ਵੱਖ-ਵੱਖ ਇਤਿਹਾਸਕਾਰਾਂ ਨੇ ਵੀ ਭਰਪੂਰ ਪ੍ਰੋੜ੍ਹਤਾ ਕੀਤੀ ਹੈ। ਮੁਹੰਮਦ ਲਤੀਫ ਵੀ ਦਰਦ ਭਰੇ ਸ਼ਬਦਾਂ ਵਿਚ ਬਿਆਨ ਕਰਦਾ ਲਿਖਦਾ ਹੈ ਕਿ : "ਉਸ ਵੇਲੇ ਛਲ, ਫਰੇਬ, ਠੱਗੀ, ਠੋਰੀ ਤੇ ਚਾਲਾਕੀ ਦਾ ਹੀ ਸਾਰੇ ਹਿੰਦੁਸਤਾਨ ਵਿਚ ਬੋਲ ਬਾਲਾ ਸੀ। ਹਿੰਦੁਸਤਾਨ ਦੀ ਹਰ ਨੁੱਕਰੇ ਬੇਚੈਨੀ ਤੇ ਘਬਰਾਹਟ ਸੀ। ਸਾਰੇ ਹਿੰਦੁਸਤਾਨ ਵਿਚ ਕੇਵਲ ਪਾਪ, ਜ਼ੁਲਮ ਐਸ਼ ਇਸ਼ਰਤ ਤੋਂ ਸਿਵਾ ਕੁਝ ਹੋਰ ਦਿਖਾਈ ਨਹੀਂ ਸੀ ਦਿੰਦਾ।" ਸੰਖੇਪ ਵਿਚ ਬਿਆਨ ਕਰਦਿਆਂ ਇਹ ਕਹਿ ਸਕਦੇ ਹਾਂ ਕਿ ਰਾਜ ਲੋਭ ਦਾ ਸੀ, ਚੌਕੀਦਾਰੀ ਕਾਮ ਦੀ ਸੀ, ਸਰਦਾਰੀ ਕੂੜ ਦੀ ਸੀ, ਜਨਤਾ ਅਗਿਆਨਤਾ ਦੇ ਹਨੇਰੇ ਵਿਚ ਫਸੀ ਹੋਈ ਸੀ, ਸੱਚ ਤੇ ਸਦਾਚਾਰ ਉੱਡ ਗਿਆ ਸੀ, ਧਰਮ ਦੇ ਠੇਕੇਦਾਰ ਧਰਮ ਨੂੰ ਵੇਚ ਵੇਚ ਕੇ ਖਾ ਰਹੇ ਸਨ। ਇਸਤਰੀ ਰੂਪ ਦਾ ਸ਼ਿੰਗਾਰ ਬਣ ਕੇ

ਵੇਸਵਾ ਹੋਈ ਸੀ। ਗੱਲ ਕੀ ਕੂੜ ਫਿਰੈ ਪਰਧਾਨ ਵੇ ਲਾਲੋ ਦੇ ਅਰਥਾਂ ਵਿਚ ਹਰ ਪਾਸੇ ਕੂੜ ਹੀ ਕੂੜ ਪ੍ਰਧਾਨ ਸੀ।

ਇਸ ਲੀਹੋਂ ਲੱਥੇ ਸਮਾਜ ਵੱਲ ਗੁਰੂ-ਬਾਬੇ ਨੇ ਨੀਝ ਲਾ ਕੇ ਵੇਖਿਆ ਕਿ ਕਰਮਕਾਂਡੀ ਲੋਕ, ਧਾਰਮਿਕ ਰਸਮਾਂ ਤੇ ਸ਼ਰ੍ਹਾ ਵਿਚ ਬੱਝੇ ਰਹਿਣ ਨੂੰ ਹੀ ਧਰਮ ਸਮਝ ਬੈਠੇ ਸਨ। ਇਹ ਗੱਲ ਤਾਂ ਕੋਈ ਵਿਰਲਾ ਹੀ ਵਿਚਾਰਦਾ ਸੀ ਕਿ ਭਲੇ ਪਾਸੇ ਵੱਲ ਕਦਮ ਪੁੱਟ ਰਹੇ ਹਾਂ ਕਿ ਨਹੀਂ, ਮਨ ਪਵਿੱਤਰ ਹੋ ਰਿਹਾ ਹੈ ਕਿ ਨਹੀਂ, ਕਿਸੇ ਪੈਰਾਂ ਹੇਠ ਰੁਲਦੇ ਨੂੰ ਵੇਖ ਕੇ ਮਨ ਪਤੀਜਦਾ ਹੈ ਕਿ ਨਹੀ? ਬੱਸ, ਅੰਦਰੋਂ ਕੁਝ ਹੋਰ ਤੇ ਬਾਹਰੋਂ ਕੁਝ ਹੋਰ; ਭਾਵ, ਅੰਦਰੋਂ ਸ਼ੈਤਾਨ ਤੇ ਬਾਹਰੋਂ ਧਰਮੀ ਪਰ ਇਖ਼ਲਾਕ ਦਾ ਦੀਵਾਲਾ ਹੀ ਨਿਕਲ ਚੁੱਕਾ ਸੀ। ਇਸ ਹਾਲਤ ਨੂੰ ਵੇਖ ਕੇ ਜਗਤ ਜਲੰਦੇ ਨੂੰ ਨਵਾਂ ਜੀਵਨ ਦੇਣ ਲਈ ਬਾਬੇ ਨੇ ਸੰਸਾਰ ਅੰਦਰ 'ਨਿਰਮਲ ਪੰਥ' ਦੀ ਨੀਂਹ ਰੱਖੀ ਤੇ ਇਸ 'ਨਿਰਮਲ ਪੰਥ' ਦਾ ਨਾਮ ਸਿੱਖ ਧਰਮ ਰੱਖਿਆ ਗਿਆ। ਸਤਿਗੁਰਾਂ ਨੇ ਸਿੱਖ ਧਰਮ ਦਾ ਝੰਡਾ ਗੱਡਦੇ ਹੋਏ ਆਖਿਆ ਕਿ ਕਿਸੇ ਫ਼ਿਲਾਸਫੀ ਨੂੰ ਘੋਖਣ ਦਾ ਨਾਮ ਸਿੱਖ ਧਰਮ ਨਹੀਂ ਤੇ ਨਾ ਹੀ ਇਹ ਸਿਰਫ ਕਾਗਜ਼ੀ ਅਸੂਲਾਂ ਦਾ ਪਲੰਦਾ ਹੈ। ਨਾ ਇਹ ਧਰਮ ਉਪਦੇਸ਼ ਦਿੰਦਾ ਹੈ ਕਿ ਜਗਤ ਮਿਥਿਆ ਹੈ ਇਸ ਨੂੰ ਛੱਡ ਜਾਉ, ਨਾ ਹੀ ਇਹ ਧਰਮ ਅਖੌਤੀ 'ਬਹਿਸ਼ਤ' ਦੀ ਆਸ ਉੱਤੇ ਇਸ ਰਤਨ ਰੂਪੀ ਸਰੀਰ ਨੂੰ ਵਿਅਰਥ ਗਵਾਉਣ ਦੀ ਇਜਾਜ਼ਤ ਦਿੰਦਾ ਹੈ। ਇਹ ਧਰਮ ਨਾ ਹੀ ਐਸ਼ ਇਸ਼ਰਤ, ਧਨ, ਇਸਤਰੀ ਆਦਿਕ ਵਿਚ ਖਚਿਤ ਹੋਣਾ ਜੀਵਨ ਦਾ ਆਦਰਸ਼ ਮੰਨਦਾ ਹੈ। ਸਿੱਖ ਧਰਮ ਮਾਇਆ ਵਿਚ ਉਦਾਸ ਰਹਿ ਕੇ, ਰਾਜ ਵਿਚ ਜੋਗ ਕਮਾਉਣ ਦਾ ਨਾਮ ਹੈ। ਇਹ ਧਰਮ ਦੱਸਦਾ ਹੈ ਕਿ ਸੰਸਾਰ ਸਮੁੰਦਰ ਹੈ ਤੇ ਇਸ ਸਰੀਰ ਰੂਪੀ ਬੇੜੀ ਨੂੰ ਇਸ ਸਮੁੰਦਰ ਵਿਚੋਂ ਪਾਰ ਕਰਨਾ ਹੈ ਤੇ ਪਾਰ ਕਰਦਿਆਂ ਇਹ ਖ਼ਿਆਲ ਰੱਖਣਾ ਹੈ ਕਿ ਇਸ ਬੇੜੀ ਵਿਚ ਵਿਕਾਰਾਂ ਦਾ ਪਾਣੀ ਨਾ ਭਰ ਜਾਏ। ਇਹ ਧਰਮ ਕੰਢੇ ਪੱਕੇ ਕਰਨ ਦਾ ਸੰਦੇਸ਼ ਦਿੰਦਾ ਹੈ ਕਿ ਜੇਕਰ ਕੰਢੇ ਪੱਕੇ ਹੋਣਗੇ ਤਾਂ ਆਇਆ ਹੜ੍ਹ ਆਪੇ ਹੀ ਥੰਮ੍ਹ ਜਾਵੇਗਾ। ਇਹ ਧਰਮ ਵਰਤੋਂ ਸਿਖਲਾਂਦਾ ਹੈ, ਜੀਵਨ ਜਿਊਣ ਦੀ ਜਾਚ ਦੱਸਦਾ ਹੈ, ਇਹ ਦੱਸਦਾ ਹੈ ਕਿ ਸੰਸਾਰ ਵਿਚ ਰਹਿ ਕੇ 'ਕੂੜਿ ਦੀ ਪਾਲਿ' ਨੂੰ ਕਿਵੇਂ ਤੋੜਨਾ ਹੈ ਅਤੇ ਸਚਿਆਰ ਬਣ ਕੇ ਆਪਣੀ ਮੰਜ਼ਿਲ—ਪਤੀ ਪਰਮਾਤਮਾ—ਵਿਚ ਕਿਵੇਂ ਲੀਨ ਹੋਣਾ ਹੈ। ਇਹ ਅਗਵਾਈ ਕਰਦਾ ਹੈ ਕਿ ਬਦੀਆਂ ਤੋਂ ਡਰ ਕੇ ਨੱਸਣਾ ਨਹੀਂ ਸਗੋਂ ਬਦੀਆਂ ਦਾ ਟਾਕਰਾ ਕਰਕੇ ਪ੍ਰੀਤਮ ਦੇ ਦੇਸ਼ ਕਿਵੇਂ ਅੱਪੜਨਾ ਹੈ।

ਸਮਾਜ ਨੂੰ ਬਦਲਣ ਲਈ ਗੁਰੂ ਨਾਨਕ ਪਾਤਸ਼ਾਹ ਨੇ ਆਪਣੇ ਸਾਹਮਣੇ ਤਿੰਨ ਮੁੱਖ ਉਦੇਸ਼ ਰੱਖੇ :

1. ਸਮਾਜ ਨੂੰ ਅੰਧ-ਵਿਸ਼ਵਾਸਾਂ, ਕਰਮ ਕਾਂਡਾਂ ਅਤੇ ਗ਼ਲਤ ਵਿਚਾਰਾਂ ਵਲੋਂ ਹਟਾ ਕੇ ਇਕ ਪ੍ਰਭੂ ਦੇ ਲੜ ਲਾਉਣਾ ਅਤੇ ਉਹਨਾਂ ਅੰਦਰ ਸੱਚੇ ਧਰਮ ਦਾ ਸੰਚਾਰ ਕਰਨਾ।

2. ਸਮਾਜ ਵਿਚ ਪਸਰੀਆਂ ਬੁਰਾਈਆਂ ਨੂੰ ਦੂਰ ਕਰਨਾ, ਅਤੇ

3. ਲੋਕਾਂ ਨੂੰ ਇਸ ਕਦਰ ਬਹਾਦਰ ਬਣਾਉਣਾ ਕਿ ਉਹ ਰਾਜਿਆਂ ਦੇ ਜ਼ੁਲਮਾਂ ਦਾ

ਟਾਕਰਾ ਕਰ ਸਕਣ ਅਤੇ ਲੋਕ ਹਿੱਤਾਂ ਵਾਲਾ ਸੁਖਾਵਾਂ ਰਾਜ-ਪ੍ਰਬੰਧ ਕਾਇਮ ਕਰ ਸਕਣ।

ਗੱਲ ਕੀ, ਕਿ ਸਿੱਖ ਸਤਿਗੁਰੂ ਐਸੇ ਸਮਾਜ ਦੀ ਉਸਾਰੀ ਕਰ ਰਹੇ ਸਨ ਜੋ ਸਵੈ-ਸਤਿਕਾਰ ਤੇ ਸਵੈ-ਭਰੋਸੇ ਵਾਲਾ ਹੋਵੇ, ਜੋ ਮਨੁੱਖ ਮਾਤਰ ਦੀ ਟੇਕ ਛੱਡ ਕੇ ਆਪਣੀ ਓਟ ਤੇ ਆਸਰਾ ਕੇਵਲ ਇਕ ਅਕਾਲ ਨੂੰ ਬਣਾਵੇ। ਗੁਰੂ-ਵਿਚਾਰਧਾਰਾ ਦਾ ਮੁੱਢ ਤੋਂ ਹੀ ਇਹ ਨਿਸ਼ਾਨਾ ਸੀ ਕਿ ਸ਼ਕਤੀਵਾਨਾਂ ਤੇ ਭਗਤਾਂ ਦਾ ਜੋੜ ਪੈਦਾ ਕੀਤਾ ਜਾਵੇ, ਜਿਸ ਜੋੜ ਵਿਚ ਜੁੜਿਆ ਹਰ ਵਿਅਕਤੀ ਨਾਮੀ ਵੀ ਹੋਵੇ ਤੇ ਬੀਰ ਵੀ, ਸੰਤ ਵੀ ਹੋਵੇ ਤੇ ਸਿਪਾਹੀ ਵੀ, ਯੋਗੀ ਵੀ ਹੋਵੇ ਤੇ ਰਾਜਾ ਵੀ, ਦੁਨੀਆਂਦਾਰ ਤਥਾ ਗ੍ਰਿਹਸਤੀ ਵੀ ਹੋਵੇ ਤੇ ਦੁਨੀਆਂ ਦੀ ਪਕੜ ਤੋਂ ਨਿਰਲੇਪ ਵੀ। ਮੌਤ ਜਿਸਦਾ ਜੀਵਨ ਹੋਵੇ ਅਤੇ ਦੁੱਖ ਜਿਸ ਦਾ ਦਾਰੂ ਹੋਵੇ। ਜਿਸ ਨੂੰ ਸਰੀਰਕ ਦੁੱਖ ਸੁੱਖ, ਗੁਰੂ ਵਲੋਂ ਬੇਮੁਖ ਨਾ ਕਰ ਸਕਣ, ਜੋ ਧਰਮ ਦੀ ਕਿਰਤ ਕਰੇ, ਵੰਡ ਛਕੇ ਅਤੇ ਸਰਬੱਤ ਦੇ ਭਲੇ ਅੰਦਰ ਆਪਣਾ ਭਲਾ ਤੱਕੇ। ਜਿਸ ਦੀ ਨੁਹਾਰ ਹੀ ਇਹਨਾਂ ਗੁਣਾਂ ਦਾ ਚਿਤਰ ਪ੍ਰਤੀਤ ਹੋਵੇ।

ਇਹ ਸੀ ਆਦਰਸ਼ ਉਸ ਸਮਾਜ ਦਾ ਜਿਸ ਦੀ ਸਥਾਪਨਾ ਸਤਿਗੁਰੂ ਕਰ ਰਹੇ ਸਨ। ਗੁਰੂ ਗੋਬਿੰਦ ਸਿੰਘ ਜੀ ਦਾ ਕੰਮ ਇਸ ਨੂੰ ਸੰਪੂਰਨਤਾ ਤੇ ਲੈ ਜਾਣਾ ਸੀ। ਸਤਿਗੁਰੂ ਗੁਰੂ ਨਾਨਕ ਦੇਵ ਜੀ ਵੱਲੋਂ ਚਲਾਏ 'ਨਿਰਮਲ ਪੰਥ' ਦੀ ਨਿਆਰੀ ਹੋਂਦ ਸੰਨ 1699 ਈ: ਨੂੰ 'ਖ਼ਾਲਸਾ ਪੰਥ' ਦੇ ਰੂਪ ਵਿਚ ਉਘੜ ਕੇ ਪ੍ਰਗਟ ਹੋਈ।

ਸਤਿਗੁਰਾਂ ਵਲੋਂ ਪ੍ਰਗਟ ਕੀਤੇ ਖ਼ਾਲਸੇ ਦਾ ਇਹ ਵਿਸ਼ਵਾਸ ਹੈ ਕਿ ਸਤਿਗੁਰੂ ਮੇਰੇ ਅੰਗ-ਸੰਗ ਹੈ। ਸਿੱਖ ਇਤਿਹਾਸ ਖ਼ਾਲਸੇ ਦੇ ਇਸ ਵਿਸ਼ਵਾਸ ਨਾਲ ਭਰਿਆ ਪਿਆ ਹੈ। ਸ਼ਹੀਦੀ ਪਾ ਰਹੇ ਹਰ ਸਿੰਘ ਦੀ ਅਡੋਲਤਾ ਦਾ ਆਧਾਰ ਇਹ ਵਿਸ਼ਵਾਸ ਹੀ ਸੀ ਕਿ ਉਹ ਸਮਝਦਾ ਸੀ ਕਿ ਗੁਰੂ ਉਸਦੀ ਕੁਰਬਾਨੀ ਨੂੰ ਤੱਕ ਰਿਹਾ ਹੈ ਤੇ ਉਸਦੀ ਬਹਾਦਰੀ ਤੇ ਅੱਸ਼ ਅੱਸ਼ ਕਰ ਰਿਹਾ ਹੈ। ਗੁਰੂ ਸਾਹਿਬ ਵਲੋਂ ਸਿਰਜੇ ਹੋਏ ਖ਼ਾਲਸੇ ਦੀ ਹਰ ਵਰਗ ਵਲੋਂ ਪ੍ਰਸ਼ੰਸਾ ਹੋਈ ਤੇ ਹਰ ਇਕ ਇਸ ਨੂੰ ਸੰਪੂਰਨ ਮਨੁੱਖ ਕਹਿੰਦਾ ਸੀ। ਇਤਿਹਾਸ ਦੀ ਇਕ ਘਟਨਾ ਦਾ ਜ਼ਿਕਰ ਮੈਂ ਇੱਥੇ ਕਰਨਾ ਜ਼ਰੂਰੀ ਸਮਝਦਾ ਹਾਂ ਜੋ ਕਾਜ਼ੀ ਨੂਰ ਮੁਹੰਮਦ ਨੇ ਜੰਗਨਾਮਾ ਵਿਚ ਲਿਖੀ ਹੈ। ਕਾਜ਼ੀ ਨੂਰ ਮੁਹੰਮਦ ਅਹਿਮਦ ਸ਼ਾਹ ਦੁਰਾਨੀ ਦੇ ਸਤਵੇਂ ਹੱਲੇ ਵੇਲੇ ਜਹਾਦੀ ਫ਼ੌਜਾਂ ਨਾਲ ਪੰਜਾਬ ਆਇਆ। ਜਿੱਥੇ ਉਸ ਨੇ ਸਿੱਖਾਂ ਦੀ ਲੜਾਈ ਦੇ ਢੰਗ ਬਾਰੇ ਲਿਖਿਆ ਹੈ ਉੱਥੇ ਸਿੱਖਾਂ ਦੇ ਆਚਰਣ ਬਾਰੇ ਵੀ ਲਿਖਦਾ ਹੋਇਆ ਕਹਿੰਦਾ ਹੈ ਕਿ : "ਇਹ ਸਿੱਖ, ਨਾਮਰਦ ਨੂੰ ਕਿਤੇ ਵੀ ਨਹੀਂ ਮਾਰਦੇ ਤੇ ਲੜਾਈ ਦੇ ਮੈਦਾਨ ਵਿਚੋਂ ਭੱਜੇ ਹੋਏ ਦਾ ਰਾਹ ਨਹੀਂ ਰੋਕਦੇ। ਔਰਤ ਦਾ ਮਾਲ, ਗਹਿਣੇ ਆਦਿ ਨਹੀਂ ਲੁੱਟਦੇ। ਇਹਨਾਂ ਕੁੱਤਿਆਂ ਵਿਚ ਕੋਈ ਵਿਭਚਾਰੀ ਨਹੀਂ ਹੈ। ਔਰਤ ਭਾਵੇਂ ਜੁਆਨ ਹੋਵੇ ਜਾਂ ਬੁੱਢੀ ਇਹ ਉਸ ਨੂੰ ਹੱਥ ਤੱਕ ਨਹੀਂ ਲਾਉਂਦੇ।" ਅੱਗੇ ਚੱਲ ਕੇ ਕਾਜ਼ੀ ਨੂਰ ਮੁਹੰਮਦ ਲਿਖਦਾ ਹੈ ਕਿ :

"ਜੇ ਤੈਨੂੰ ਯੁੱਧ ਦੇ ਢੰਗ ਦੀ ਇੱਛਾ ਹੈ ਤਾਂ ਆ ਮੈਦਾਨ ਵਿਚ ਇਨ੍ਹਾਂ ਦੇ ਸਾਹਮਣੇ ਹੋ। ਤੈਨੂੰ ਉਹ ਲੜਾਈ ਦੇ ਅਜਿਹੇ ਵੱਲ ਦੱਸਣਗੇ ਕਿ ਸਭ ਵਾਹ-ਵਾਹ ਕਰ ਉੱਠਣ। ਜੇ ਤੂੰ

ਲੜਾਈ ਦਾ ਫਨ ਸਿੱਖਣਾ ਹੈ ਤਾਂ, ਐ ਤਲਵਾਰ ਦੇ ਚਲਾਉਣ ਵਾਲੇ, ਇਹਨਾਂ ਸਿੱਖਾਂ ਕੋਲੋਂ ਸਿੱਖ।"

"ਸਿਰਫ਼ ਇਹ ਹੀ ਜਾਣਦੇ ਹਨ ਕਿ ਵੈਰੀ ਦੇ ਸਾਹਮਣੇ ਮਰਦਾਂ ਵਾਂਗ ਕਿਵੇਂ ਹੋਣਾ ਹੈ ਅਤੇ ਜੰਗ ਦੇ ਮੈਦਾਨ ਵਿਚ ਹੀ ਸਲਾਮਤ ਕਿਵੇਂ ਨਿਕਲਣਾ ਹੈ। 'ਸਿੰਘ' ਇਹਨਾਂ ਦਾ ਲਕਬ (ਉਪਾਧੀ) ਹੈ। ਇਹ ਇਨਸਾਫ਼ ਨਹੀਂ ਕਿ ਸਿੰਘ ਨੂੰ ਸਗ (ਕੁੱਤਾ) ਕਿਹਾ ਜਾਏ।"

"ਜਦ ਇਹ ਤਲਵਾਰ ਹੱਥ ਫੜਦੇ ਹਨ ਤਾਂ ਹਿੰਦ ਤੋਂ ਸਿੰਧ ਤੱਕ ਧਾਈ ਕਰਦੇ ਹਨ। ਜਦ ਹੱਥ ਨੇਜ਼ਾ ਫੜ ਲੈਣ ਤਾਂ ਵੈਰੀ ਦੀ ਫ਼ੌਜ ਨੂੰ ਭਾਜੜ ਪਾ ਦਿੰਦੇ ਹਨ ਤਾਂ ਉਸ ਵਿਚ ਵੈਰੀ-ਮਾਰ ਤੀਰ ਚਾੜ੍ਹਦੇ ਹਨ। ਇਹਨਾਂ ਹਥਿਆਰਾਂ ਤੋਂ ਛੁੱਟ ਜੇ ਲੜਾਈ ਵੇਲੇ ਬੰਦੂਕ ਹੱਥ ਫੜ ਲੈਣ ਤਾਂ ਮੈਦਾਨ ਵਿਚ ਛਾਲਾਂ ਮਾਰਦੇ ਅਤੇ ਸ਼ੂਕਦੇ ਸ਼ੇਰ ਵਾਂਗੂੰ ਨਾਅਰੇ ਮਾਰਦੇ ਆਉਂਦੇ ਹਨ। ਜੇ ਇਹਨਾਂ ਦੀ ਫ਼ੌਜ ਦੀ ਹਾਰ ਹੋ ਜਾਏ, ਤਾਂ ਐ ਜਵਾਨ ਉਸ ਨੂੰ ਹਾਰ ਨਾ ਸਮਝੀਂ, ਇਹ ਇਹਨਾਂ ਦੀ ਲੜਨ ਦੀ ਇਕ ਚਲਾਕੀ ਹੈ। ਦੂਸਰੀ ਵਾਰ ਵੀ ਇਹਨਾਂ (ਮਰੇ ਹੋਇਆਂ) ਕੋਲੋਂ ਜਾਂਦਿਆਂ ਡਰੋ। ਸਿੱਖ ਨੂੰ ਦੋ ਵਾਰੀ ਮਾਰਨਾ ਪੈਂਦਾ ਹੈ।" ਇਹ ਹਨ ਉਹ ਸ਼ਬਦ ਜੋ ਖ਼ਾਲਸ ਖ਼ਾਲਸੇ ਦੇ ਉੱਚੇ-ਸੁੱਚੇ ਕਿਰਦਾਰ ਤੇ ਆਚਰਣ ਦੀ ਹਾਮੀ ਭਰਦੇ ਹਨ।

ਇਕ ਉੱਚੇ ਸੁੱਚੇ ਕਿਰਦਾਰ ਪਿੱਛੇ ਜੋ ਸ਼ਕਤੀ ਕੰਮ ਕਰ ਰਹੀ ਸੀ, ਉਹ ਸੀ ਗੁਰਬਾਣੀ ਦੀ ਵਿਚਾਰਧਾਰਾ, ਅੰਮ੍ਰਿਤ ਦੀ ਸ਼ਕਤੀ ਤੇ ਰਹਿਤ ਮਰਯਾਦਾ ਦੀ ਸ਼ਕਤੀ। ਇਕ ਸਮਾਂ ਆਇਆ ਜਦੋਂ ਸਿੰਘ ਕਾਨੂੰਨ ਵਿਰੁੱਧ ਐਲਾਨੇ ਗਏ ਤੇ ਉਹਨਾਂ ਨੂੰ ਚੁਣ-ਚੁਣ ਕੇ ਮਾਰਿਆ ਗਿਆ ਤੇ ਸਿਰਾਂ ਦੇ ਮੁੱਲ ਰੱਖੇ ਗਏ ਪਰ ਇਹਨਾਂ ਨੂੰ ਆਪਣੇ ਸਿਧਾਂਤਾਂ ਤੋਂ ਕੋਈ ਸਖਤੀ ਜਾਂ ਜ਼ੁਲਮ ਥੱਲੇ ਨਹੀਂ ਸੁੱਟ ਸਕਿਆ ਤੇ ਨਾ ਹੀ ਇਹਨਾਂ ਨੇ ਕਦੇ ਕਿਸੇ ਦੀ ਗ਼ੁਲਾਮੀ ਨੂੰ ਪ੍ਰਵਾਨ ਕੀਤਾ ਹੈ ਕਿਉਂਕਿ 'ਗ਼ੁਲਾਮੀ' ਸ਼ਬਦ ਤਾਂ ਸਿੱਖ ਦੀ ਡਿਕਸ਼ਨਰੀ ਵਿਚ ਹੈ ਹੀ ਨਹੀਂ। ਮੌਤ ਇਹਨਾਂ ਨੂੰ ਕਦੀ ਆਪਣੇ ਨਿਸ਼ਾਨੇ ਤੋਂ ਨਹੀਂ ਹਟਾ ਸਕੀ ਕਿਉਂਕਿ 'ਨਹ ਕਿਛੁ ਜਨਮੈ ਨਹ ਕਿਛੁ ਮਰੈ॥' ਇਹਨਾਂ ਦਾ ਆਦਰਸ਼ ਬਣ ਗਿਆ ਸੀ। ਇਹਨਾਂ ਨੇ ਇਹ ਗੱਲ ਸਮਝ ਲਈ ਸੀ ਕਿ ਅਸਲ ਵਿਚ ਆਜ਼ਾਦ ਵਿਅਕਤੀ ਉਹ ਨਹੀਂ ਜੋ ਸਿਰਫ਼ ਆਪ ਆਜ਼ਾਦ ਹੈ। ਅਸਲ ਵਿਚ ਆਜ਼ਾਦ ਉਹ ਹੈ ਜੋ ਦੂਸਰਿਆਂ ਨੂੰ ਆਜ਼ਾਦ ਹੁੰਦਾ ਵੇਖਦਾ ਹੈ ਤੇ ਉਸ ਦੀ ਆਜ਼ਾਦੀ ਲਈ ਹਰ ਕੁਰਬਾਨੀ ਦੇਣ ਲਈ ਤਿਆਰ ਹੁੰਦਾ ਹੈ। ਜ਼ਕਰੀਆ ਖ਼ਾਨ ਵੱਲੋਂ ਪੰਜਾਬ ਦੀ ਧਰਤੀ ਤੇ ਜ਼ੁਲਮਾਂ ਦਾ ਚੱਕਰ ਚੱਲ ਰਿਹਾ ਸੀ ਕਿ ਨਾਦਰਸ਼ਾਹ ਨੇ ਹਿੰਦੁਸਤਾਨ ਤੇ ਹਮਲਾ ਕਰ ਦਿੱਤਾ। ਦਿੱਲੀ ਨੂੰ ਲੁੱਟ ਕੇ ਨਾਦਰ ਵਾਪਸ ਕਾਬਲ ਮੁੜ ਰਿਹਾ ਸੀ ਕਿ ਸਿੱਖਾਂ ਨੇ ਆਪਣਾ ਹਿੱਸਾ ਵੰਡਾ ਲਿਆ। ਬੇਬਸ ਤੇ ਲਾਚਾਰ ਲੜਕੀਆਂ ਜੋ ਲੁੱਟ ਦੇ ਮਾਲ ਦੇ ਨਾਲ ਹੀ ਨਾਦਰ ਕਾਬਲ ਲਿਜਾ ਰਿਹਾ ਸੀ; ਸਿੱਖਾਂ ਨੇ ਉਹਨਾਂ ਨੂੰ ਛੁਡਾ ਕੇ ਘਰ-ਘਰ ਪਹੁੰਚਾਇਆ। ਨਾਦਰ ਉਸ ਸਮੇਂ ਅਖਨੂਰ, ਜਿੱਥੋਂ ਚਨਾਬ ਪੰਜਾਬ ਦੇ ਮੈਦਾਨਾਂ ਵਿਚ ਦਾਖਲ ਹੁੰਦਾ ਹੈ, ਕੈਂਪ ਲਗਾਈ ਬੈਠਾ ਸੀ। ਉਸ ਨੂੰ ਜਦ ਕਾਫ਼ਲਾ ਲੁਟ ਜਾਣ ਦੀ ਖ਼ਬਰ ਪੁੱਜੀ ਤਾਂ ਉਸਨੇ ਪੁੱਛਿਆ, "ਇਹ ਕੌਣ ਹਨ?"

ਜ਼ਕਰੀਆ ਨੇ ਕਿਹਾ, "ਫਕੀਰਾਂ ਦਾ ਟੋਲਾ ਹੈ।" "ਇਹਨਾਂ ਦੇ ਘਰਾਂ ਨੂੰ ਅੱਗ ਲਗਾ ਦਿਓ, ਇਹਨਾਂ ਦੀਆਂ ਬਸਤੀਆਂ ਜਲਾ ਦਿਓ", ਨਾਦਰਸ਼ਾਹੀ ਫਰਮਾਨ ਸੀ।

"ਹਜ਼ੂਰ ਇਹਨਾਂ ਦੇ ਘਰ ਘੋੜਿਆਂ ਦੀਆਂ ਕਾਠੀਆਂ ਉੱਤੇ ਹਨ," ਜ਼ਕਰੀਆ ਖ਼ਾਨ ਨੇ ਲਾਚਾਰੀ ਭਰੇ ਲਹਿਜੇ ਵਿਚ ਉੱਤਰ ਦਿੱਤਾ। ਇਤਨਾ ਸੁਣ ਕੇ ਨਾਦਰ ਨੇ ਭਵਿੱਖਬਾਣੀ ਕੀਤੀ, "ਇਹਨਾਂ ਵਿਚੋਂ ਹਕੂਮਤ ਦੀ ਬੂ ਆਉਂਦੀ ਹੈ, ਯਾਦ ਰੱਖੀਂ ਇਹ ਰਾਜ ਕਰਨਗੇ।"

ਇਹ ਗੱਲ ਬਿਲਕੁਲ ਸੱਚ ਹੈ ਕਿ ਜਿਸ ਸਮਾਜ ਦੇ ਲੋਕਾਂ ਦੀ, ਸਿੱਖ ਧਰਮ ਦੇ ਜਨਮ ਤੋਂ ਪਹਿਲਾਂ ਦੀ ਦਸ਼ਾ ਬਾਰੇ ਇਹ ਕਿਹਾ ਜਾਂਦਾ ਸੀ :

*ਹਮ ਤੋਂ ਤੋਲਨ ਜਾਨੇ ਤੱਕੜੀ।ਨੰਗੀ ਕਰਦ ਕਬਹੂੰ ਨਹੀਂ ਪਕੜੀ।*
*ਚਿੜੀ ਉੜੇ ਡਰ ਸੇ ਮਰ ਜਾਏਂ।ਮੁਗਲੋਂ ਸੇ ਕੈਸੇ ਲੜ ਪਾਏਂ ?*

ਗੁਰੂ ਸਾਹਿਬਾਨ ਦੀ ਬਖ਼ਸ਼ੀ ਜੀਵਨ ਜਾਚ ਨੂੰ ਧਾਰਨ ਕਰਕੇ ਉਹ ਹੀ ਲੋਕ ਸਿੰਘ ਸਜ ਕੇ ਹਕੂਮਤ ਦਾ ਖ਼ਾਤਮਾ ਕਰਕੇ ਦੇਸ਼ ਦੇ ਰਾਜੇ ਬਣ ਗਏ ਤੇ ਉਹਨਾਂ ਬਾਰੇ ਲੋਕ ਕਵੀਆਂ ਨੂੰ ਕਹਿਣਾ ਪਿਆ :

*ਭੂਰਿਆਂ ਵਾਲੇ ਰਾਜੇ ਕੀਤੇ।ਮੁਗਲਾਂ ਜ਼ਹਿਰ ਪਿਆਲੇ ਪੀਤੇ।*

ਇਹਨਾਂ ਸਾਰੇ ਕਾਰਨਾਮਿਆਂ ਪਿੱਛੇ ਜਿਹੜੀ ਸ਼ਕਤੀ ਕੰਮ ਕਰ ਰਹੀ ਸੀ ਉਹ ਸੀ ਗੁਰਮਤਿ ਵਿਚਾਰਧਾਰਾ ਤੇ ਅੰਮ੍ਰਿਤ ਦੀ ਸ਼ਕਤੀ। ਅੰਮ੍ਰਿਤ ਨੇ ਸਿੱਖਾਂ ਨੂੰ ਪੰਥਕ ਸ਼ਕਤੀ ਤੇ ਗੁਰੂ ਪੰਥ ਦੇ ਰੂਪ ਵਿਚ ਬਦਲ ਕੇ ਰੱਖ ਦਿੱਤਾ। ਨਿਆਰੀ ਹੋਂਦ, ਨਿਆਰਾ ਸਰੂਪ, ਨਿਆਰੀ ਰਹਿਣੀ, ਨਿਆਰੀ ਬਹਿਣੀ ਤੇ ਨਿਆਰੀ ਦਿੱਖ ਨੇ ਹੀ ਸਾਨੂੰ ਆਪਣੀ ਵੱਖਰੀ ਹੋਂਦ ਕਾਇਮ ਰੱਖਣ ਵਿਚ ਸਹਾਇਤਾ ਕੀਤੀ ਹੈ। ਅੰਮ੍ਰਿਤ ਹੀ ਹੈ ਜੋ ਸਿੱਖਾਂ ਨੂੰ ਇਕ ਮਜ਼ਬੂਤ ਤੇ ਸ਼ਕਤੀਸ਼ਾਲੀ ਜਥੇਬੰਦੀ 'ਪੰਥ' ਦਾ ਰੂਪ ਦਿੰਦਾ ਹੈ। ਇਹ ਅੰਮ੍ਰਿਤ ਹੀ ਹੈ ਜੋ ਸਾਨੂੰ ਆਪਣੀ ਵੱਖਰੀ ਕੌਮੀਅਤ ਦਾ ਅਹਿਸਾਸ ਕਰਵਾਉਂਦਾ ਹੈ। ਜੇ ਸੰਸਾਰ ਵਿਚ ਅੱਜ ਸਿੱਖ ਧਰਮ ਦੀ ਵਿਲੱਖਣਤਾ ਹੈ ਤਾਂ ਕੇਵਲ ਇਸ ਕਰਕੇ ਕਿ ਕਲਗੀਧਰ ਪਿਤਾ ਨੇ ਸਾਨੂੰ ਸਾਡਾ ਨਿਆਰਾ ਸਰੂਪ ਬਖਸ਼ਿਆ ਹੈ। ਜਿਸ ਨੇ ਸਾਨੂੰ ਬ੍ਰਾਹਮਣੀ ਵਿਚਾਰਧਾਰਾ ਦੇ ਅਨੁਯਾਈਆਂ ਵਿਚ ਜਜ਼ਬ ਹੋਣ ਤੋਂ ਬਚਾਈ ਰੱਖਿਆ ਹੈ। ਬ੍ਰਾਹਮਣੀ ਵਿਚਾਰਧਾਰਾ ਦਾ ਇਕ ਵੱਡਾ ਗੁਣ ਹੈ ਕਿ ਉਸ ਨੇ ਆਪਣੀਆਂ ਵਿਰੋਧੀ ਵਿਚਾਰਧਾਰਾਵਾਂ ਨੂੰ ਮਿਲ-ਗੋਭਾ ਕਰਕੇ ਆਪਣੇ ਅੰਦਰ ਜਜ਼ਬ ਕਰ ਲਿਆ ਤੇ ਉਹਨਾਂ ਧਰਮਾਂ ਦੇ ਮੰਨਣ ਵਾਲਿਆਂ ਨੂੰ ਕੁਰਾਹੇ ਪਾ ਕੇ ਖਤਮ ਕਰ ਦਿੱਤਾ। ਸਿੱਖ ਕੌਮ ਦੀ ਹਾਲਤ ਵੀ ਅੱਜ ਕੁਝ ਇਹੋ ਜਿਹੀ ਬਣਦੀ ਜਾ ਰਹੀ ਹੈ। ਬਹੁ-ਗਿਣਤੀ ਦੇ ਪ੍ਰਭਾਵ ਥੱਲੇ ਅੱਜ ਕਈ ਗੁਰਮਤਿ ਤੋਂ ਅਣਜਾਣ ਵੀਰ ਇਹ ਕਹਿੰਦੇ ਸੁਣੇ ਜਾਂਦੇ ਹਨ ਕਿ ਸਾਬਤ ਸੂਰਤ ਦੀ ਬੰਦਿਸ਼ ਨਹੀਂ ਹੋਣੀ ਚਾਹੀਦੀ। ਸਿੱਖੀ ਤਾਂ ਮਨ ਦੀ ਹੋਣੀ ਚਾਹੀਦੀ ਹੈ। ਇਸ ਵਿਚਾਰ ਹੇਠ ਹੀ ਬਹੁਤ ਸਾਰੇ ਵੀਰ ਅੱਜ ਕੇਸ ਕਤਲ ਕਰਵਾ ਕੇ, ਕੰਨ ਪੜਵਾ ਕੇ ਆਪਣੇ ਆਪ ਨੂੰ ਮਾਡਰਨ ਸਮਝ ਰਹੇ ਹਨ।

ਯਾਦ ਰੱਖਣਾ ਚਾਹੀਦਾ ਹੈ ਕਿ ਜਿਸ ਦਿਨ ਅਸੀਂ ਆਪਣਾ ਸਿੱਖੀ ਸਰੂਪ ਗੁਆ ਬੈਠੇ,

ਉਸੇ ਵਕਤ ਸਾਡੀ ਸਰਦਾਰੀ ਖਤਮ ਹੋ ਜਾਵੇਗੀ। ਯਾਦ ਰੱਖਣ ਵਾਲੀ ਗੱਲ ਹੈ ਕਿ ਬਾਣਾ ਅਤੇ ਸਰੂਪ ਖ਼ਾਲਸਾ ਪੰਥ ਦੀ ਜਥੇਬੰਦੀ ਦਾ ਸ਼ਿੰਗਾਰ ਹੈ ਅਤੇ ਬਾਣੀ ਇਸ ਦੀ ਆਤਮਾ ਦਾ ਆਧਾਰ ਹੈ। ਜਿਵੇਂ ਕਿਸੇ ਸਰੀਰ ਦੀ ਸ਼ੋਭਾ ਭਾਵ ਜੀਵਨ ਆਤਮਾ ਦੇ ਨਾਲ ਹੈ ਇਵੇਂ ਹੀ ਸਿੱਖ ਦੇ ਜੀਉਂਦੇ ਰਹਿਣ ਲਈ ਬਾਣੀ ਤੇ ਬਾਣਾ ਹੈ। ਪਰ ਬ੍ਰਾਹਮਣੀ ਵਿਚਾਰਧਾਰਾ ਨੇ ਭਾਵੇਂ ਅੱਜ ਸਿੱਖਾਂ ਉੱਤੇ ਵੀ ਆਪਣਾ ਮਾਰੂ ਅਸਰ ਪਾਇਆ ਹੈ ਜਿਸ ਸਦਕਾ ਕਈ ਸਿੱਖ ਅਣਜਾਣਪੁਣੇ ਵਿਚ ਗੁਰਮਤਿ ਵਿਰੋਧੀ ਕਰਮ ਕਰਨ ਲੱਗ ਪਏ ਹਨ ਤੇ ਆਪਣੀ ਹੋਂਦ ਲਈ ਆਪ ਹੀ ਖ਼ਤਰਾ ਬਣੀ ਬੈਠੇ ਹਨ।

ਇਹੋ ਹੀ ਕਾਰਨ ਹੈ ਕਿ ਅੱਜ ਦਾ ਖ਼ਾਲਸਾ ਗੁਰੂ ਸਾਹਿਬ ਦੇ ਉਸ ਸਤਿਕਾਰ ਦਾ ਪਾਤਰ ਨਹੀਂ ਬਣ ਸਕਿਆ ਕਿਉਂਕਿ ਅੱਜ ਦੇ ਸਿੱਖਾਂ ਨੂੰ ਵੇਖ ਕੇ ਇਹ ਸਵਾਲ ਆਪਣੇ ਆਪ ਹੀ ਮੂੰਹ ਵਿੱਚੋਂ ਨਿਕਲ ਉਠਦੇ ਹਨ ਕਿ ਕਿੱਥੇ ਹੈ ਅੱਜ ਖ਼ਾਲਸੇ ਦੀ ਉੱਚੀ-ਸੁੱਚੀ ਕਰਨੀ ਤੇ ਖ਼ਾਲਸਈ ਕਿਰਦਾਰ? ਕਿੱਥੇ ਹੈ ਅੱਜ ਖ਼ਾਲਸੇ ਦੀ ਰਹਿਤ ਬਹਿਤ, ਕਿੱਥੇ ਹਨ ਅੱਜ ਖ਼ਾਲਸੇ ਦੇ ਸ਼ਸਤਰ, ਕਿੱਥੇ ਹੈ ਅੱਜ ਖ਼ਾਲਸੇ ਦਾ ਸ਼ਸਤਰਾਂ ਨਾਲ ਪਿਆਰ, ਕਿੱਥੇ ਹੈ ਸੇਵਾ, ਸਿਮਰਨ, ਕੁਰਬਾਨੀ ਤੇ ਤਿਆਗ ਵਾਲਾ ਉੱਚਾ-ਸੁੱਚਾ ਜੀਵਨ ਅਤੇ ਕਿੱਥੇ ਹੈ ਅੱਜ ਪੰਜ ਕਕਾਰੀ ਬਾਣੇ ਵਾਲਾ ਸਰੂਪ? ਧੁਰੇ ਨਾਲੋਂ ਟੁੱਟ ਕੇ ਕੌਮਾਂ ਦੀ ਮੌਤ ਅਕਸਰ ਹੁੰਦੀ ਵੇਖੀਦੀ ਹੈ ਅਤੇ ਕੇਂਦਰ ਨਾਲ ਜੁੜੇ ਰਹਿਣ ਨੂੰ ਹੀ ਸਾਹਿਬੀ ਤੇ ਖ਼ੁਦਾਈ ਮਿਲਦੀ ਹੈ। ਅਲਾਮਾ ਇਕਬਾਲ ਲਿਖਦਾ ਹੈ :

*ਕੌਮੋਂ ਕੇ ਲਿਏ ਮੌਤ ਹੈ : ਮਰਕਜ਼ ਸੇ ਜੁਦਾਈ,*
*ਹੋ ਸਾਹਿਬ ਮਰਕਜ਼ ਤੋ ਖ਼ੁਦੀ ਕਿਆ ਹੈ ਖ਼ੁਦਾਈ।*

ਕੌਮ ਦੇ ਵਾਰਸੋ ! ਸਿੱਖ ਧਰਮ ਨੂੰ ਪੂਰੀ ਤਰ੍ਹਾਂ ਸਮਝੋ, ਦੂਰੋਂ ਦੇਖ ਕੇ ਹੀ ਇਸ ਨੂੰ ਤਲਾਂਜਲੀ ਨਾ ਦਿਉ। ਉਹ ਮੂੰਹ ਅੱਡੀ ਖੜ੍ਹਾ ਸੱਪ ਜੋ ਬੜੇ ਮਾਣ ਨਾਲ ਕਹਿੰਦਾ ਹੈ ਕਿ ਮੈਂ ਬੁੱਧ ਧਰਮ ਨੂੰ ਖਤਮ ਕਰ ਦਿੱਤਾ ਹੈ, ਮੈਂ ਫਲਾਣੇ ਧਰਮ ਨੂੰ ਮੁਕਾ ਦਿੱਤਾ ਹੈ, ਇਸ ਦੇਸ਼ ਵਿਚ ਹੋਰ ਕੋਈ ਧਰਮ ਹੈ ਹੀ ਨਹੀਂ ਅੱਜ ਫਿਰ ਤੁਹਾਨੂੰ ਨਿਗਲਣ ਲਈ ਮੂੰਹ ਅੱਡੀ ਖੜ੍ਹਾ ਹੈ। ਬੁੱਧ ਧਰਮ ਜਿਸਦਾ ਡੰਕਾ ਅਫਗਾਨਿਸਤਾਨ, ਹਿਮਾਲਾ ਦੇ ਪਹਾੜਾਂ ਤੋਂ ਲੈ ਕੇ ਧੁਰ ਸਮੁੰਦਰ ਤੱਕ ਵੱਜਦਾ ਸੀ, ਦਾ ਖ਼ਤਮ ਹੋ ਜਾਣਾ ਸਚਮੁੱਚ ਹੀ ਸਾਡੇ ਲਈ ਵੀ ਖ਼ਤਰੇ ਦੀ ਘੰਟੀ ਹੈ। ਇਸ ਲਈ ਗੁਰਬਾਣੀ ਅਤੇ ਇਤਿਹਾਸਿਕ ਰਵਾਇਤਾਂ ਨੂੰ ਆਪਣੇ ਜੀਵਨ ਅੰਦਰ ਵਸਾਈਏ, ਪੰਥ ਦੀ ਵਡਿਆਈ ਤੇ ਸ਼ਾਨ ਨੂੰ ਸਮਝੀਏ ਤੇ ਇਸ ਨੂੰ ਨਿਆਰਾ ਰੱਖੀਏ ਤਾਂ ਹੀ ਗੁਰੂ ਗੋਬਿੰਦ ਸਿੰਘ ਜੀ ਦਾ ਤੇਜ ਮਿਲਦਾ ਰਹੇਗਾ। ਆਉ ਕਲਗੀਧਰ ਪਿਤਾ ਦੇ ਫੁਰਮਾਨ ਨੂੰ ਯਾਦ ਰੱਖੀਏ :

**ਜਬ ਲਗ ਖਾਲਸਾ ਰਹੈ ਨਿਆਰਾ। ਤਬ ਲਗ ਤੇਜ ਦੀਉ ਮੈਂ ਸਾਰਾ॥**
**ਜਬ ਇਹ ਗਹਹਿ ਬਿਪਰਨ ਕੀ ਰੀਤ ਮੈ ਨ ਕਰਉ ਇਨ ਕੀ ਪ੍ਰਤੀਤ॥**



# ਸਭਿਆਚਾਰ ਦਾ ਨਿਕਲ ਰਿਹਾ ਦੀਵਾਲਾ

ਸਭਿਆਚਾਰ ਕਿਸੇ ਵੀ ਮੁਲਕ, ਕੌਮ ਦਾ ਚਿਹਰਾ ਹੁੰਦਾ ਹੈ। ਦੇਸ਼ ਦੀ ਖ਼ੁਸ਼ਹਾਲੀ, ਕੌਮ ਦੀ ਉੱਨਤੀ ਉਸਦੇ ਸਭਿਆਚਾਰ ਤੋਂ ਪਤਾ ਲੱਗ ਜਾਂਦੀ ਹੈ। ਅਮੀਰ ਸਭਿਆਚਾਰ ਵਾਲੇ ਦੇਸ਼ ਸੰਸਾਰ ਵਿਚ ਉੱਨਤ ਦੇਸ਼ ਕਹਾਉਂਦੇ ਹਨ। ਕਿਸੇ ਵੀ ਦੇਸ਼ ਨੂੰ ਜੋ ਸਭਿਆਚਾਰ ਪੱਖ ਤੋਂ ਗ਼ਰੀਬ ਹੈ, ਅਮੀਰ ਨਹੀਂ ਮੰਨਿਆ ਜਾ ਸਕਦਾ। ਸੰਜਮ, ਸੀਲ ਅਤੇ ਸਾਦਗੀ ਅਮੀਰ ਸਭਿਆਚਾਰ ਦੇ ਵੱਡੇ ਗੁਣ ਹੁੰਦੇ ਹਨ। ਜੇਕਰ ਅਸੀਂ ਮਨੁੱਖੀ ਵਿਕਾਸ ਵੱਲ ਨਜ਼ਰ ਮਾਰੀਏ ਤਾਂ ਇਹ ਗੱਲ ਸਾਫ਼ ਪਤਾ ਲਗਦੀ ਹੈ ਕਿ ਮਨੁੱਖੀ ਸਮਾਜ ਦੇ ਵਿਕਾਸ ਦੇ ਨਾਲ-ਨਾਲ ਸਭਿਆਚਾਰ ਤੇ ਮਨੁੱਖੀ ਕਦਰਾਂ-ਕੀਮਤਾਂ ਦਾ ਵੀ ਵਿਕਾਸ ਹੁੰਦਾ ਆਇਆ ਹੈ। ਇਸ ਸਭਿਆਚਾਰ ਤੇ ਮਨੁੱਖੀ ਕਦਰਾਂ-ਕੀਮਤਾਂ ਦਾ ਮੁਖ ਉਦੇਸ਼ ਸਮਾਜ ਨੂੰ ਤਰੱਕੀ ਵਾਲੇ ਪਾਸੇ ਲੈ ਕੇ ਜਾਣਾ ਤੇ ਆਪਸੀ ਭਾਈਚਾਰੇ ਨੂੰ ਮਜ਼ਬੂਤ ਕਰਨ ਦਾ ਹੁੰਦਾ ਹੈ। ਇਹ ਵੀ ਗੱਲ ਯਾਦ ਰੱਖਣ ਵਾਲੀ ਹੈ ਕਿ ਭਾਸ਼ਾ, ਲਿਬਾਸ ਤੇ ਸਾਹਿਤ ਕਿਸੇ ਵੀ ਸਭਿਆਚਾਰ ਦਾ ਆਧਾਰ ਹੁੰਦੇ ਹਨ।

ਪਰ ਜਿਵੇਂ-ਜਿਵੇਂ ਮਨੁੱਖ ਨੇ ਤਰੱਕੀ ਕੀਤੀ ਉਸ ਹਿਸਾਬ ਨਾਲ ਸਭਿਆਚਾਰ ਤਰੱਕੀ ਨਹੀਂ ਕਰ ਸਕਿਆ। ਨਵੇਂ-ਨਵੇਂ ਪ੍ਰਚਾਰ ਮਾਧਿਅਮਾਂ ਦੀ ਦੁਰਵਰਤੋਂ ਨੇ ਮਨੁੱਖੀ ਸੋਚ ਤੇ ਸਭਿਆਚਾਰ ਨੂੰ ਵੀ ਦੂਸ਼ਿਤ ਕਰ ਦਿੱਤਾ ਹੈ। ਆਧੁਨਿਕਤਾ ਜਾਂ ਨਵੀਨਤਾ ਦੇ ਨਾਂ ਤੇ ਮਨੁੱਖੀ ਕਦਰਾਂ-ਕੀਮਤਾਂ ਦਾ ਸ਼ੋਸ਼ਣ ਕੀਤਾ ਜਾ ਰਿਹਾ ਹੈ ਤੇ ਉੱਚਾ-ਸੁੱਚਾ ਸਭਿਆਚਾਰ ਮਿੱਟੀ ਵਿਚ ਮਿਲਦਾ ਨਜ਼ਰ ਆਉਂਦਾ ਹੈ। ਮਨੁੱਖੀ ਸਮਾਜ ਵਿਚ ਰੇਡੀਓ, ਟੀ. ਵੀ. ਭਾਵ ਇਲੈਕਟ੍ਰੋਨਿਕ ਮਾਧਿਅਮਾਂ ਦੇ ਪ੍ਰਵੇਸ਼ ਨਾਲ ਜਿਥੇ ਸੰਸਾਰ ਦੇ ਖੇਤਰ ਵਿਚ ਕ੍ਰਾਂਤੀਕਾਰੀ ਤਰੱਕੀ ਹੋਈ ਹੈ ਉਥੇ ਇਹਨਾਂ ਮਾਧਿਅਮਾਂ ਦੀ ਦੁਰਵਰਤੋਂ ਨਾਲ ਮਨੁੱਖੀ ਸਭਿਆਚਾਰ ਦਾ ਦੀਵਾਲਾ ਵੀ ਨਿਕਲ ਰਿਹਾ ਹੈ। ਟੀ. ਵੀ. ਵਿਚ ਸੁਣਨ ਤੇ ਵੇਖਣ ਦੀਆਂ ਦੋ ਗਿਆਨ ਇੰਦ੍ਰੀਆਂ ਦੀ ਵਰਤੋਂ ਹੋਣ ਕਾਰਨ ਇਹ ਮਾਧਿਅਮ ਜ਼ਿਆਦਾ ਤਾਕਤ ਵਾਲਾ ਹੈ। ਇਸ ਮਾਧਿਅਮ ਰਾਹੀਂ ਮਨੁੱਖ ਨੂੰ ਉਹ ਕੁਝ ਹੀ ਵੇਖਣਾ ਪੈਂਦਾ ਹੈ ਜੋ ਉਸ ਨੂੰ ਪਰੋਸਿਆ ਜਾਂਦਾ ਹੈ। ਅੱਜ ਜਿੰਨੀ ਦੁਰਵਰਤੋਂ ਇਸ ਮਾਧਿਅਮ ਦੀ ਹੋ ਰਹੀ ਹੈ ਉਸ ਨਾਲ ਨੌਜੁਆਨ ਪੀੜ੍ਹੀ ਦਾ ਸੱਚਮੁੱਚ ਸੋਸ਼ਣ ਹੁੰਦਾ ਦਿਖ ਰਿਹਾ ਹੈ। ਟੀ.ਵੀ. ਆਪਣੇ ਮਾਧਿਅਮਾਂ ਰਾਹੀਂ ਨਾਟਕਾਂ ਅਤੇ ਸੰਗੀਤ ਨੂੰ ਆਧਾਰ ਬਣਾ ਕੇ ਜੋ ਸੈਕਸ ਅਤੇ ਨੰਗੇਜ ਦਾ ਪ੍ਰਦਰਸ਼ਨ ਕਰ ਰਿਹਾ ਹੈ ਉਹ ਸੱਚਮੁੱਚ ਹੀ ਚਿੰਤਾ ਵਾਲੀ ਗੱਲ ਹੈ। ਟੀ. ਵੀ. ਤੇ ਆ ਰਹੇ ਇਸ਼ਤਿਹਾਰ ਭਾਵ ਵਿਗਿਆਪਨ ਅਸ਼ਲੀਲਤਾ ਭਰਪੂਰ ਹੁੰਦੇ ਹਨ ਤੇ ਮਨੁੱਖੀ ਸਭਿਆਚਾਰ ਨੂੰ ਕਰਾਰੀ ਸੱਟ ਮਾਰ ਰਹੇ ਹਨ। ਇਸ਼ਤਿਹਾਰਾਂ ਦਾ ਭਾਵ ਮਨੁੱਖੀ ਇੰਦਰਿਆਂ ਦੀ ਹਰ ਭਾਵਨਾ ਨੂੰ ਉਕਸਾਉਣਾ ਹੁੰਦਾ ਹੈ। ਚਾਹੇ ਉਹ ਜੀਭ ਹੋਵੇ, ਅੱਖਾਂ ਹੋਣ ਜਾਂ ਸਪਰਸ਼ ਹੋਵੇ। ਇਹਨਾਂ ਇਸ਼ਤਿਹਾਰਾਂ ਵਿਚ ਲਗਭਗ ਨੰਗੀਆਂ ਔਰਤਾਂ ਦੀਆਂ ਗੋਲਾਈਆਂ-ਉਚਾਈਆਂ ਦਾ ਹਮੇਸ਼ਾ ਇਸਤੇਮਾਲ ਹੁੰਦਾ ਹੈ ਤਾਂ ਕਿ ਦੇਖਣ ਵਾਲਿਆਂ ਵਿਚ ਉਕਸਾਹਟ ਪੈਦਾ ਕਰਕੇ ਉਹਨਾਂ ਨੂੰ ਆਪਣਾ ਉਤਪਾਦਨ ਖਰੀਦਣ ਵੱਲ ਵਰਗਲਾਇਆ ਜਾ ਸਕੇ ਅਤੇ ਆਪਣੇ ਉਤਪਾਦਨ ਦਾ ਵੱਧ ਤੋਂ ਵੱਧ ਮੁੱਲ ਬਟੋਰਿਆ ਜਾ ਸਕੇ। ਉਦਾਹਰਣ ਦੇ ਤੌਰ 'ਤੇ

ਹਿੰਦੁਸਤਾਨ ਵਿਚ ਸ਼ਰਾਬ ਅਤੇ ਸਿਗਰਟ ਦੀ ਮਸ਼ਹੂਰੀ ਤੇ ਪਾਬੰਦੀ ਹੈ ਕਿਉਂਕਿ ਇਹ ਦੋਵੇਂ ਚੀਜ਼ਾਂ ਹੀ ਮਨੁੱਖੀ ਸਿਹਤ ਲਈ ਹਾਨੀਕਾਰਕ ਹਨ। ਪਾਬੰਦੀ ਲੱਗੀ ਹੋਣ ਦੇ ਬਾਵਜੂਦ ਵੀ ਵੱਖ ਵੱਖ ਟੀ. ਵੀ. ਚੈਨਲਾਂ ਰਾਹੀਂ ਇਹਨਾਂ ਪਾਬੰਦੀਸ਼ੁਦਾ ਪ੍ਰਾਡਕਟਸ ਦੇ ਵੱਖ ਵੱਖ ਬਰਾਂਡਸ ਦੀ ਮਸ਼ਹੂਰੀ ਖੁਲ੍ਹੇਆਮ ਕੀਤੀ ਜਾ ਰਹੀ ਹੈ। ਇਸ ਵਿਚ ਦੁਖਦਾਈ ਪਹਿਲੂ ਇਹ ਹੈ ਕਿ ਦੋਹਾਂ ਹੀ ਤਰ੍ਹਾਂ ਦੇ ਪਦਾਰਥਾਂ ਦੀ ਮਸ਼ਹੂਰੀ ਲਈ ਔਰਤਾਂ ਨੂੰ ਨਾਲ ਇਸਤੇਮਾਲ ਕੀਤਾ ਜਾ ਰਿਹਾ ਹੈ। ਸ਼ਰਾਬ ਦੀ ਮਸ਼ਹੂਰੀ ਵਿਚ ਹੱਥ ਵਿਚ ਬੋਤਲ ਫੜੀ ਨਸ਼ੇ ਵਿਚ ਝੂਮਦੀ ਵੱਖ-ਵੱਖ ਸਰੀਰਕ ਅੰਗਾਂ ਦਾ ਪ੍ਰਦਰਸ਼ਨ ਕਰ ਰਹੀ ਔਰਤ ਨੂੰ ਵੇਖ ਕੇ ਉਕਸਾਹਟ ਸੁਭਾਵਿਕ ਚੀਜ਼ ਹੈ। ਸ਼ਰਾਬ ਅਤੇ ਸੈਕਸ ਨੂੰ ਤਾਂ ਬਹੁਤ ਸਾਰੀਆਂ ਮਸ਼ਹੂਰੀਆਂ ਵਿਚ ਰਲਾ ਕੇ ਪੇਸ਼ ਕੀਤਾ ਜਾਂਦਾ ਹੈ। ਇਹ ਹੋਰ ਕੁਝ ਨਹੀਂ ਸਾਡੀ ਨੌਜੁਆਨ ਪੀੜ੍ਹੀ ਦਾ ਜਿਸਮਾਨੀ ਸ਼ੋਸ਼ਣ ਹੈ। ਨੌਜੁਆਨ ਪੀੜ੍ਹੀ ਜੋ ਕਿ ਕਿਸੇ ਵੀ ਦੇਸ਼ ਦਾ ਵਧੀਆ ਸਰਮਾਇਆ ਹੁੰਦੀ ਹੈ, ਜਿਸ ਨੇ ਦੇਸ਼ ਤੇ ਕੌਮ ਦਾ ਭਵਿੱਖ ਬਣਨਾ ਹੈ, ਉਸ ਵਿਚ ਕੁਝ ਨਵਾਂ ਕਰਨ ਦਾ ਜਜ਼ਬਾ ਵਧੇਰੇ ਹੁੰਦਾ ਹੈ। ਜਦੋਂ ਟੀ. ਵੀ. ਰਾਹੀਂ ਸੈਕਸ ਅਤੇ ਹਿੰਸਾ ਨਾਲ ਭਰਪੂਰ ਦ੍ਰਿਸ਼ ਵੇਖੇ ਜਾਂਦੇ ਹਨ ਤਾਂ ਉਹ ਹੀ ਕਰਨ ਦਾ ਜਜ਼ਬਾ ਉਹਨਾਂ ਦੇ ਅੰਦਰ ਪੈਦਾ ਹੁੰਦਾ ਹੈ। ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਹਿੰਸਾ ਤੇ ਸੈਕਸ ਨੂੰ ਉਕਸਾਉਣ ਵਾਲੀਆਂ ਅਜੀਬ-ਅਜੀਬ ਤਰ੍ਹਾਂ ਦੀਆਂ ਹਰਕਤਾਂ ਨੂੰ ਅਗਾਂਹ-ਵਧੂ ਖ਼ਿਆਲ ਜਾਂ ਸੋਚ ਕਹਿ ਕੇ ਲੋਕਾਂ ਨੂੰ ਬੁੱਧੂ ਬਣਾਇਆ ਜਾ ਰਿਹਾ ਹੈ ਤੇ ਉਹਨਾਂ ਦੇ ਇਖਲਾਕ ਨਾਲ ਖੇਡਿਆ ਜਾ ਰਿਹਾ ਹੈ। ਅੱਜ ਨੌਜੁਆਨ ਲੜਕੀਆਂ ਅਤੇ ਲੜਕਿਆਂ ਦੇ ਖ਼ੂਬਸੂਰਤੀ ਮੁਕਾਬਲੇ ਤੇ ਖ਼ੂਬਸੂਰਤੀ ਦੇ ਨਾਮ ਉਤੇ ਨੰਗੇਪਨ ਦਾ ਖੁਲ੍ਹਾ ਪ੍ਰਦਰਸ਼ਨ ਇਹ ਸਭ ਸੈਕਸ ਦੀ ਲਾਲਸਾ ਨੂੰ ਉਕਸਾਉਣ ਦਾ ਹੀ ਇਕ ਸਾਧਨ ਹੈ। ਇਹੋ ਕਾਰਨ ਹੈ ਕਿ ਅੱਜ ਦੀਆਂ ਅਖ਼ਬਾਰਾਂ ਤੇ ਖ਼ਬਰਾਂ ਦੀਆਂ ਮੁਖ ਸੁਰਖੀਆਂ ਲੜਕੀਆਂ ਨਾਲ ਛੇੜਖਾਨੀ ਤੇ ਬਲਾਤਕਾਰ ਦੀਆਂ ਖਬਰਾਂ ਨਾਲ ਹੀ ਭਰੀਆਂ ਹੁੰਦੀਆਂ ਹਨ ਜੋ ਸਾਡੇ ਡਿੱਗ ਰਹੇ ਤੇ ਮਿਟ ਰਹੇ ਸਭਿਆਚਾਰ ਦੀ ਜਿਊਂਦੀ ਜਾਗਦੀ ਮਿਸਾਲ ਹਨ।

ਉਸਾਰੂ ਸਾਹਿਤ ਵੀ ਕੌਮਾਂ ਅਤੇ ਦੇਸ਼ ਦੀ ਤਰੱਕੀ ਵਿਚ ਸਹਾਈ ਸਿੱਧ ਹੁੰਦਾ ਹੈ। ਦੇਸ਼ ਭਗਤੀ ਤੇ ਦੇਸ਼ ਪਿਆਰ ਦੇ ਤਰਾਨੇ ਪੜ੍ਹ ਕੇ ਹਰ ਕੋਈ ਦੇਸ਼ ਤੋਂ ਕੁਰਬਾਨ ਹੋਣ ਲਈ ਤਿਆਰ ਹੋ ਜਾਂਦਾ ਹੈ। ਇਸ ਗੱਲ ਵਿਚ ਕੋਈ ਦੋ ਰਾਵਾਂ ਨਹੀਂ ਹਨ ਕਿ ਜਿਹੋ-ਜਿਹੀਆਂ ਪੁਸਤਕਾਂ ਅੱਲ੍ਹੜ ਉਮਰ ਵਿਚ ਕੋਈ ਨੌਜੁਆਨ ਪੜ੍ਹੇਗਾ ਉਸ ਤਰ੍ਹਾਂ ਦੇ ਹੀ ਉਸਦੇ ਵਿਚਾਰ ਬਣ ਜਾਣਗੇ। ਛੋਟੀ ਉਮਰੇ ਇਸ਼ਕ ਦੀਆਂ ਕਹਾਣੀਆਂ ਪੜ੍ਹਨ ਵਾਲੇ ਅਕਸਰ ਇਖਲਾਕ ਤੋਂ ਡਿਗਦੇ ਨਜ਼ਰ ਆਉਂਦੇ ਹਨ। ਇਸ ਗੱਲ ਨੂੰ ਨਾ ਸਮਝਦਿਆਂ ਹੋਇਆਂ ਅੱਜ ਦੇ ਰਸਾਲੇ ਤੇ ਮੈਗਜ਼ੀਨਾਂ ਨੇ ਵੀ ਨੌਜੁਆਨ ਪੀੜ੍ਹੀ ਨੂੰ ਕੁਰਾਹੇ ਪਾਉਣ ਵਿਚ ਕੋਈ ਕਸਰ ਨਹੀਂ ਛੱਡੀ। ਅੱਲ੍ਹੜ ਤੇ ਕੱਚੀ ਉਮਰ ਵਿਚ ਲੜਕੇ ਲੜਕੀਆਂ ਵਿਚ ਕਾਮ ਵਾਸ਼ਨਾ ਉਤੇਜਿਤ ਕਰਨ ਵਿਚ ਅੱਜ ਦੇ ਇਹ ਮੈਗਜ਼ੀਨ ਨਿੰਦਣਯੋਗ ਭੂਮਿਕਾ ਨਿਭਾਅ ਰਹੇ ਹਨ। ਛੋਟੀ ਉਮਰੇ ਹੀ ਕਾਮੁਕਤਾ ਵੱਲ ਪ੍ਰੇਰਿਤ ਹੋਣ ਵਾਲੇ ਨੌਜੁਆਨ ਲੜਕੇ-ਲੜਕੀਆਂ ਆਪਣੀ ਸ਼ਕਤੀ ਨੂੰ ਕਿਸੇ ਉਸਾਰੂ ਕੰਮਾਂ ਵੱਲ ਲਾ ਸਕਣ ਇਹ ਗੱਲ ਅਸੰਭਵ ਜਿਹੀ ਹੀ ਜਾਪਦੀ ਹੈ। ਇਹੋ ਕਾਰਨ ਹੈ ਕਿ ਅੱਜ ਭਾਰਤੀ ਸਮਾਜ ਦੀਆਂ ਬਹੁਗਿਣਤੀ ਨੌਜੁਆਨ ਲੜਕੀਆਂ ਅਖੌਤੀ

ਖ਼ੂਬਸੂਰਤ ਕੱਪੜਿਆਂ ਵਿਚੋਂ ਆਪਣੇ ਸਰੀਰ ਦਾ ਦਿਖਾਵਾ ਕਰਕੇ ਲੜਕਿਆਂ ਨੂੰ ਆਪਣੇ ਵੱਲ ਖਿੱਚਣ ਵਿਚ ਹੀ ਆਪਣੀ ਸੁੰਦਰਤਾ ਸਮਝ ਬੈਠੀਆਂ ਹਨ ਅਤੇ ਨੌਜੁਆਨ ਲੜਕੇ, ਲੜਕੀਆਂ ਪਿੱਛੇ ਚੱਕਰ ਕੱਟ-ਕੱਟ ਕੇ ਉਨ੍ਹਾਂ ਨਾਲ ਘੁੰਮਣ ਫਿਰਨ ਤੇ ਖਾ ਪੀ ਕੇ ਹੀ ਆਪਣੀ ਜ਼ਿੰਦਗੀ ਦੇ ਸਭ ਤੋਂ ਕੀਮਤੀ ਸਮੇਂ ਨੂੰ ਬਰਬਾਦ ਕਰ ਰਹੇ ਹਨ। ਸੈਕਸ ਤੇ ਨਸ਼ਿਆਂ ਰੂਪੀ ਇਹ ਮਿੱਠਾ ਜ਼ਹਿਰ ਅੱਜ ਦੀ ਜਵਾਨੀ ਦਾ ਸ਼ੋਸ਼ਣ ਤਾਂ ਕਰ ਹੀ ਰਿਹਾ ਹੈ ਤੇ ਨਾਲ ਹੀ ਕੱਢ ਰਿਹਾ ਹੈ ਸਭਿਆਚਾਰ ਦਾ ਦੀਵਾਲਾ ਜੋ ਕਿ ਬਹੁਤ ਹੀ ਹਾਨੀਕਾਰਕ ਸਿੱਧ ਹੋ ਰਿਹਾ ਹੈ। ਅੱਜ ਦਾ ਯੁਗ ਅਸਲ ਵਿਚ ਮਨੋਵਿਗਿਆਨ ਦਾ ਯੁੱਗ ਹੈ। ਕਿਸੇ ਵੀ ਦੇਸ਼ ਕੌਮ ਦੇ ਸਭਿਆਚਾਰ ਨੂੰ ਮਨੋਵਿਗਿਆਨਕ ਤਰੀਕੇ ਨਾਲ ਹੀ ਖ਼ਤਮ ਕੀਤਾ ਜਾ ਸਕਦਾ ਹੈ। ਬਿਲਕੁਲ ਇਸ ਤਰੀਕੇ ਨਾਲ ਹੀ ਅੱਜ ਨਵੀਨਤਾ ਤੇ ਮਾਡਰਨਤਾ ਦੇ ਨਾਂ ਤੇ ਸਾਡੀ ਵਿਰਾਸਤ ਲੁੱਟੀ ਜਾ ਰਹੀ ਹੈ। ਅਸੀਂ ਪੱਛਮੀ ਤੌਰ ਤਰੀਕੇ ਪਹਿਰਾਵੇ, ਖਾਣ-ਪੀਣ, ਗੀਤ-ਸੰਗੀਤ, ਨਾਚ ਨੂੰ ਪੂਰੀ ਤਰ੍ਹਾਂ ਅਪਨਾ ਕੇ ਆਪਣੇ ਸਭਿਆਚਾਰ ਦਾ ਆਪ ਹੀ ਜਨਾਜ਼ਾ ਕੱਢ ਦਿੱਤਾ ਹੈ। ਫੈਸ਼ਨ, ਮਾਡਲਿੰਗ, ਡਿਸਕੋ ਨਾਚ, ਨੰਗੇਜ ਨੂੰ ਅਸੀਂ ਪੂਰੀ ਤਰ੍ਹਾਂ ਆਪਣੇ ਜੀਵਨ ਦਾ ਹਿੱਸਾ ਬਣਾ ਚੁੱਕੇ ਹਾਂ। ਸਭਿਆਚਾਰਕ ਗਿਰਾਵਟ ਤਾਂ ਹੁਣ ਇਥੋਂ ਤੱਕ ਪਹੁੰਚ ਗਈ ਹੈ ਕਿ ਹੁਣ ਛੋਟੇ-ਛੋਟੇ ਪਿੰਡਾਂ ਤੇ ਕਸਬਿਆਂ ਵਿਚ ਵੀ ਫੈਸ਼ਨ ਸ਼ੋਅ ਤੇ ਸੁੰਦਰਤਾ ਮੁਕਾਬਲਿਆਂ ਦਾ ਰਿਵਾਜ ਪ੍ਰਚਲਤ ਹੋ ਗਿਆ ਹੈ। ਸਾਡੇ ਸਕੂਲਾਂ, ਕਾਲਜਾਂ ਵਿਚ ਇਹਨਾਂ ਸਟੇਜ ਸ਼ੋਆਂ ਨੂੰ ਹੱਲਾ-ਸ਼ੇਰੀ ਦਿੱਤੀ ਜਾ ਰਹੀ ਹੈ।

ਸਭਿਆਚਾਰ ਦਾ ਨਿਕਲਿਆ ਦੀਵਾਲਾ ਅੱਜ ਸਾਡੇ ਘਰੋਗੀ ਸਮਾਗਮਾਂ ਤੇ ਖਾਸ ਕਰਕੇ ਵਿਆਹ-ਸ਼ਾਦੀਆਂ ਤੇ ਤਾਂ ਆਮ ਹੀ ਦੇਖਿਆ ਜਾ ਸਕਦਾ ਹੈ। ਨੰਗੇਜ, ਅਸ਼ਲੀਲਤਾ ਤੇ ਖੁਲ੍ਹੇਆਮ ਸ਼ਰਾਬ ਦੀ ਵਰਤੋਂ ਨੇ ਤਾਂ ਸਾਰੇ ਹੱਦਬੰਨੇ ਹੀ ਪਾਰ ਕਰ ਲਏ ਹਨ। ਸ਼ਰਾਬ ਤੇ ਸ਼ਬਾਬ ਤੋਂ ਬਿਨਾਂ ਵਿਆਹ ਸ਼ਾਦੀਆਂ ਦੀਆਂ ਪਾਰਟੀਆਂ ਨੂੰ ਅਧੂਰਾ ਸਮਝਿਆ ਜਾਣ ਲੱਗਾ ਹੈ। ਮਨੋਰੰਜਨ ਦੇ ਨਾਂ ਉਤੇ ਅਸ਼ਲੀਲ ਗਾਣੇ ਆਮ ਸੁਣਨ ਨੂੰ ਮਿਲਦੇ ਹਨ। ਸ਼ਰਾਬ ਨਾਲ ਰੱਜੇ ਹੋਏ, ਹੱਥ ਵਿਚ ਸ਼ਰਾਬ ਦਾ ਪੈੱਗ ਫੜ ਕੇ ਤੇ ਬਾਹਵਾਂ ਉੱਪਰ ਨੂੰ ਉਲਾਰ ਕੇ ਨੱਚਦੇ ਹੋਏ ਲੋਕਾਂ ਦੀ ਬਹੁ-ਗਿਣਤੀ ਇਹਨਾਂ ਸਮਾਗਮਾਂ ਤੇ ਦੇਖੀ ਜਾ ਸਕਦੀ ਹੈ। ਨਾਚ-ਗਾਣੇ ਦੇ ਪੱਖ ਤੋਂ ਅੱਜ ਸਭਿਆਚਾਰ ਨੂੰ ਬਹੁਤ ਹੀ ਕਰਾਰੀ ਸੱਟ ਵੱਜੀ ਹੈ। ਇਹਨਾਂ ਸਮਾਗਮਾਂ ਸਮੇਂ ਡੀ. ਜੇ. ਦੀਆਂ ਸਟੇਜਾਂ ਲਾ ਕੇ ਸੰਗੀਤ ਪਾਰਟੀ ਦੇ ਨਾਲ ਆਈਆਂ ਕੁੜੀਆਂ ਨੂੰ ਅਰਧ-ਨਗਨ ਜਾਂ ਇਸਤੋਂ ਵੀ ਜ਼ਿਆਦਾ ਨੰਗਾ ਕਰਕੇ ਸਟੇਜਾਂ ਤੇ ਨਚਾਇਆ ਜਾਂਦਾ ਹੈ। ਇਹਨਾਂ ਦੇ ਨਾਚ ਗਾਣੇ ਵੱਲ ਵੇਖ ਕੇ ਆਮ ਪਰਿਵਾਰਾਂ ਦੇ ਮੁੰਡੇ-ਕੁੜੀਆਂ ਵੀ ਫਿਰ ਸਾਹਮਣੇ ਹੋ ਕੇ ਆਪਣੇ ਨੱਚਣ ਦੇ ਜੌਹਰ ਵਿਖਾਉਂਦੇ ਹਨ, ਬੇਸ਼ੱਕ ਉਨ੍ਹਾਂ ਨੂੰ ਅੱਡੀ ਵੀ ਚੁੱਕਣੀ ਨਾ ਆਉਂਦੀ ਹੋਵੇ। ਹਰ ਤਰ੍ਹਾਂ ਦੀ ਸ਼ਰਮ ਨੂੰ ਛਿੱਕੇ ਤੇ ਟੰਗ ਕੇ ਫਿਰ ਮਾਂ-ਬਾਪ, ਸਾਰੇ ਲੋਕਾਂ ਦੇ ਸਾਹਮਣੇ ਬੱਚੇ-ਬੱਚੀਆਂ ਨੂੰ ਇਸ ਹਾਲਤ ਵਿਚ ਨੱਚਦਿਆਂ ਵੇਖ ਕੇ ਬੜਾ ਫ਼ਖ਼ਰ ਮਹਿਸੂਸ ਕਰਦੇ ਹਨ। ਹਾਲਾਤ ਇਥੋਂ ਤੱਕ ਨਿੱਘਰ ਚੁੱਕੇ ਹਨ ਕਿ ਸ਼ਰਾਬ ਦੇ ਨਸ਼ੇ ਵਿਚ ਧੁੱਤ ਹੋਏ ਵਿਅਕਤੀ ਕਈ ਵਾਰ ਤਾਂ ਗਾਣਿਆਂ ਦੇ ਨਾਲ-ਨਾਲ ਨੱਚਦੇ-ਨੱਚਦੇ ਆਪਣੀਆਂ ਹੀ ਧੀਆਂ, ਭੈਣਾਂ ਦਾ ਧਿਆਨ ਨਹੀਂ ਰੱਖਦੇ। ਵੱਡੇ-ਛੋਟੇ ਸਭ ਨੱਚਦਿਆਂ ਹੋਇਆਂ ਬੇਸ਼ਰਮੀ

ਨਾਲ 'ਤੂੰ ਨਹੀਂ ਬੋਲਦੀ ਤੇਰੇ ਵਿਚ ਤੇਰਾ ਯਾਰ ਬੋਲਦਾ', 'ਅਸੀਂ ਮੁਖੜਾ ਦੇਖ ਕੇ ਮਰ ਗਏ ਨੀਂ' ਜਾਂ ਫਿਰ 'ਗੱਲ੍ਹਾਂ ਗੋਰੀਆਂ ਤੇ ਵਿਚ ਟੋਏ, ਅਸੀਂ ਮਰ ਗਏ ਹੋਏ ਹੋਏ' ਕਹਿੰਦੇ ਵੀ ਸੁਣੇ ਜਾਂਦੇ ਹਨ। ਜੇਕਰ ਮਾਂ-ਬਾਪ ਦੀ ਹਾਲਤ ਅਜਿਹੀ ਹੋਏਗੀ ਤਾਂ ਬੱਚਿਆਂ ਪਾਸੋਂ ਸੰਜਮ ਵਿਚ ਰਹਿਣ ਦੀ ਆਸ ਕਿਵੇਂ ਰੱਖੀ ਜਾ ਸਕਦੀ ਹੈ? ਬੱਚੇ ਵੀ ਫਿਰ ਬੜੇ ਮਾਣ ਨਾਲ ਕਹਿੰਦੇ ਹਨ "ਮੈਂ ਤਾਂ ਯਾਰ ਮਨਾਣਾ ਨੀ ਭਾਵੇਂ ਲੋਕ ਬੋਲੀਆਂ ਬੋਲੇ' ਸਭਿਆਚਾਰ ਦੇ ਇਸ ਨਿਕਲ ਰਹੇ ਜਨਾਜ਼ੇ ਨੂੰ ਇਕੱਠੇ ਹੋਏ ਲੋਕ ਮਾਵਾਂ, ਧੀਆਂ, ਭੈਣਾਂ ਸਮੇਤ ਬੜੇ ਫ਼ਖ਼ਰ ਨਾਲ ਦੇਖਦੇ ਹਨ (ਪਰ ਜਦ ਕੋਈ ਜਵਾਨ ਬੱਚਾ ਇਨ੍ਹਾਂ ਗਾਣਿਆਂ ਨੂੰ ਅਮਲੀ ਸ਼ਕਲ ਦਿੰਦਾ ਹੋਇਆ ਕੋਈ ਚੰਨ ਚਾੜ੍ਹ ਦਿੰਦਾ ਹੈ, ਤਾਂ ਗੱਲ ਵੱਢਣ-ਟੁੱਕਣ ਤੇ ਮਾਰ-ਮਰਾਈ ਤੱਕ ਪਹੁੰਚ ਜਾਂਦੀ ਹੈ)। ਪਹਿਲਾਂ ਪਹਿਲ ਤਾਂ ਇਹ ਨਾਚ-ਗਾਣੇ ਕਲੱਬਾਂ ਆਦਿ ਵਿਚ ਹੁੰਦੇ ਸਨ ਤੇ ਵਿਰਲੇ-ਵਿਰਲੇ ਲੋਕ ਇਹਨਾਂ ਨਾਲ ਸੰਬੰਧਤ ਹੁੰਦੇ ਸਨ ਪਰ ਸਮੇਂ ਦੇ ਬਦਲਦੇ ਪ੍ਰਭਾਵ ਨਾਲ ਇਹ ਨਾਚ-ਗਾਣੇ ਘਰਾਂ ਵਿਚ ਵੀ ਆ ਵੜੇ ਹਨ। ਇਹ ਕੌੜੀ ਸਚਾਈ ਹੈ ਕਿ ਪਹਿਲਾਂ ਮੁਜਰੇ ਦੇ ਅੱਡੇ ਹੁੰਦੇ ਸਨ, ਪਰ ਹੁਣ ਸਾਡੇ ਘਰ ਤੇ ਸਾਡੇ ਇਹ ਵਿਆਹ ਸ਼ਾਦੀਆਂ ਦੇ ਸਮਾਗਮ ਹੀ ਇਹ ਅੱਡੇ ਬਣਦੇ ਜਾ ਰਹੇ ਹਨ। ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਇਹਨਾਂ ਸਾਰੇ ਸਮਾਗਮਾਂ ਵਿਚ ਸਭ ਤੋਂ ਵੱਧ ਜ਼ੋਰ ਅੰਗ ਪ੍ਰਦਰਸ਼ਨ ਵੱਲ ਦਿੱਤਾ ਜਾਂਦਾ ਹੈ। ਬੀਬੀਆਂ ਅੱਧ-ਨੰਗੇ ਸਰੀਰ, ਭਾਵੇਂ ਕਹਿਰ ਦੀ ਸਰਦੀ ਪੈ ਰਹੀ ਹੋਵੇ, ਲੈ ਕੇ ਅੰਗ ਪ੍ਰਦਰਸ਼ਨ ਨੂੰ ਹੀ ਮਾਡਰਨਤਾ ਦੇ ਨਾਂ ਤੇ ਸ਼ਰੇਆਮ ਘੁੰਮਦੀਆਂ ਨਜ਼ਰ ਆਉਂਦੀਆਂ ਹਨ। ਬਿਊਟੀ ਪਾਰਲਰਾਂ ਨੇ ਵੀ ਸਭਿਆਚਾਰ ਨੂੰ ਖ਼ਤਮ ਕਰਨ ਵਿਚ ਆਪਣਾ ਵਿਸ਼ੇਸ਼ ਹਿੱਸਾ ਪਾਇਆ ਹੈ। ਨੈਤਿਕਤਾ ਦੀ ਗਿਰਾਵਟ ਵਿਚ ਬਿਊਟੀ ਪਾਰਲਰਾਂ ਵਿਚ ਹੋ ਰਹੇ ਬੇ-ਲੋੜੇ ਸ਼ਿੰਗਾਰ ਜਾਂ ਮੇਕਅੱਪ ਆਪਣਾ ਵੱਡਾ ਹਿੱਸਾ ਪਾ ਰਹੇ ਹਨ। ਸਰੀਰ ਦੀ ਫੋਕੀ ਤੜਕ-ਭੜਕ ਜਾਂ ਅਰਧ-ਨੰਗੇਜ ਜ਼ਾਹਰਾ ਤੌਰ 'ਤੇ ਸਾਡੇ ਸਭਿਆਚਾਰ ਲਈ ਖ਼ਤਰਾ ਬਣੀ ਖੜ੍ਹੇ ਹਨ। ਅੱਜ ਸਾਨੂੰ ਇਹ ਗੱਲ ਭੁੱਲ ਚੁੱਕੀ ਹੈ ਕਿ ਕੁਦਰਤੀ ਸੁੰਦਰਤਾ ਨੂੰ ਨਕਲੀ ਸੁੰਦਰਤਾ ਦੀ ਲੋੜ ਨਹੀਂ ਹੁੰਦੀ ਤੇ ਬਾਹਰੀ ਹਾਰ-ਸ਼ਿੰਗਾਰ ਕੁਦਰਤੀ ਸੁੰਦਰਤਾ ਦਾ ਮੁਕਾਬਲਾ ਨਹੀਂ ਕਰ ਸਕਦੇ। ਸਰੀਰ ਦੇ ਬਾਹਰੀ ਸ਼ਿੰਗਾਰ ਬਾਰੇ ਗੁਰਮਤਿ ਮਾਰਤੰਡ ਵਿਚ ਭਾਈ ਕਾਨ੍ਹ ਸਿੰਘ ਜੀ ਨਾਭਾ ਲਿਖਦੇ ਹਨ ਕਿ **"ਗੁਰਮਤਿ ਵਿਚ ਚਪਲਤਾ ਵਧਾਉਣ ਵਾਲੇ ਸ਼ਿੰਗਾਰ ਜੋ ਅੰਗ ਬੇਧਨ ਦੁਆਰਾ ਅਥਵਾ ਕੁਦਰਤੀ ਰੂਪ-ਰੰਗ ਵਿਗਾੜ ਕੇ ਕੀਤੇ ਜਾਂਦੇ ਹਨ, ਨਿੰਦਿਤ ਹਨ। ਸਰੀਰ ਦੀ ਅਰੋਗਤਾ ਅਤੇ ਬਲ ਨੂੰ ਕਾਇਮ ਰੱਖਣਾ ਅਤੇ ਸ਼ੁਭ ਗੁਣਾਂ ਨਾਲ ਆਪਣੇ ਤਾਈਂ ਭੂਸ਼ਿਤ ਕਰਨਾ ਉੱਤਮ ਸ਼ਿੰਗਾਰ ਹੈ।"** ਇਸ ਤੋਂ ਇਹ ਗੱਲ ਸਪੱਸ਼ਟ ਹੁੰਦੀ ਹੈ ਕਿ ਸਰੀਰ ਦੀ ਸਜਾਵਟ ਵੱਲ ਹੀ ਧਿਆਨ ਦਿੰਦੇ ਰਹਿਣਾ ਤੇ ਗੁਣਾਂ ਨੂੰ ਤਿਲਾਂਜਲੀ ਦੇਣਾ ਕਿਸੇ ਵੀ ਸਭਿਆਚਾਰ ਨੇ ਪ੍ਰਵਾਨ ਨਹੀਂ ਕੀਤਾ। ਨੈਤਿਕ ਕਦਰਾਂ-ਕੀਮਤਾਂ ਨੂੰ ਛਿੱਕੇ ਤੇ ਟੰਗ ਕੇ ਸਰੀਰ ਨੂੰ ਹੀ ਸਭ ਕੁਝ ਸਮਝ ਬੈਠਣਾ ਇਕ ਭਾਰੀ ਭੁੱਲ ਹੈ। ਅਸਲ ਸੁੰਦਰਤਾ ਮਨੁੱਖ ਦੇ ਗੁਣਾਂ ਦੀ ਹੈ ਸੂਰਤ ਦੀ ਨਹੀਂ। ਜੇ ਅੰਦਰ ਗੁਣ ਹਨ ਤਾਂ ਮਨੁੱਖੀ ਚਿਹਰਾ ਆਪਣੇ ਆਪ ਹੀ ਬਾਹਰੋਂ ਅਸਲੀ ਸੁੰਦਰਤਾ ਦਾ ਪ੍ਰਭਾਵ ਛੱਡਦਾ ਹੈ। ਪਰ ਅੱਜ ਦੇ ਸਮੇਂ ਵਿਚ ਤਾਂ ਇਸਤਰੀ ਨੇ ਤਾਂ ਆਪਣੇ ਆਪ ਨੂੰ ਨੰਗੇਜ, ਅਸ਼ਲੀਲਤਾ ਤੇ ਨੁਮਾਇਸ਼ ਦੀ ਵਸਤੂ ਹੀ ਬਣਾ ਕੇ ਰੱਖ ਲਿਆ ਹੈ। ਮਾਡਲਿੰਗ, ਗੰਦੀ ਇਸ਼ਤਿਹਾਰਬਾਜ਼ੀ

ਨੂੰ ਅਪਣਾ ਕੇ ਇਸਤਰੀ ਨੇ ਆਪਣੇ ਕਿਰਦਾਰ ਨੂੰ ਆਪ ਹੀ ਸੱਟ ਮਾਰੀ ਹੈ।

ਪੰਜਾਬੀ ਸਭਿਆਚਾਰ ਦੇ ਨਾਂ 'ਤੇ ਅੱਜ ਸਾਡੇ ਪੰਜਾਬੀ ਗਾਇਕਾਂ ਨੇ (ਕੁਝ ਇਕ ਨੂੰ ਛੱਡ ਕੇ) ਵੀ ਪੰਜਾਬੀ ਸਭਿਆਚਾਰ ਦਾ ਚੰਗਾ ਘਾਣ ਕੀਤਾ ਹੈ। ਗਾਣਿਆਂ ਵਿਚ ਅਸ਼ਲੀਲਤਾ ਤੇ ਇਸ ਦੀ ਪੇਸ਼ਕਾਰੀ ਵਿਚ ਨੰਗੇਜ ਤੋਂ ਇਲਾਵਾ ਹੋਰ ਕੁਝ ਨਜ਼ਰ ਹੀ ਨਹੀਂ ਆਉਂਦਾ। ਅਸ਼ਲੀਲ ਗਾਣੇ ਤੇ ਇਹ ਅਸ਼ਲੀਲ ਪੇਸ਼ਕਾਰੀ ਸਾਡੇ ਸਭਿਆਚਾਰ ਨੂੰ ਕਿੰਨਾ ਗਿਰਾਵਟ ਵੱਲ ਲੈ ਜਾ ਰਹੇ ਹਨ ਤੇ ਇਹਨਾਂ ਦਾ ਪ੍ਰਭਾਵ ਸਾਡੇ ਸਮਾਜ ਤੇ ਕਿੰਨਾ ਗ਼ਲਤ ਉਕਰਿਆ ਜਾ ਰਿਹਾ ਹੈ, ਸਾਡੇ ਕੋਲ ਇਸ ਬਾਰੇ ਸੋਚਣ ਦਾ ਸਮਾਂ ਨਹੀਂ ਹੈ। ਕਈ ਵਾਰ ਤਾਂ ਪਰਿਵਾਰ ਵਿਚ ਬੈਠ ਕੇ ਇਹ ਅਖੌਤੀ ਪੰਜਾਬੀ ਸਭਿਆਚਾਰ ਨੂੰ ਦਰਸਾਉਂਦੇ ਗੀਤ ਤਾਂ ਵੇਖੇ ਵੀ ਨਹੀਂ ਜਾ ਸਕਦੇ ਤੇ ਫਿਰ ਜਾਂ ਤਾਂ ਟੀ. ਵੀ. ਬੰਦ ਕਰਨਾ ਪੈਂਦਾ ਹੈ ਜਾਂ ਹੋਰ ਕੋਈ ਚੈਨਲ ਬਦਲਨਾ ਪੈਂਦਾ ਹੈ। ਮਾਇਆ ਕਮਾਉਣ ਵਾਲੇ ਕਲਾਕਾਰਾਂ ਅਤੇ ਵਪਾਰੀਆਂ ਦੀਆਂ ਮੌਜਾਂ ਲੱਗੀਆਂ ਹੋਈਆਂ ਹਨ।

ਸਭਿਆਚਾਰ ਦੇ ਨਿਕਲ ਰਹੇ ਦੀਵਾਲੇ ਦਾ ਇਕ ਹੋਰ ਕਾਰਨ ਪੱਛਮੀ ਸਭਿਅਤਾ ਦੀ ਨਕਲ ਹੈ। ਨਕਲ ਕਰਨਾ ਮਨੁੱਖੀ ਰੁਚੀ ਦਾ ਮੁਖ ਪਹਿਲੂ ਹੈ। ਅਫ਼ਸੋਸ ਇਸ ਗੱਲ ਦਾ ਹੈ ਕਿ ਸਾਡੇ ਸਮਾਜ ਨੇ ਮਾੜੇ ਕੰਮਾਂ ਭਾਵ ਅਉਗੁਣਾਂ ਦੀ ਨਕਲ ਤਾਂ ਕੀਤੀ ਹੈ ਪਰ ਪੱਛਮੀ ਸਭਿਅਤਾ ਦੇ ਗੁਣਾਂ ਨੂੰ ਅੱਖੋਂ ਪਰੋਖੇ ਕੀਤਾ ਹੈ। ਪੱਛਮ ਦੇ ਲੋਕ ਵਿਦਿਆ ਅਤੇ ਵਿਗਿਆਨ ਦੇ ਖੇਤਰ ਵਿਚ ਸਾਡੇ ਤੋਂ ਬਹੁਤ ਅੱਗੇ ਹਨ। ਈਮਾਨਦਾਰੀ ਉਨ੍ਹਾਂ ਦੇ ਜੀਵਨ ਦਾ ਮੁੱਖ ਹਿੱਸਾ ਹੈ ਪਰ ਅਸੀਂ ਉਨ੍ਹਾਂ ਦੇ ਇਨ੍ਹਾਂ ਗੁਣਾਂ ਨਾਲ ਤਾਂ ਸਾਂਝ ਨਹੀਂ ਕੀਤੀ ਸਗੋਂ ਔਗੁਣ ਅਪਣਾਉਣ ਵਿਚ ਹੀ ਆਪਣਾ ਫ਼ਖ਼ਰ ਸਮਝਿਆ ਹੈ। ਇਸੇ ਕਰਕੇ ਹੀ ਪੱਛਮੀ ਪਹਿਰਾਵੇ, ਖਾਣ-ਪੀਣ, ਬੋਲੀ, ਗੀਤ-ਸੰਗੀਤ ਅਤੇ ਨਾਚ ਨੂੰ ਅਪਣਾਉਣ ਵਿਚ ਅਸੀਂ ਸਾਰੀਆਂ ਹੱਦਾਂ ਪਾਰ ਕਰ ਦਿੱਤੀਆਂ ਹਨ ਤੇ ਉਹਨਾਂ ਨਾਲੋਂ ਵੀ ਦੋ ਕਦਮ ਅੱਗੇ ਵਧ ਚੁੱਕੇ ਹਾਂ ਤੇ ਇਸ ਸਭ ਕੁਝ ਨੇ ਸਾਡੇ ਸਭਿਆਚਾਰ ਨੂੰ ਮੂਲ ਰੂਪ ਵਿਚ ਹੀ ਪ੍ਰਦੂਸ਼ਿਤ ਕਰ ਦਿੱਤਾ ਹੈ।

ਅੱਜ ਲੋੜ ਹੈ ਸਭਿਆਚਾਰ ਦੇ ਨਿਕਲ ਰਹੇ ਦੀਵਾਲੇ ਨੂੰ ਰੋਕਣ ਲਈ ਸਾਨੂੰ ਆਪਣੀ ਨੌਜੁਆਨ ਪਨੀਰੀ ਨੂੰ ਸਮਝਾਉਣ ਦੀ ਤੇ ਉਨ੍ਹਾਂ ਨੂੰ ਸਮਝਾਉਣ ਲਈ ਸਾਨੂੰ ਕਈ ਜ਼ਰੂਰੀ ਕਦਮ ਚੁੱਕਣੇ ਪੈਣਗੇ। ਨੌਜੁਆਨ ਬੱਚੇ-ਬੱਚੀਆਂ ਨੂੰ ਉੱਚ ਕੋਟੀ ਦਾ ਸਾਹਿੱਤ ਦੇਣਾ ਪਵੇਗਾ। ਉਨ੍ਹਾਂ ਦੀ ਮਾਨਸਿਕਤਾ ਨੂੰ ਸਮਝ ਕੇ ਸਾਨੂੰ ਆਪਣੇ ਅਮੀਰ ਵਿਰਸੇ ਬਾਰੇ ਉਹਨਾਂ ਨੂੰ ਸਮਝਾਉਣਾ ਪਵੇਗਾ। ਸਾਨੂੰ ਆਪਣੇ ਅਮੀਰ ਵਿਰਸੇ ਤੇ ਪੁਰਾਤਨ ਸਭਿਆਚਾਰ ਦੇ ਗੁਣਾਂ ਨੂੰ ਅੱਜ ਦੇ ਸਮਾਜ ਅੱਗੇ ਉਜਾਗਰ ਕਰਨਾ ਪਵੇਗਾ, ਪਰ ਇਹ ਤਾਂ ਹੀ ਸੰਭਵ ਹੈ ਜੇਕਰ ਅਸੀਂ ਆਪਣੇ ਵਿਰਸੇ ਨੂੰ ਪਹਿਚਾਣ ਕੇ ਆਪ ਉਸ ਉਤੇ ਚਲਦੇ ਹੋਏ ਨਵੀਂ ਪੀੜ੍ਹੀ ਦਾ ਮਾਰਗ ਦਰਸ਼ਨ ਕਰਾਂਗੇ। ਯਾਦ ਰੱਖਣਾ ਚਾਹੀਦਾ ਹੈ ਕਿ ਸਦਾਚਾਰ ਦੀ ਪਗਡੰਡੀ ਤੇ ਉਹੀ ਮਨੁੱਖ ਚੱਲ ਸਕਦਾ ਹੈ ਤੇ ਹੋਰਨਾਂ ਨੂੰ ਵੀ ਚਲਾ ਸਕਦਾ ਹੈ ਜਿਸ ਦੇ ਅੰਦਰ ਸ਼ੁਭ ਗੁਣਾਂ ਦਾ ਚਾਨਣਾ ਹੈ। ਆਓ ਸਾਰੇ ਰਲ ਕੇ ਹੰਭਲਾ ਮਾਰੀਏ ਤੇ ਸਭਿਆਚਾਰ ਦੇ ਨਿਕਲ ਰਹੇ ਦੀਵਾਲੇ ਨੂੰ ਰੋਕਣ ਦਾ ਉਪਰਾਲਾ ਕਰੀਏ।



# ...ਗੁਰ ਫੁਰਮਾਏ ਗੁਰਸਿਖ ਕਰਣਾ ॥

"ਗੁਰਸਿਖੀ ਦਾ ਕਰਮੁ ਏਹੁ ਗੁਰ ਫੁਰਮਾਏ ਗੁਰਸਿਖ ਕਰਣਾ ॥" ਇਹ ਪਾਵਨ ਪੰਗਤੀ ਸਿੱਖ ਧਰਮ ਦੇ ਮਹਾਨ ਵਿਦਵਾਨ, ਫਿਲਾਸਫ਼ਰ, ਦੂਰ ਦਰਿਸ਼ਟਾ ਤੇ ਗੁਰਮਤਿ ਗਿਆਨ ਦੀ ਟਕਸਾਲ ਦੇ ਧਨੰਤਰ ਭਾਈ ਸਾਹਿਬ ਭਾਈ ਗੁਰਦਾਸ ਜੀ ਦੀ ਉਚਾਰਨ ਕੀਤੀ ਹੋਈ ਹੈ ਅਤੇ ਭਾਈ ਸਾਹਿਬ ਜੀ ਦੀਆਂ ਰਚਿਤ ਵਾਰਾਂ ਵਿਚੋਂ 28ਵੀਂ ਵਾਰ ਦੀ ਦਸਵੀਂ ਪਉੜੀ ਵਿਚ ਦਰਜ ਹੈ। ਭਾਈ ਸਾਹਿਬ ਨੇ ਇਸ ਪਉੜੀ ਵਿਚ ਗੁਰਸਿੱਖ ਦੇ ਜੀਵਨ ਦੀ ਨਿੱਤ ਦੀ ਕਾਰ ਨੂੰ ਬਿਆਨਿਆ ਹੈ ਤੇ ਦਰਸਾਇਆ ਹੈ ਕਿ ਗੁਰਸਿੱਖ ਦਾ ਧਰਮ ਹੈ ਕਿ ਜਿਵੇਂ ਗੁਰੂ ਪਿਤਾ ਉਪਦੇਸ਼ ਕਰਦੇ ਹਨ ਉਸ ਉੱਪਰ ਪੂਰੀ ਤਰ੍ਹਾਂ ਦ੍ਰਿੜ੍ਹਤਾ ਨਾਲ ਚਲਦੇ ਹੋਏ ਆਪਣੇ ਜੀਵਨ ਪੰਧ ਨੂੰ ਸਫ਼ਲ ਕਰਨਾ। ਇਸ ਦੇ ਨਾਲ ਹੀ ਭਾਈ ਸਾਹਿਬ ਮਾਰਗ ਦਰਸ਼ਨ ਵੀ ਕਰਦੇ ਹਨ ਕਿ ਗੁਰੂ ਉਪਦੇਸ਼ ਉੱਪਰ ਚੱਲਣ ਦੀ ਸਮਰੱਥਾ ਉਸ ਗੁਰਸਿੱਖ ਪਾਸ ਹੀ ਹੋਵੇਗੀ ਜੋ ਗੁਰੂ ਦੀ ਮਿਹਰ ਸਦਕਾ, ਗੁਰੂ ਦੀ ਸ਼ਰਨ ਆ ਕੇ ਆਪਾ-ਭਾਵ ਮਿਟਾ ਚੁੱਕਾ ਹੋਵੇਗਾ। ਅਸਲ ਵਿਚ ਆਪਾ-ਭਾਵ ਮਿਟਾਣਾ ਹੀ "ਵਿਣੁ ਸਿਰ ਸੇਵ ਕਰੀਜੈ" ਦਾ ਪ੍ਰਤੱਖ ਨਜ਼ਾਰਾ ਹੈ ਅਤੇ ਪ੍ਰੀਤਮ ਦੇ ਦੇਸ਼ ਦਾ ਵਾਸੀ ਬਣਨ ਲਈ ਅਤੀ ਜ਼ਰੂਰੀ ਵੀ ਹੈ। ਜਿਸਨੇ ਆਪਾ-ਭਾਵ ਖ਼ਤਮ ਨਹੀਂ ਕੀਤਾ ਉਸ ਦਾ ਅੰਦਰ ਥੋਥਾ ਹੈ, ਖ਼ਾਲੀ ਹੈ। ਅਜਿਹਾ ਮਨੁੱਖ ਧਰਮ ਦੇ ਮਾਰਗ ਤੇ ਆਪਣੇ ਆਪ ਨੂੰ ਚਲਦਾ ਸਮਝਦਾ ਹੈ ਪਰ ਅਸਲ ਵਿਚ ਚੱਲ ਨਹੀਂ ਰਿਹਾ ਹੁੰਦਾ। ਉਸ ਦੀ ਮਨ ਦੀ ਭਟਕਣਾ ਖ਼ਤਮ ਨਹੀਂ ਹੁੰਦੀ ਤੇ ਆਪਣੀ ਹਉਮੈ ਦੇ ਭਾਰ ਥੱਲੇ ਦੱਬੇ ਹੋਣ ਕਰਕੇ ਸੁਤੇ-ਸਿਧ ਕੁਕਰਮ ਕਰੀ ਜਾਂਦਾ ਹੈ ਅਤੇ ਫਿਰ ਉਸਦੇ ਆਤਮਿਕ ਜੀਵਨ ਦੀ ਮੌਤ ਹੋ ਜਾਂਦੀ ਹੈ। ਅਜਿਹੇ ਮਨੁੱਖ ਫਿਰ ਧਰਤੀ ਤੇ ਭਾਰ ਹੁੰਦੇ ਹਨ ਤੇ ਫਿਰ ਐਸੇ ਅਕ੍ਰਿਤਘਣ ਮਨੁੱਖ ਦਾ ਭਾਰ ਧਰਤੀ ਵੀ ਝੱਲਣ ਤੋਂ ਆਪਣੀ ਅਸਮਰਥਾ ਪ੍ਰਗਟਾਉਂਦੀ ਹੈ। ਭਾਈ ਸਾਹਿਬ ਅਜਿਹੇ ਮਨੁੱਖਾਂ ਦੀ ਦਸ਼ਾ ਇਉਂ ਬਿਆਨ ਕਰਦੇ ਹਨ :

**ਨਾ ਤਿਸੁ ਭਾਰੇ ਜੀਅ ਜੰਤ ਅਣਗਣਤ ਫਿਰੰਦੇ ।**
**ਭਾਰੇ ਭੁਈਂ ਅਕਿਰਤਘਣ ਮੰਦੀ ਹੂੰ ਮੰਦੇ ।** *(ਵਾਰ 35/8)*

ਗੁਰਸਿੱਖ ਦੇ ਜੀਵਨ ਦਾ ਪਹਿਲਾ ਕਰਮ ਹੈ ਕਿ ਉਸਦੇ ਜੀਵਨ ਦਾ ਆਧਾਰ ਧਰਮ ਹੋਵੇ। ਇਸ ਦੇ ਰੋਮ ਰੋਮ ਵਿਚ ਧਰਮ ਰਚ ਗਿਆ ਹੋਵੇ। ਇਸ ਲਈ ਜ਼ਰੂਰੀ ਹੈ ਕਿ ਗੁਰੂ ਕਾ ਸਿੱਖ ਅੰਮ੍ਰਿਤ ਵੇਲੇ ਉੱਠ ਕੇ ਹਰਿ ਨਾਮ ਵਿਚ ਜੁੜੇ। ਗੁਰਬਾਣੀ ਦੇ ਅੰਮ੍ਰਿਤ ਸਰੋਵਰ ਵਿਚ ਟੁੱਭੀ ਲਗਾ ਕੇ ਰਤਨਾਂ ਦਾ ਵਪਾਰੀ ਬਣੇ ਤੇ ਰਤਨਾਂ ਨੂੰ ਵਿਹਾਝਦਾ ਹੋਇਆ, ਆਪ ਹੀ ਰਤਨ ਵਾਂਗੂੰ ਹੀ ਬਣ ਜਾਏ। ਕਿਸੇ ਵਿਦਵਾਨ ਨੇ ਠੀਕ ਹੀ ਲਿਖਿਆ ਹੈ ਕਿ :

"ਐ ਮਨੁੱਖ ! ਤੇਰੇ ਵਿਚ ਧਰਮ ਦੇ ਸਾਰੇ ਗਹਿਣੇ (ਗੁਣ) ਹੋਣੇ ਚਾਹੀਦੇ ਹਨ। ਧਰਮੀ ਦੀ ਸੁੰਦਰਤਾ ਬਾਹਰਲੇ ਸ਼ਿੰਗਾਰ ਨਹੀਂ ਹੁੰਦੇ ਸਗੋਂ ਧਾਰਮਿਕਤਾ ਹੀ ਉਸਦੀ ਸੁੰਦਰਤਾ ਹੁੰਦੀ ਹੈ। ਧਰਮ ਦੇ ਗਹਿਣਿਆਂ ਭਾਵ ਧੀਰਜ, ਖ਼ਿਮਾ, ਦਇਆ, ਸੰਤੋਖ, ਉੱਦਮ, ਪਵਿੱਤਰਤਾ ਦੇ

ਨਾਲ ਧਰਮੀ ਮਨੁੱਖ ਸੁੰਦਰ ਮਨ-ਮੋਹਣਾ ਹੋ ਜਾਂਦਾ ਹੈ। ਜ਼ਮਾਨਾ ਅਜਿਹੇ ਧਰਮੀ ਮਨੁੱਖ ਤੋਂ ਆਪਾ ਕੁਰਬਾਨ ਕਰ ਦਿੰਦਾ ਹੈ।"

ਗੁਰਸਿੱਖ ਦਾ ਕਰਮ ਹੈ ਕਿ ਉਹ ਧਰਮੀ ਤੇ ਧੀਰਜਵਾਨ ਬਣੇ। ਆਤਮਿਕ ਉਸਾਰੀ ਲਈ ਧੀਰਜ ਦੀ ਸ਼ਕਤੀ ਦੀ ਅਤਿਅੰਤ ਜ਼ਰੂਰਤ ਪੈਂਦੀ ਹੈ। ਧੀਰਜ ਵੱਧ ਤੋਂ ਵੱਧ ਕਸ਼ਟ ਦਾ ਸਮਾਂ ਆਉਣ ਤੇ ਵੀ ਮਨੁੱਖ ਨੂੰ ਸ਼ਾਂਤ ਚਿੱਤ ਤੇ ਅਡੋਲ ਰੱਖਦਾ ਹੈ। ਧੀਰਜਵਾਨ ਮਨੁੱਖ ਦੁਨੀਆਂ ਵਿਚ ਜੋ ਚਾਹੇ ਸੋ ਕਰ ਸਕਦਾ ਹੈ। ਕਾਮਯਾਬੀ ਉਸ ਦੇ ਕਦਮਾਂ ਨੂੰ ਚੁੰਮਦੀ ਹੈ।

ਸ੍ਰੀ ਗੁਰੂ ਅੰਗਦ ਸਾਹਿਬ ਜੀ ਦੇ ਪੁੱਤਰ ਦਾਤੂ ਜੀ ਨੇ ਗੋਇੰਦਵਾਲ ਆ ਕੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਭਰੇ ਦੀਵਾਨ ਵਿਚ ਲੱਤ ਮਾਰੀ ਤੇ ਆਖਿਆ ਕਿ ਤੂੰ ਸਾਡੀ ਗੱਦੀ ਦਾ ਮਾਲਕ ਬਣ ਬੈਠਾ ਹੈਂ। ਧੀਰਜ ਦੀ ਮੂਰਤੀ ਗੁਰੂ ਅਮਰਦਾਸ ਜੀ ਨੇ ਉਸੇ ਵਕਤ ਦਾਤੂ ਜੀ ਦੇ ਚਰਨ ਫੜ ਕੇ ਕਿਹਾ : ਬਜ਼ੁਰਗ ਹੋਣ ਕਰਕੇ ਸਾਡਾ ਤਨ ਬਹੁਤ ਸਖ਼ਤ ਹੋ ਚੁੱਕਾ ਹੈ ਤੁਹਾਡੇ ਚਰਨ ਬਹੁਤ ਨਰਮ ਅਤੇ ਕੋਮਲ ਹਨ, ਤੁਹਾਡੇ ਚਰਨਾਂ ਨੂੰ ਤਕਲੀਫ਼ ਜ਼ਰੂਰ ਹੋਈ ਹੋਵੇਗੀ। ਇਹ ਬਚਨ ਸੁਣਦਿਆਂ ਹੀ ਦਾਤੂ ਜੀ ਦਾ ਸਾਰਾ ਕ੍ਰੋਧ ਥੱਲੇ ਉਤਰ ਗਿਆ। ਧੀਰਜਵਾਨ ਮਨੁੱਖ ਦੇ ਨੇੜੇ ਵੈਰ-ਵਿਰੋਧ ਨਹੀਂ ਆਉਂਦਾ, ਉਹ ਤਾਂ ਖ਼ਿਮਾ ਦੀ ਤਸਵੀਰ ਹੁੰਦਾ ਹੈ। ਜਿਸ ਮਨੁੱਖ ਦੇ ਹਿਰਦੇ ਵਿਚ ਖ਼ਿਮਾ ਹੈ ਉਸ ਦੇ ਹਿਰਦੇ ਵਿਚ ਹੰਕਾਰ ਤੇ ਕ੍ਰੋਧ ਕਦੇ ਨਹੀਂ ਆਉਂਦੇ। ਉਹ ਸਾਰਿਆਂ ਦਾ ਭਲਾ ਲੋਚਦਾ ਹੈ ਤੇ ਕਦੇ ਵੀ ਬਦਲੇ ਦੀ ਭਾਵਨਾ ਆਪਣੇ ਦਿਲ ਵਿਚ ਨਹੀਂ ਰੱਖਦਾ।

ਗੁਰਸਿੱਖ ਦਾ ਕਰਮ ਹੈ ਕਿ ਅੰਮ੍ਰਿਤ ਵੇਲੇ ਜਾਗਣਾ, ਇਸ਼ਨਾਨ ਕਰਨਾ, ਗੁਰਸੰਗਤਿ ਵਿਚ ਬੈਠ ਕੇ ਗੁਰਬਾਣੀ ਪੜ੍ਹਨੀ, ਸਰਵਣ ਕਰਨੀ, ਮਿਠ ਬੋਲੜੇ ਬਣਨਾ, ਥੋੜ੍ਹਾ ਖਾਣਾ, ਬੋਲਣਾ ਤੇ ਸੌਣਾ, ਕਿਰਤ ਕਰਨੀ, ਨਾਮ ਜਪਣਾ ਤੇ ਵੰਡ ਕੇ ਛਕਣਾ। ਗੁਰ ਸੰਗਤਾਂ ਦੇ ਬਰਤਨਾਂ ਨੂੰ ਮਾਂਜ-ਸਵਾਰ ਆਪਣੇ ਹੱਥਾਂ ਨੂੰ ਪਵਿੱਤਰ ਕਰਨਾ ਅਤੇ ਮਨ ਦੀ ਮੈਲ ਨੂੰ ਲਾਹ ਕੇ ਗੁਰੂ ਦੀ ਪ੍ਰੀਤਿ ਵਿਚ ਆਪਣੇ ਆਪ ਨੂੰ ਰੰਗਣਾ।

ਉਪ੍ਰੋਕਤ ਵਾਰ ਵਿਚ ਵੀ ਭਾਈ ਗੁਰਦਾਸ ਜੀ ਨੇ ਸਪੱਸ਼ਟ ਕੀਤਾ ਹੈ ਕਿ ਗੁਰਸਿੱਖ ਗੁਰ-ਉਪਦੇਸ਼ ਨੂੰ ਹਿਰਦੇ ਵਿਚ ਵਸਾ, ਗੁਰ-ਸੰਗਤ ਕਰ, ਆਪਣੇ ਮੂਲ ਨੂੰ ਪਛਾਣਦਾ ਹੈ। ਉਸਦੀ ਸਿਫ਼ਤ ਹੈ ਕਿ ਉਹ ਸੰਸਾਰ ਵਿਚ ਰਹਿੰਦਾ ਹੋਇਆ, ਸੰਸਾਰਕ ਕੰਮ-ਕਾਜ ਕਰਦਾ ਹੋਇਆ ਤੇ ਸੰਸਾਰੀ ਕਾਰ-ਵਿਹਾਰ ਨਿਭਾਉਂਦਾ ਹੋਇਆ ਵੀ ਗੁਰਸਿੱਖੀ ਦੇ ਦਾਇਰੇ ਤੋਂ ਬਾਹਰ ਨਹੀਂ ਜਾਂਦਾ। ਉਸਦੇ ਹਰ ਕਾਰਜ ਵਿਚੋਂ ਗੁਰਸਿੱਖੀ ਦੀ ਮਹਿਕ ਆਪ ਮੁਹਾਰੇ ਪ੍ਰਗਟ ਹੁੰਦੀ ਹੈ। ਗੁਰਸਿੱਖ ਮਨ ਕਰਕੇ, ਬਚਨਾਂ ਕਰਕੇ, ਕਰਮਾਂ ਕਰਕੇ ਇਕ ਹੈ, ਉਸਦੀ ਕਹਿਣੀ ਤੇ ਕਰਨੀ ਵਿਚ ਗੁਰੂ ਦੀ ਸਿੱਖਿਆ ਹੈ ਜਿਸ ਕਰਕੇ ਉਸਦੇ ਹਰ ਕਰਮ ਵਿਚ ਇਕਸੁਰਤਾ ਤੇ ਇਕਸਾਰਤਾ ਹੈ। ਉਹ ਹਰ ਮਨੁੱਖੀ ਜੀਊੜੇ ਵਿਚੋਂ ਨਿਰੰਕਾਰੀ ਜੋਤ ਦੇ ਦਰਸ਼ਨ ਕਰਦਾ ਹੈ ਤੇ 'ਨ ਕੋ ਬੈਰੀ ਨਹੀ ਬਿਗਾਨਾ' ਦੇ ਅਲੌਕਿਕ ਸਿਧਾਂਤ ਨੂੰ ਅਮਲੀ ਰੂਪ ਵਿਚ ਪ੍ਰਗਟ ਕਰਦਾ ਹੈ। 'ਨ ਕੋ ਦੁਸਮਨ ਦੋਖੀਆ ਨਾਹੀ ਕੋ ਮੰਦਾ' ਅਨੁਸਾਰ ਉਹ ਤਾਂ ਫਿਰ ਜ਼ਖ਼ਮੀ ਹੋ ਚੁੱਕੇ

ਦੁਸ਼ਮਨ ਦੇ ਮੂੰਹ ਵਿਚ ਪਾਣੀ ਪਾਉਣ ਤੋਂ ਵੀ ਸੰਕੋਚ ਨਹੀਂ ਕਰਦਾ। ਇਸਦੇ ਨਾਲ ਹੀ ਭਾਈ ਸਾਹਿਬ ਵਰਨਣ ਕਰਦੇ ਹਨ ਕਿ ਇਹ ਰਸਤਾ ਬੜਾ ਔਖਾ ਹੈ। ਇਸ ਰਸਤੇ ਤੇ ਚੱਲਣ ਲਈ ਮਾਨ, ਮੋਹ, ਮੇਰ-ਤੇਰ, ਸਿਆਣਪ-ਚਤੁਰਾਈ ਦਾ ਮਾਣ ਛੱਡਣਾ ਪੈਂਦਾ ਹੈ। ਇਸ ਮਾਰਗ ਤੇ ਤੁਰਨਾ ਖੰਡੇ ਦੀ ਧਾਰ ਤੇ ਤੁਰਨਾ ਹੈ। ਬੜਾ ਸੰਭਲ ਕੇ ਤੁਰਨਾ ਪੈਂਦਾ ਹੈ, ਥੋੜ੍ਹਾ ਜਿਹਾ ਵੀ ਥਿੜਕਿਆਂ, ਪਤਨ ਦੀ ਡੂੰਘੀ ਖਾਈ ਵਿਚ ਡਿੱਗਣ ਦਾ ਖ਼ਤਰਾ ਹੋ ਜਾਂਦਾ ਹੈ।

ਇਸ ਮਾਰਗ ਤੇ ਉਹੀ ਚੱਲ ਸਕਦਾ ਹੈ ਜਿਸ ਤੇ ਸਤਿਗੁਰੂ ਦਇਆਲੂ ਹੈ ਤੇ ਦਇਆ ਦਾ ਸੋਮਾ ਸਤਿਗੁਰੂ ਆਪ ਗੁਰਸਿੱਖੀ ਜੀਵਨ ਦੀ ਬਖ਼ਸ਼ਿਸ਼ ਕਰ ਦਿੰਦਾ ਹੈ। ਇਸ ਮਾਰਗ ਦਾ ਪਾਂਧੀ ਆਪਣੇ ਗੁਰੂ ਤੋਂ ਬਿਨਾਂ ਕਿਸੇ ਹੋਰ ਦਾ ਓਟ ਆਸਰਾ ਲੈਣਾ ਤਾਂ ਇਕ ਪਾਸੇ ਰਿਹਾ ਉਹ ਕਿਸੇ ਹੋਰ ਵੱਲ ਵੇਖਦਾ ਵੀ ਨਹੀਂ। ਗੁਰਸਿੱਖ ਦਾ ਪ੍ਰਮੁੱਖ ਕਰਮ ਗੁਰੂ ਦੇ ਦੱਸੇ ਮਾਰਗ ਤੇ ਚੱਲਣਾ ਹੈ। ਗੁਰਸਿੱਖ ਨੇ ਹੁਕਮੀ ਬੰਦਾ ਬਣ ਕੇ ਜੀਵਨ ਜਿਊਣਾ ਹੈ ਤੇ ਗੁਰੂ ਦੇ ਹੁਕਮ ਵਿਚ ਹੀ ਕਾਰ ਕਰਣੀ ਹੈ। ਹੁਕਮੀ ਬੰਦਾ ਫਿਰ ਜੀਵਨ ਨੂੰ ਤੁਛ ਸਮਝਦਾ ਹੈ। ਗੁਰੂ ਸਿਧਾਂਤ ਨੂੰ ਕਾਇਮ ਰੱਖਣ ਲਈ ਉਹ ਆਪਣਾ ਜੀਵਨ ਨਿਛਾਵਰ ਕਰ ਦਿੰਦਾ ਹੈ। ਸਿੱਖ ਇਤਿਹਾਸ ਇਸ ਗੱਲ ਦੀ ਗਵਾਹੀ ਭਰਦਾ ਹੈ ਕਿ ਜਿਹੜੇ ਭਾਗਾਂ ਵਾਲਿਆਂ ਨੂੰ ਹੁਕਮੀ ਬੰਦਾ ਬਣਨ ਦਾ ਮਾਣ ਪ੍ਰਾਪਤ ਹੋਇਆ ਉਨ੍ਹਾਂ ਨੂੰ ਮੌਤ ਡਰਾ ਨਹੀਂ ਸਕੀ। ਮੌਤ ਦਾ ਡਰ ਨਿਕਲਣ ਨਾਲ ਉਹਨਾਂ ਨੂੰ ਦਲੇਰੀ ਤੇ ਅਣਖ ਨਾਲ ਸਿਰ ਉੱਚਾ ਚੁੱਕ ਕੇ ਚੱਲਣ ਦੀ ਜੁਗਤੀ ਆ ਗਈ। ਜੂਨ, ਸੰਨ 1716 ਦੀ ਇਤਿਹਾਸਕ ਗਾਥਾ ਹੈ ਜਦੋਂ ਬਾਬਾ ਬੰਦਾ ਸਿੰਘ ਬਹਾਦਰ ਨੂੰ ਸ਼ਹੀਦ ਕਰਨ ਤੋਂ ਪਹਿਲਾਂ ਅਸਹਿ ਤੇ ਅਕਹਿ ਤਸੀਹੇ ਦਿੱਤੇ ਗਏ, ਗਰਮ ਜੰਬੂਰਾਂ ਨਾਲ ਸਰੀਰ ਦਾ ਮਾਸ ਨੋਚਿਆ ਗਿਆ। ਉਹਨਾਂ ਦੇ ਪੁੱਤਰ ਨੂੰ ਖੰਜਰ ਮਾਰ ਕੇ ਉਸਦਾ ਤੜਫਦਾ ਦਿਲ ਬਾਬਾ ਬੰਦਾ ਸਿੰਘ ਦੇ ਮੂੰਹ ਵਿਚ ਤੁੰਨਿਆ ਗਿਆ ਪਰ ਹੁਕਮੀ ਕਾਰ ਕਮਾਉਣ ਵਾਲਿਆਂ ਨੂੰ ਇਹ ਮੁਸੀਬਤਾਂ ਤੇ ਕਸ਼ਟ ਕਿਵੇਂ ਅਕੀਦੇ ਤੋਂ ਪਿਛੇ ਹਟਾ ਸਕਦੇ ਸਨ? ਹਾਕਮਾਂ ਦਾ ਦਿਲ ਦਹਿਲ ਗਿਆ। ਡਰਿਆ ਹੋਇਆ ਵੇਲੇ ਦਾ ਬਾਦਸ਼ਾਹ ਫਰੁਖਸੀਅਰ ਬਾਬਾ ਬੰਦਾ ਸਿੰਘ ਨੂੰ ਪੁੱਛਣ ਲੱਗਾ, 'ਬੰਦਿਆ, ਤੈਨੂੰ ਪੀੜਾ ਨਹੀਂ ਹੁੰਦੀ, ਤੈਨੂੰ ਤਕਲੀਫ ਨਹੀਂ ਹੁੰਦੀ।' ਤਾਂ ਗੁਰੂ ਪ੍ਰੀਤ ਵਿਚ ਰੰਗੇ ਹੋਏ ਬਾਬਾ ਜੀ ਨੇ ਉੱਤਰ ਦਿੱਤਾ ਬਾਦਸ਼ਾਹ ਪੀੜਾ ਤਾਂ ਉਸਨੂੰ ਹੁੰਦੀ ਹੈ ਜਿਸਨੇ ਇਸ ਤਨ ਨੂੰ ਆਪਣਾ ਜਾਣਿਆ ਹੋਵੇ ਪਰ ਜਿਸ ਨੇ ਆਪਣੇ ਇਸ ਤਨ ਨੂੰ ਆਪਣੇ ਪਰਮ ਪਿਤਾ ਦੀ ਅਮਾਨਤ ਸਮਝਿਆ ਹੋਵੇ, ਉਸ ਨੂੰ ਪੀੜਾ ਨਹੀਂ ਹੁੰਦੀ।

ਬਾਬਾ ਜੀ ਦੀ ਸ਼ਹੀਦੀ ਤੋਂ ਤਿੰਨ ਮਹੀਨੇ ਪਹਿਲਾਂ ਇਕ ਸਿੰਘ ਨੇ ਸਭ ਨੂੰ ਹੈਰਾਨ ਕਰ ਦਿੱਤਾ ਸੀ। ਚਾਂਦਨੀ ਚੌਕ ਵਿਚ ਗ੍ਰਿਫਤਾਰ ਕੀਤੇ ਸਿੱਖ ਕਤਲ ਕੀਤੇ ਜਾ ਰਹੇ ਸਨ। ਇਕ ਨੌਜੁਆਨ ਦੀ ਵਾਰੀ ਆਈ, ਜੋ ਆਪਣੀ ਵਿਧਵਾ ਮਾਤਾ ਦਾ ਇਕਲੌਤਾ ਪੁੱਤਰ ਸੀ। ਵਿਧਵਾ ਮਾਂ ਨੇ ਆਪਣੇ ਪੁੱਤਰ ਦੀ ਜਾਨ ਬਖ਼ਸ਼ੀ ਲਈ ਹਕੂਮਤ ਨੂੰ ਝੂਠ ਲਿਖ ਦਿੱਤਾ ਕਿ ਮੇਰਾ ਪੁੱਤਰ ਸਿੱਖ ਨਹੀਂ, ਉਹ ਗ਼ਲਤੀ ਨਾਲ ਸਿੱਖਾਂ ਦੇ ਕਾਫ਼ਲੇ ਨਾਲ ਫੜਿਆ ਗਿਆ ਹੈ। ਮੇਰੀ ਨਿਮਾਣੀ ਦਾ ਇਹ ਅੱਖ ਦਾ ਤਾਰਾ ਇਕੋ ਇਕ ਆਸਰਾ ਹੈ, ਸਹਾਰਾ ਹੈ, ਅਗਰ ਇਸ

ਨੂੰ ਮਾਰ ਦਿੱਤਾ ਗਿਆ ਤਾਂ ਮੈਂ ਕਿਸਦੇ ਸਹਾਰੇ ਦਿਨ ਕੱਟਾਂਗੀ। ਬਾਦਸ਼ਾਹ ਨੇ ਮੁਆਫ਼ੀਨਾਮੇ ਨੂੰ ਮਨਜ਼ੂਰ ਕਰ ਦਿੱਤਾ। ਬੁੱਢੀ ਮਾਂ ਭੱਜੀ ਹੋਈ ਇਸ ਮੁਆਫ਼ੀ ਦੇ ਅੱਖਰਾਂ ਨੂੰ ਲੈ ਕੇ ਜਲਾਦਾਂ ਪਾਸ ਪਹੁੰਚ ਗਈ। ਜਲਾਦਾਂ ਨੇ ਬਾਦਸ਼ਾਹ ਦਾ ਹੁਕਮ ਪੜ੍ਹ ਕੇ ਉਸ ਨੌਜੁਆਨ ਨੂੰ ਕਿਹਾ, "ਜਾਹ ਤੈਨੂੰ ਛੱਡ ਦਿੱਤਾ ਗਿਆ ਹੈ। ਤੇਰੀ ਮਾਂ ਨੇ ਤੈਨੂੰ ਬਚਾ ਲਿਆ ਹੈ ਕਿਉਂਕਿ ਉਸ ਨੇ ਇਹ ਲਿਖਿਆ ਹੈ ਕਿ ਤੂੰ ਸਿੱਖ ਨਹੀਂ, ਐਵੇਂ ਗ਼ਲਤੀ ਨਾਲ ਸਿੱਖਾਂ ਦੇ ਕਾਫ਼ਲੇ ਨਾਲ ਫੜਿਆ ਗਿਆ ਹੈਂ।" ਨੌਜਵਾਨ ਨੇ ਰਿਹਾਅ ਹੋਣ ਤੋਂ ਨਾਂਹ ਕਰ ਦਿੱਤੀ ਤੇ ਉੱਚੀ-ਉੱਚੀ ਪੁਕਾਰ ਕੇ ਕਹਿਣ ਲੱਗਾ, "ਇਹ ਬੁੱਢੀ ਝੂਠ ਬੋਲਦੀ ਹੈ, ਇਹ ਮੇਰੀ ਮਾਂ ਹੀ ਨਹੀਂ। ਮੈਂ ਤਾਂ ਕਲਗੀਧਰ ਦਾ ਸਿੱਖ ਹਾਂ, ਮੈਨੂੰ ਜਲਦੀ ਸ਼ਹੀਦ ਕਰੋ, ਮੈਨੂੰ ਮੇਰੇ ਗੁਰ-ਭਾਈਆਂ ਪਾਸ ਪਹੁੰਚਾਓ।" ਇਹ ਕਹਿ ਕੇ ਉਹ ਗੁਰੂ ਦਾ ਹੁਕਮੀ ਬੰਦਾ ਗੁਰੂ ਦੀ ਸਿੱਖੀ ਤੋਂ ਕੁਰਬਾਨ ਹੋ ਗਿਆ।

ਪਰ ਅੱਜ ਅਸੀਂ ਗੁਰਸਿੱਖ ਸਦਵਾਉਣ ਵਾਲੇ ਕੀ ਕਰ ਰਹੇ ਹਾਂ, ਇਸ ਬਾਰੇ ਕੁਝ ਕਹਿਣ-ਸੁਣਨ ਦੀ ਲੋੜ ਨਹੀਂ। ਹੁਕਮੀ ਬੰਦਾ ਬਣ ਕੇ ਗੁਰੂ ਦੇ ਹੁਕਮਾਂ ਦੀ ਕਾਰ ਕਮਾਉਣੀ ਤਾਂ ਇਕ ਪਾਸੇ ਰਹੀ ਸਾਨੂੰ ਤਾਂ ਗੁਰੂ ਵਾਲੇ ਬਣਨ ਵਿਚ ਵੀ ਤਕਲੀਫ਼ ਮਹਿਸੂਸ ਹੁੰਦੀ ਹੈ। ਇਹੋ ਕਾਰਨ ਹੈ ਕਿ ਅੱਜ ਅਸੀਂ ਮਾਨਸਿਕ ਸ਼ਾਂਤੀ ਦੀ ਖੋਜ ਲਈ ਦਰ-ਦਰ ਭਟਕ ਰਹੇ ਹਾਂ। ਸਾਡੇ ਅੰਦਰ ਤ੍ਰਿਸ਼ਨਾ, ਭੁੱਖ, ਤਾਤ ਪਰਾਈ ਤੇ ਮੇਰ-ਤੇਰ ਦੇ ਵਿਤਕਰੇ ਦੇ ਤੂਫਾਨ ਉਠ ਰਹੇ ਹਨ। ਸਾਡਾ ਆਚਰਣ ਨਿਰਮਲ ਨਹੀਂ ਰਿਹਾ, ਪਰਉਪਕਾਰ ਦੇ ਰਾਹ ਤੇ ਤੁਰਨ ਦੀ ਬਜਾਏ ਅਸੀਂ ਸੁਆਰਥੀ ਬਣੇ ਬੈਠੇ ਹਾਂ। 'ਘਾਲਿ ਖਾਇ ਕਿਛੁ ਹਥਹੁ ਦੇਇ' ਦੇ ਸਿਧਾਂਤ ਨੂੰ ਜੀਵਨ ਦਾ ਆਧਾਰ ਨਹੀਂ ਬਣਾ ਸਕੇ। ਹੱਥੋਂ ਦੇਣ ਦੀ ਥਾਂ ਦੂਸਰੇ ਦਾ ਖੋਹਣ ਵਿਚ ਮਾਣ ਮਹਿਸੂਸ ਕਰਦੇ ਹਾਂ। ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਦਿ ਵਿਕਾਰ ਹਰ ਸਮੇਂ ਸਾਡੇ ਤੇ ਹਾਵੀ ਹੋਈ ਬੈਠੇ ਹਨ। ਨੇਕ ਕੰਮ ਵਿਚ ਕਦੇ ਢਿੱਲ ਨਾ ਕਰਨੀ, ਸਿਰਜਨਹਾਰ ਨੂੰ ਚੇਤੇ ਰੱਖਣਾ, ਪਰ-ਧਨ, ਪਰ-ਇਸਤਰੀ ਆਦਿਕ ਦਾ ਲਾਲਚ ਨਾ ਕਰਨਾ, ਸਤਿਸੰਗਤਿ ਕਰਨੀ ਅਤੇ ਮਾੜੇ ਕੰਮਾਂ ਦਾ ਤਿਆਗ ਕਰਨਾ, ਇਹ ਧਰਮੀ ਮਨੁੱਖ ਦੇ ਲੱਛਣ ਹਨ। ਪਰ ਆਪਣੇ ਅੰਦਰ ਝਾਤ ਮਾਰਨ ਤੇ ਪਤਾ ਲੱਗ ਜਾਏਗਾ ਕਿ ਅਸੀਂ ਇਹ ਸਭ ਕੁਝ ਕਰ ਰਹੇ ਹਾਂ? ਨਹੀਂ, ਬਿਲਕੁਲ ਨਹੀਂ! ਅਸੀਂ ਤਾਂ ਬਿਲਕੁਲ ਹੀ ਗੁਰੂ ਦੇ ਗਿਆਨ ਤੋਂ ਕੋਰੇ ਹਾਂ। ਸਾਡੀ ਨੌਜੁਆਨ ਪੀੜ੍ਹੀ ਬੱਚੇ-ਬੱਚੀਆਂ ਆਧੁਨਿਕਤਾ ਅਤੇ ਫੈਸ਼ਨ ਦੀ ਆੜ ਵਿਚ ਝੂਠੀ ਸ਼ਾਨ ਦੇ ਟੋਏ-ਟਿੱਬਿਆਂ ਦੀ ਦਲ-ਦਲ ਵਿਚ ਪੂਰੀ ਤਰ੍ਹਾਂ ਫਸ ਚੁੱਕੇ ਹਨ। ਧਰਮ ਉਨ੍ਹਾਂ ਦੀ ਜ਼ਿੰਦਗੀ ਤੋਂ ਪਰ੍ਹੇ ਹੋ ਚੁੱਕਾ ਹੈ। ਅੱਜ ਅਸੀਂ ਮੋਹ-ਮਾਇਆ ਭਰੇ ਸੰਸਾਰ-ਸਮੁੰਦਰ ਵਿਚ ਡੁਬਦੇ ਜਾ ਰਹੇ ਹਾਂ। ਇਸ ਹਾਲਤ ਦਾ ਸਿਰਫ਼ ਇਹ ਹੀ ਕਾਰਨ ਹੈ ਕਿ ਅਸੀਂ 'ਗੁਰ ਫੁਰਮਾਏ ਗੁਰਸਿਖ ਕਰਣਾ' ਦੇ ਉਪਦੇਸ਼ ਨੂੰ ਵਿਚਾਰਿਆ ਨਹੀਂ ਹੈ। ਅੱਜ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੱਥਾ ਤਾਂ ਟੇਕਦੇ ਹਾਂ, ਆਪਣੇ ਵਲੋਂ ਗੁਰਬਾਣੀ ਪੜ੍ਹਦੇ-ਸੁਣਦੇ ਵੀ ਹਾਂ ਪਰ ਇਹ ਸਭ ਕੁਝ ਹੁੰਦਿਆਂ ਹੋਇਆਂ ਹੀ ਗੁਰੂ ਦੀ ਮਤਿ ਲੈਣ ਤੋਂ ਇਨਕਾਰੀ ਹੋਏ ਬੈਠੇ ਹਾਂ। ਕਾਰਨ ਸਪੱਸ਼ਟ ਹੈ

ਕਿ ਗੁਰਬਾਣੀ ਵਿਚ ਕੀ ਗੁਰ-ਉਪਦੇਸ਼ ਦਿੱਤਾ ਗਿਆ ਹੈ ਉਸ ਨੂੰ ਸਮਝਣ ਦਾ ਯਤਨ ਨਹੀਂ ਕਰਦੇ। ਜੇਕਰ ਅੱਜ ਵੀ ਅਸੀਂ ਭਾਈ ਗੁਰਦਾਸ ਜੀ ਦੇ ਇਸ ਸੰਦੇਸ਼ ਕਿ 'ਗੁਰਸਿੱਖੀ ਦਾ ਕਰਮੁ ਏਹੁ ਗੁਰ ਫੁਰਮਾਏ ਗੁਰਸਿਖ ਕਰਣਾ' 'ਤੇ ਚੱਲ ਪਈਏ ਤਾਂ ਫਿਰ ਕੋਈ ਕਾਰਨ ਨਹੀਂ ਕਿ ਅਸੀਂ ਆਪਣੇ ਜੀਵਨ ਨੂੰ ਉੱਚਾ ਨਾ ਕਰ ਸਕੀਏ। ਗੁਰਸਿੱਖੀ ਦੀ ਕਾਰ ਕਮਾਉਣ ਵਾਲੇ ਗੁਰਸਿੱਖਾਂ ਪਾਸੋਂ ਆਪਣੇ ਆਪ ਹੀ ਸ਼ੁੱਭ ਗੁਣਾਂ ਦੀ ਸੁਗੰਧੀ ਆਏਗੀ। ਉੱਚੇ-ਸੁੱਚੇ ਗੁਣਾਂ ਦੀ ਖੁਸ਼ਬੋ ਫਿਰ ਆਲੇ-ਦੁਆਲੇ ਨੂੰ ਖੁਸ਼ਬੂ-ਭਰਪੂਰ ਕਰ ਦੇਵੇਗੀ। ਅੱਜ ਲੋੜ ਹੈ ਐਸੇ ਗੁਰਸਿੱਖ ਜੀਊੜੇ ਬਣਨ ਦੀ ਕਿ ਸਾਡੀ ਨੌਜੁਆਨ ਪੀੜ੍ਹੀ ਇਹ ਸਮਝੇ ਕਿ ਸਿੱਖ ਬਣਨ ਵਿਚ ਹੀ ਸਾਡਾ ਮਾਣ ਹੈ, ਗੁਰਸਿੱਖੀ ਹੀ ਸਾਡੀ ਸ਼ਾਨ ਹੈ। ਠੀਕ ਹੈ ਇਹ ਰਸਤਾ, ਭਾਈ ਗੁਰਦਾਸ ਜੀ ਅਨੁਸਾਰ :

**ਗੁਰ ਸਿਖੀ ਬਾਰੀਕ ਹੈ ਸਿਲ ਚਟਣੁ ਫਿਕੀ।**
**ਤਿਖੀ ਖੰਡੇ ਧਾਰ ਹੈ ਉਹੁ ਵਾਲਹੁੰ ਨਿਕੀ।** *(ਵਾਰ ੯/੨)*

ਗੁਰਸਿੱਖੀ ਦਾ ਰਸਤਾ ਖੰਡੇ ਦੀ ਧਾਰ ਵਰਗਾ ਤਿੱਖਾ ਹੈ ਪਰ ਇਸ ਤਿੱਖੇ ਤੇ ਤੇਜ਼ ਰਸਤੇ ਦੀਆਂ ਔਕੜਾਂ ਤੋਂ ਘਬਰਾਉਣਾ ਨਹੀਂ ਚਾਹੀਦਾ ਸਗੋਂ ਗੁਰੂ ਨਾਲ ਪ੍ਰੀਤ ਕਰਕੇ ਸੱਚੇ ਆਸ਼ਕ ਬਣਨ ਦੀ ਲੋੜ ਹੈ। ਪ੍ਰੋ: ਪੂਰਨ ਸਿੰਘ ਜੀ ਦੇ ਸ਼ਬਦਾਂ ਵਿਚ, "ਪ੍ਰੀਤ ਰੱਬ ਦੇ ਦੇਸ਼ ਦੀ ਅਟੱਲ ਬਸੰਤ ਹੈ, ਪ੍ਰੀਤ ਜੀਉ-ਗੁਲਾਬ ਦੀ ਸੂਖਮ ਸੁਗੰਧ ਹੈ। ਇਹ ਸਦਾ ਇਕ ਰਸ ਅਡੋਲ ਨਿਰੋਲਤਾ ਹੈ, ਇਹ ਸਦਾ ਦਾ ਗਿਰਾਉ ਰਹਿਤ ਚੜ੍ਹਾਉ ਹੈ। ਪ੍ਰੀਤ ਸਦਾ ਦੇ ਅਟੱਲ ਜੋਬਨ ਦੀ ਮਸਤੀ ਹੈ। ਪ੍ਰੀਤ ਜੀਵਨ ਹੈ, ਜਿਸ ਨੂੰ ਕਦੀ ਮੌਤ ਨਹੀਂ। ਪ੍ਰੀਤ ਉੱਚੇ ਖ਼ਿਆਲਾਂ ਦਾ ਨਾਮ ਨਹੀਂ, ਇਹ ਇਲਾਹੀ ਫਕੀਰੀ ਹੈ। ਪ੍ਰੀਤ ਗੁਰੂ ਨਾਨਕ ਦੇ ਘਰ ਦਾ ਸੱਚਾ ਸਿੱਖੀ ਜੀਵਨ ਹੈ; ਇਹ ਗੁਰੂ ਨਾਨਕ ਨਿਰੰਕਾਰੀ ਦਾ ਸੱਚਾ ਰਾਜ-ਯੋਗ ਹੈ।" ਪ੍ਰੀਤ ਸਿੱਖ ਜੀਵਨ ਦਾ ਆਧਾਰ ਹੈ ਤੇ ਇਹ ਗੁਰ ਫੁਰਮਾਏ ਗੁਰਸਿੱਖ ਕਰਨਾ ਦਾ ਸਿਖਰ ਹੈ। ਲੋੜ ਹੈ ਅੱਜ ਹੁਕਮੀ ਬੰਦਾ ਬਣ ਕੇ ਸੱਚੇ ਸਤਿਗੁਰੂ ਦੀ ਵਡਿਆਈ ਦੇ ਗੀਤ ਗਾਉਣ ਦੀ, ਜਿਸ ਨਾਲ ਸਾਡੇ ਵੀਰਾਨ ਹੋਏ ਮਨੁੱਖੀ ਜੀਵਨ ਦੇ ਬਾਗ਼ ਵਿਚ ਫਿਰ ਬਹਾਰ ਆ ਜਾਏ। ਸਾਡੇ ਜੀਵਨ ਵਿਚੋਂ ਕੂੜ ਨਿਖੁੱਟੇ ਤੇ ਓੜਕ ਸੱਚ ਦੀ ਜਿੱਤ ਹੋਵੇ ਤੇ ਸਾਡੀ ਰਸਨਾ 'ਤੇ ਹਮੇਸ਼ਾ ਸਤਿ ਸ੍ਰੀ ਅਕਾਲ ਦੇ ਜੈਕਾਰੇ ਗੂੰਜਣ ਤੇ ਅਸੀਂ ਪ੍ਰੀਤਮ ਦੀ ਪ੍ਰੀਤਿ ਵਿਚ ਰੰਗੇ ਹੋਏ ਪ੍ਰੀਤਮ-ਪਿਆਰਿਆਂ ਦੀ ਸੰਗਤ ਦਾ ਨਿੱਘ ਮਾਣ ਸਕੀਏ।



# ਤਖ਼ਤ ਬਹੈ ਤਖਤੈ ਕੀ ਲਾਇਕ

ਸਿੱਖ ਧਰਮ ਦੇ ਅਰੰਭ ਤੋਂ ਹੀ ਇਸਦੇ ਮੋਢੀ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਬਾਕੀ ਸਿੱਖ ਸਤਿਗੁਰਾਂ ਦਾ ਇਹ ਨਿਸ਼ਾਨਾ ਰਿਹਾ ਹੈ ਕਿ ਇਨਸਾਨ ਇਕ ਆਦਰਸ਼ਕ ਇਨਸਾਨ ਬਣੇ। ਜਿਸਦੇ ਅੰਦਰ ਸੱਚ ਹੋਵੇ ਤੇ ਉਹ ਸੱਚੇ ਦੀ ਅਧੀਨਗੀ ਮੰਨਦਾ ਹੋਇਆ ਜੀਵਨ ਕਾਲ ਵਿਚ ਸੱਚੇ ਨਾਲ ਅਭੇਦ ਹੋਣ ਲਈ ਉਪਰਾਲਾ ਕਰੇ। ਉਸਦਾ ਆਪਣਾ ਜੀਵਨ ਸਵੈ-ਸਤਿਕਾਰ ਅਤੇ ਸਵੈ-ਭਰੋਸੇ ਵਾਲਾ ਹੋਵੇ, ਜੋ ਮਨੁੱਖ ਮਾਤਰ ਦਾ ਆਸਰਾ ਛੱਡ ਕੇ ਆਪਣੀ ਓਟ ਤੇ ਆਸਰਾ ਕੇਵਲ ਇਕ ਅਕਾਲ ਨੂੰ ਬਣਾਵੇ ਜਿਸ ਅਕਾਲ ਦੇ ਨਿਰਭਉ ਤੇ ਨਿਰਵੈਰ ਵਿਸ਼ੇਸ਼ ਗੁਣ ਹਨ। ਗੁਰੂ ਸਾਹਿਬਾਨ ਨੇ ਲੋਕਾਂ ਨੂੰ ਸਮਝਾਇਆ ਕਿ :

**ਡਰੀਐ ਜੇ ਡਰੁ ਹੋਵੈ ਹੋਰੁ ॥**
**ਡਰਿ ਡਰਿ ਡਰਣਾ ਮਨ ਕਾ ਸੋਰੁ ॥** *(ਗਉੜੀ, ਮਹਲਾ ੧—੧੫੧)*

ਗੁਰੂ ਤੇਗ਼ ਬਹਾਦਰ ਜੀ ਅਨੁਸਾਰ ਆਦਰਸ਼ਕ ਇਨਸਾਨ ਉਹ ਹੀ ਹੋ ਸਕਦਾ ਹੈ ਜੋ ਨਾ ਤਾਂ ਕਿਸੇ ਕੋਲੋਂ ਡਰੇ ਅਤੇ ਨਾ ਹੀ ਕਿਸੇ ਨੂੰ ਡਰਾਵੇ ਭਾਵ :

**ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ ॥**
**ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ ॥**

*(ਸਲੋਕ ਮਹਲਾ ੯—੧੪੨੭)*

ਆਮ ਕਰਕੇ ਸੰਸਾਰ ਦੇ ਜੀਵਾਂ ਅਤੇ ਮਨੁੱਖ ਮਾਤਰ ਵਿਚ ਸਭ ਤੋਂ ਵੱਡਾ ਡਰ ਮੌਤ ਦਾ ਹੁੰਦਾ ਹੈ ਜਿਸ ਭੈ ਅਧੀਨ ਮਨੁੱਖ ਆਪਣਾ ਬਲ ਭਰੋਸਾ ਅਤੇ ਧਰਮ ਹਾਰ ਦਿੰਦਾ ਹੈ। ਗੁਰੂ ਸਾਹਿਬ ਨੇ "**ਹਰਿ ਬਿਨੁ ਕੋਈ ਮਾਰਿ ਜੀਵਾਲਿ ਨ ਸਕੈ, ਮਨ ਹੋਇ ਨਿਚਿੰਦ ਨਿਸਲੁ ਹੋਇ ਰਹੀਐ ॥**" (੫੯੪) ਅਤੇ '**ਮਰਣਹਾਰੁ ਇਹੁ ਜੀਅਰਾ ਨਾਹੀ**' (੧੮੮) ਰਾਹੀ ਮਨੁੱਖ ਮਾਤਰ ਨੂੰ ਇਹ ਗੱਲ ਸਮਝਾ ਦਿੱਤੀ ਕਿ ਅਕਾਲ ਪੁਰਖ ਵਲੋਂ ਵਰਤਾਏ ਹੁਕਮ ਨੂੰ ਸਤਿ ਕਰਕੇ ਮੰਨਣਾ ਅਤੇ '**ਜੋ ਕੀਨ੍ਹੀ ਕਰਤਾਰਿ ਸਾਈ ਭਲੀ ਗਲ**' (੯੬੪) ਅਜਿਹੀ ਦ੍ਰਿੜ੍ਹਤਾ ਹੈ ਜਿਸਦੇ ਆ ਜਾਣ ਨਾਲ ਮਨੁੱਖ ਦਾ ਮਨ ਡੋਲਣੋਂ ਹਟ ਜਾਂਦਾ ਹੈ ਤੇ ਉਸਦੇ ਅੰਦਰ ਐਸੀ ਚੜ੍ਹਦੀ ਕਲਾ ਆਉਂਦੀ ਹੈ ਕਿ ਉਸਨੂੰ ਕੋਈ ਦੁਖ ਪੀੜ ਜਾਂ ਮੌਤ ਭੀ ਡਰਾ ਨਹੀਂ ਸਕਦੀ। ਉਸਦੇ ਅੰਦਰ ਭਰੋਸਾ ਬਣ ਜਾਂਦਾ ਹੈ ਕਿ :

**ਦੂਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ ॥**
**ਬੁਰਾ ਨਹੀ ਸਭੁ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੈ ॥**

*(ਕਾਨੜਾ, ਮਹਲਾ ੫—੧੩੦੨)*

ਨਿਰਭਉ ਤੇ ਨਿਰਵੈਰ ਕਿਵੇਂ ਹੋਈਦਾ ਹੈ, ਇਸਦੀ ਸੋਝੀ ਗੁਰੂ ਅਰਜਨ ਦੇਵ ਜੀ ਨੇ ਆਪਣੇ ਸਰੀਰ ਉਤੇ ਅਸਹਿ ਕਸ਼ਟ ਸਹਾਰਦਿਆਂ ਅਜਰ ਨੂੰ ਜਰ ਕੇ ਦਿਖਾਇਆ ਤੇ 'ਤੇਰਾ ਕੀਆ ਮੀਠਾ ਲਾਗੈ' ਦੀ ਧੁਨ ਅੰਦਰ ਟਿਕ ਕੇ ਭੈ-ਭੀਤ ਤੇ ਨਿਰਬਲ ਲੋਕਾਂ ਨੂੰ ਜੀਵਨ ਜਿਊਣ ਦੀ ਸੋਝੀ ਦਿੱਤੀ।

30 ਮਈ, 1606 ਈਸਵੀ ਨੂੰ ਮੁਤਅਸਬੀ ਮੁਲਾਣਿਆਂ ਦੇ ਮਗਰ ਲੱਗ ਕੇ ਜਹਾਂਗੀਰ ਨੇ ਗੁਰੂ ਅਰਜਨ ਦੇਵ ਮਹਾਰਾਜ ਜੀ ਨੂੰ ਸ਼ਹੀਦ ਕਰਵਾ ਦਿੱਤਾ। ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਨੇ ਗੁਰੂ ਹਰਿਗੋਬਿੰਦ ਸਾਹਿਬ ਲਈ ਇਹ ਜ਼ਰੂਰੀ ਕਰ ਦਿੱਤਾ ਕਿ ਜਿਸ ਨਿਰਮਲ ਪੰਥ ਦੀ ਸ਼ੁਰੂਆਤ ਗੁਰੂ ਨਾਨਕ ਦੇਵ ਜੀ ਵਲੋਂ ਹੋਈ ਸੀ ਉਸਨੂੰ ਹੋਰ ਬੁਲੰਦੀਆਂ ਵੱਲ ਲੈ ਕੇ ਜਾਇਆ ਜਾਵੇ। ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਹਕੂਮਤ ਵਲੋਂ ਸਿੱਖਾਂ ਲਈ ਚੈਲੰਜ ਸੀ ਅਤੇ ਗੁਰੂ ਹਰਿਗੋਬਿੰਦ ਜੀ ਨੇ ਇਸ ਚੈਲੰਜ ਨੂੰ ਖਿੜੇ ਮੱਥੇ ਕਬੂਲ ਕੀਤਾ। ਆਪ ਨੇ ਤਖ਼ਤ ਉਪਰ ਬੈਠ ਕੇ, ਸਿਰ ਤੇ ਕਲਗੀਆਂ ਵਾਲੀ ਦਸਤਾਰ ਸਜਾ ਕੇ ਦੋ ਤਲਵਾਰਾਂ ਧਾਰਨ ਕੀਤੀਆਂ। ਇਹ ਆਪਣੀ ਆਜ਼ਾਦ ਹਸਤੀ ਨੂੰ ਪ੍ਰਗਟਾਉਣ ਦਾ ਅਤੇ ਆਤਮ ਨਿਰਣੈ ਦੇ ਅਧਿਕਾਰਾਂ ਨੂੰ ਪ੍ਰਾਪਤ ਕਰ ਲੈਣ ਦਾ ਸਿੱਧਾ ਐਲਾਨ ਸੀ। ਆਪ ਨੇ ਆਪ ਹੀ ਸ਼ਸਤਰ ਧਾਰਨ ਨਹੀਂ ਕੀਤੇ ਬਲਕਿ ਆਪਣੇ ਸਿੱਖਾਂ ਨੂੰ ਸ਼ਸਤਰ ਧਾਰਨ ਕਰਨ ਲਈ ਹੁਕਮ ਕੀਤਾ ਤੇ ਸਮਝਾਇਆ ਕਿ ਸੱਚੀ ਪਾਤਸ਼ਾਹੀ ਕੇਵਲ ਅਕਾਲ ਪੁਰਖ ਦੀ ਹੀ ਹੈ:

**ਕੋਊ ਹਰਿ ਸਮਾਨਿ ਨਹੀ ਰਾਜਾ ॥**
**ਏ ਭੂਪਤਿ ਸਭ ਦਿਵਸ ਚਾਰਿ ਕੇ, ਝੂਠੇ ਕਰਤ ਦਿਵਾਜਾ ॥** *(੮੫੬)*

ਮਨੁੱਖ ਮਾਤਰ ਨੂੰ ਇਹ ਸਮਝਾਉਣਾ ਜ਼ਰੂਰੀ ਸੀ ਕਿ ਓਟ ਕੇਵਲ ਸੱਚੀ ਪਾਤਸ਼ਾਹੀ ਦੀ ਹੀ ਤੱਕਣੀ ਹੈ ਅਤੇ 'ਸਚਾ ਅਮਰ ਸਚੀ ਪਾਤਸਾਹੀ' ਕੇਵਲ ਉਸ ਨਿਰੰਕਾਰ ਦੀ ਹੈ। ਆਮ ਕਰਕੇ ਸੰਸਾਰ ਸੂਖਮ ਚੀਜ਼ ਨੂੰ ਛੇਤੀ ਗ੍ਰਹਿਣ ਨਹੀਂ ਕਰਦਾ ਸਗੋਂ ਹਰ ਗੱਲ ਨੂੰ ਸਥੂਲ ਰੂਪ ਵਿਚ ਵੇਖਣਾ ਲੋਚਦਾ ਹੈ। ਸੰਸਾਰੀਆਂ ਅਨੁਸਾਰ ਪਾਤਸ਼ਾਹੀ, ਤਖ਼ਤ, ਰਾਜ, ਤਾਜ ਤੇ ਫੁਰਮਾਨ ਲਸ਼ਕਰਾਂ ਤੋਂ ਬਿਨਾਂ ਸੰਭਵ ਨਹੀਂ ਹਨ ਇਸ ਵਾਸਤੇ ਹੀ ਗੁਰੂ ਹਰਿਗੋਬਿੰਦ ਜੀ ਨੇ ਸੱਚੀ ਪਾਤਸ਼ਾਹੀ ਦੇ ਪ੍ਰਤੀਕ ਸ੍ਰੀ ਅਕਾਲ ਤਖ਼ਤ ਦੀ ਸਿਰਜਨਾ ਕੀਤੀ। ਸ੍ਰੀ ਹਰਿਮੰਦਰ ਸਾਹਿਬ ਤੋਂ ਇਕ ਸੌ ਗਜ਼ ਤੋਂ ਵੀ ਘੱਟ ਦੂਰੀ ਤੇ ਨਵੇਂ ਧਰਮ ਅਸਥਾਨ ਦੀ ਸਥਾਪਨਾ ਦੇ ਕੋਈ ਅਰਥ ਨਹੀਂ ਨਿਕਲਦੇ ਜੇਕਰ ਇਸ ਨੂੰ ਸੱਚੀ ਪਾਤਸ਼ਾਹੀ ਦੇ ਤਖ਼ਤ ਦਾ ਪ੍ਰਤੀਕ ਨਾ ਮੰਨੀਏ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਦੁਨੀਆਂ ਦੀਆਂ ਝੂਠੀਆਂ ਪਾਤਸ਼ਾਹੀਆਂ ਦੀ ਗ਼ੁਲਾਮੀ ਤੇ ਤਾਬੇਦਾਰੀ ਛੱਡ ਕੇ ਸਿੱਖਾਂ ਨੂੰ ਅਟੱਲ ਰਾਜ ਵਾਲੀ ਸੱਚੀ ਪਾਤਸ਼ਾਹੀ ਦੇ ਲੜ ਲਾਉਣ ਲਈ ਅਕਾਲ ਤਖ਼ਤ ਦੀ ਰਚਨਾ ਕੀਤੀ ਅਤੇ ਕਲਗੀ ਸਜਾ, ਇਸ ਤਖ਼ਤ ਉਪਰ ਬਿਰਾਜ ਕੇ ਫੁਰਮਾਨ ਜਾਰੀ ਕਰਨ ਦੀ ਰੀਤ ਚਲਾਈ।

ਸਮੇਂ ਦੀ ਸਰਕਾਰ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਇਸ ਕਰਕੇ ਸ਼ਹੀਦ ਕੀਤਾ ਸੀ ਕਿ ਸਿੱਖ ਧਰਮ ਦਾ ਵਿਕਾਸ ਨਾ ਹੋ ਸਕੇ, ਪਰ ਸ਼ਹਾਦਤ ਤੋਂ ਪਿਛੋਂ ਹੋਇਆ ਇਸਦੇ ਬਿਲਕੁਲ ਉਲਟ। ਜੋ ਚੁਣੌਤੀ ਸਿੱਖ ਧਰਮ ਨੂੰ ਸਮੇਂ ਦੀ ਹਕੂਮਤ ਨੇ ਉਸ ਸਮੇਂ ਦਿੱਤੀ, ਉਸ ਚੁਣੌਤੀ ਦਾ ਉੱਤਰ ਗੁਰੂ ਹਰਿਗੋਬਿੰਦ ਸਾਹਿਬ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਿਰਜਨਾ ਦੇ ਰੂਪ ਵਿਚ ਦਿੱਤਾ। ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਿਰਜਨਾ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਡੁੱਲ੍ਹੇ ਪਵਿੱਤਰ-ਖ਼ੂਨ ਵਿਚੋਂ ਹੋਈ ਹੈ। ਸ੍ਰੀ ਅਕਾਲ ਤਖ਼ਤ ਸਾਹਿਬ ਦੀ ਨੀਂਹ ਖੁਦ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਰੱਖੀ ਤੇ ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਨੇ ਉਸਾਰੀ ਦੇ

ਸਾਰੇ ਕੰਮ ਦੀ ਦੇਖ-ਰੇਖ ਆਪ ਕੀਤੀ। ਤਖ਼ਤ ਦੀ ਸਿਰਜਨਾ ਕਰਕੇ ਗੁਰੂ ਸਾਹਿਬ ਨੇ ਸਿੱਖ ਸੰਗਤਾਂ ਦੇ ਨਾਮ ਫੁਰਮਾਨ ਜਾਰੀ ਕੀਤਾ ਕਿ ਅੱਜ ਤੋਂ ਮੇਰੀ ਪਿਆਰੀ ਭੇਟਾ ਚੰਗਾ ਸ਼ਸਤਰ ਤੇ ਚੰਗੀ ਜਵਾਨੀ ਹੋਵੇਗੀ। ਮੇਰੀ ਖ਼ੁਸ਼ੀ ਲੈਣੀ ਹੈ ਤਾਂ ਕਸਰਤਾਂ ਕਰੋ, ਘੋੜ ਸਵਾਰੀ ਸਿਖੋ। ਕਮਜ਼ੋਰੀ ਇਕ ਕੌਮੀ ਗੁਨਾਹ ਹੈ ਜਿਸਨੂੰ ਕਦੇ ਮੁਆਫ਼ ਨਹੀਂ ਕੀਤਾ ਜਾ ਸਕਦਾ। ਛੇਤੀ ਹੀ ਗੁਰੂ ਜੀ ਦਾ ਹੁਕਮ ਮੰਨਦੇ ਹੋਏ ਹਥਿਆਰਬੰਦ ਸਿੱਖ ਘੋੜ-ਸਵਾਰ ਆਪਣੀਆਂ ਜਾਨਾਂ ਭੇਟ ਕਰਨ ਲਈ ਗੁਰੂ ਜੀ ਦੇ ਸਨਮੁਖ ਆ ਹਾਜ਼ਰ ਹੋਏ ਤੇ ਬੇਨਤੀ ਕੀਤੀ ਸੱਚੇ ਪਾਤਸ਼ਾਹ ਸਾਡੇ ਕੋਲ ਦੇਣ ਲਈ ਕੁਝ ਨਹੀਂ ਤੇ ਸਾਨੂੰ ਹੋਰ ਕੁਝ ਚਾਹੀਦਾ ਵੀ ਨਹੀਂ, ਸਿਰਫ਼ ਦੋ ਵੇਲੇ ਦਾ ਪ੍ਰਸ਼ਾਦਾ ਤੇ ਛੇ-ਮਹੀਨਿਆਂ ਬਾਅਦ ਇਕ ਵਰਦੀ ਹੀ ਚਾਹੀਦੀ ਹੈ। ਗੁਰੂ ਹਰਿਗੋਬਿੰਦ ਜੀ ਨੇ ਸੀਸ ਭੇਟ ਕਰਨ ਵਾਲਿਆਂ ਨੂੰ ਚਾਰ ਜਥਿਆਂ ਵਿਚ ਵੰਡ ਕੇ ਸੈਨਿਕ ਰੂਪ ਵਿਚ ਪਰੋ ਦਿੱਤਾ ਤੇ ਹਰ ਜਥੇ ਦਾ ਇਕ ਸੈਨਾਪਤੀ ਨੀਅਤ ਕੀਤਾ ਗਿਆ। ਸ੍ਰੀ ਅਕਾਲ ਤਖ਼ਤ ਸਾਹਿਬ ਉਤੇ ਸਿੱਖ ਸੰਗਤਾਂ ਦੇ ਦਰਬਾਰ ਲੱਗਦੇ, ਸਿੱਖਾਂ ਦੀਆਂ ਰੋਜ਼ਾਨਾ ਕੁਸ਼ਤੀਆਂ ਹੁੰਦੀਆਂ, ਢਾਡੀ ਬੀਰ ਰਸੀ ਵਾਰਾਂ ਸੁਣਾਉਂਦੇ ਜਿਨ੍ਹਾਂ ਨੂੰ ਸੁਣ ਕੇ ਸਿੱਖਾਂ ਦੇ ਡੌਲੇ ਫਰਕਣ ਲੱਗ ਜਾਂਦੇ ਸਨ ਅਤੇ ਖ਼ੂਨ ਉਬਾਲੇ ਖਾਣ ਲੱਗ ਜਾਂਦਾ ਸੀ। ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਦੋ ਕੇਸਰੀ ਨਿਸ਼ਾਨ ਸਾਹਿਬ ਲਹਿਰਾਏ ਗਏ। ਇਹ ਦੋ ਨਿਸ਼ਾਨ ਸਾਹਿਬ ਵੀ ਮੀਰੀ ਅਤੇ ਪੀਰੀ ਦੀਆਂ ਸ਼ਕਤੀਆਂ ਦੇ ਪ੍ਰਤੀਕ ਹਨ। ਪੀਰੀ ਦਾ ਨਿਸ਼ਾਨ ਸਾਹਿਬ ਮੀਰੀ ਦੇ ਨਿਸ਼ਾਨ ਸਾਹਿਬ ਨਾਲੋਂ ਆਕਾਰ ਵਿਚ ਕੁਝ ਉੱਚਾ ਹੈ। ਇਸ ਦੇ ਉੱਚੇ ਹੋਣ ਦਾ ਭਾਵ ਹੈ ਕਿ ਮੀਰੀ ਹਮੇਸ਼ਾ ਪੀਰੀ ਦੇ ਅਧੀਨ ਰਹਿਣੀ ਚਾਹੀਦੀ ਹੈ। ਧਰਮ ਦੇ ਅਧੀਨ ਚਲਦਾ ਹੋਇਆ ਰਾਜ ਹੀ ਨਿਆਂ ਅਤੇ ਸੱਚ ਦਾ ਰਾਜ ਹੋ ਸਕਦਾ ਹੈ। ਹਲੇਮੀ ਰਾਜ ਲਈ ਜ਼ਰੂਰੀ ਸ਼ਰਤ ਹੈ ਕਿ ਰਾਜ ਸਿੰਘਾਸਨ ਤੇ ਬੈਠਣ ਵਾਲਾ ਪਹਿਲਾਂ ਧਰਮ ਦਾ ਧਾਰਨੀ ਹੋਵੇ ਅਤੇ ਧਰਮ ਦੇ ਅਸੂਲਾਂ ਦਾ ਪੂਰਨ ਤੌਰ 'ਤੇ ਪਾਬੰਦ ਹੋਵੇ।

ਮੀਰੀ-ਪੀਰੀ ਦੇ ਇਸ ਸਿਧਾਂਤ ਦੇ ਆਧਾਰ ਤੇ ਹੀ ਫ਼ੌਜ ਬਣਾਈ ਗਈ ਤੇ ਫਿਰ ਲੋਹਗੜ੍ਹ ਦਾ ਕਿਲ੍ਹਾ ਉਸਾਰਿਆ ਗਿਆ। ਜਦੋਂ ਇਹ ਰਿਪੋਰਟਾਂ ਵੇਲੇ ਦੇ ਹਾਕਮ ਜਹਾਂਗੀਰ ਕੋਲ ਪਹੁੰਚੀਆਂ ਤਾਂ ਉਸਨੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਕੈਦ ਕਰਕੇ ਗਵਾਲੀਅਰ ਦੇ ਕਿਲ੍ਹੇ ਵਿਚ ਭੇਜ ਦਿੱਤਾ। ਗੁਰੂ ਹਰਿਗੋਬਿੰਦ ਸਾਹਿਬ ਦੀ ਗੈਰ-ਹਾਜ਼ਰੀ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਪਹਿਲੇ ਸੇਵਾਦਾਰ ਭਾਈ ਗੁਰਦਾਸ ਜੀ ਹੋਏ ਹਨ। ਸੰਨ 1644 ਈਸਵੀ ਨੂੰ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਜੋਤੀ-ਜੋਤ ਸਮਾਉਣ ਤੋਂ ਬਾਅਦ ਅਕਾਲ ਤਖ਼ਤ ਸਾਹਿਬ ਦੀ ਕਾਰਵਾਈ, ਗੁਰੂ ਹਰਿ ਰਾਇ ਜੀ ਕੀਰਤਪੁਰ ਸਾਹਿਬ ਤੋਂ ਹੀ ਚਲਾਉਂਦੇ ਰਹੇ। ਭੱਟ ਵਹੀਆਂ ਇਸ ਗੱਲ ਦੀ ਗਵਾਹੀ ਭਰਦੀਆਂ ਹਨ ਕਿ ਗੁਰੂ ਹਰਿ ਰਾਇ ਜੀ ਤੋਂ ਬਾਅਦ ਗੁਰੂ ਹਰਿਕ੍ਰਿਸ਼ਨ ਜੀ ਤੇ ਉਸ ਤੋਂ ਬਾਅਦ ਗੁਰੂ ਤੇਗ਼ ਬਹਾਦਰ ਜੀ ਤੇ ਫਿਰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਰਬਰਾਹ ਦੀ ਸੇਵਾ ਨਿਭਾਉਂਦੇ ਰਹੇ ਹਨ। ਗੁਰੂ ਕਾਲ ਤੋਂ ਬਾਅਦ ਤੇ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਤੋਂ ਬਾਅਦ ਦਾ ਸਮਾਂ ਸਿੱਖ ਕੌਮ ਲਈ ਬਹੁਤ ਹੀ ਸੰਕਟ ਦਾ ਸਮਾਂ ਰਿਹਾ ਹੈ। ਇਕ ਸਮੇਂ ਸ੍ਰੀ ਅਕਾਲ

ਸਾਹਿਬ ਦੀ ਸੇਵਾ ਦੀ ਜ਼ਿੰਮੇਵਾਰੀ ਭਾਈ ਮਨੀ ਸਿੰਘ ਜੀ ਕੋਲ ਸੀ ਤੇ ਭਾਈ ਮਨੀ ਸਿੰਘ ਜੀ ਇਹ ਸੇਵਾ ਤਨਦੇਹੀ ਨਾਲ ਨਿਭਾਉਂਦੇ ਹੋਏ ਖ਼ਾਲਸਈ ਪਰੰਪਰਾਵਾਂ ਨੂੰ ਚਾਰ ਚੰਨ ਲਾਉਂਦੇ ਹੋਏ ਆਪਣਾ ਬੰਦ ਬੰਦ ਕਟਵਾ ਕੇ ਸ਼ਹੀਦ ਹੋ ਗਏ। ਭਾਈ ਮਨੀ ਸਿੰਘ ਜੀ ਦੀ ਸ਼ਹੀਦੀ ਤੋਂ ਬਾਅਦ ਸਿੱਖਾਂ ਉਤੇ ਸਖ਼ਤੀਆਂ ਦਾ ਦੌਰ ਫਿਰ ਚੱਲ ਪਿਆ। ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨਾਂ 'ਤੇ ਪਾਬੰਦੀ ਲਾਈ ਗਈ। ਅੰਮ੍ਰਿਤਸਰ ਜਾਣ ਵਾਲੇ ਸਿੰਘਾਂ ਨੂੰ ਫੜ ਕੇ ਸ਼ਹੀਦ ਕੀਤਾ ਜਾਣ ਲੱਗਾ। ਸਿੱਖਾਂ ਦੇ ਸਿਰਾਂ ਦੇ ਮੁੱਲ ਰੱਖੇ ਗਏ। ਜ਼ਕਰੀਆ ਖ਼ਾਨ, ਲਾਹੌਰ ਦੇ ਗਵਰਨਰ ਨੇ, ਅੰਮ੍ਰਿਤਸਰ ਤੇ ਕਬਜ਼ਾ ਕਰ ਲਿਆ ਤੇ ਉਸਨੇ ਮੰਡਿਆਲੇ ਦੇ ਰਹਿਣ ਵਾਲੇ ਮੱਸਾ ਰੰਘੜ ਨੂੰ ਹਰਿਮੰਦਰ ਸਾਹਿਬ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਕਬਜ਼ਾ ਦੇ ਦਿੱਤਾ। ਮੱਸਾ ਰੰਘੜ ਨੇ ਹਰਿਮੰਦਰ ਸਾਹਿਬ ਨੂੰ ਅਯਾਸ਼ੀ ਦਾ ਅੱਡਾ ਬਣਾ ਲਿਆ। ਉਹ ਇਥੇ ਮੁਜਰੇ ਕਰਵਾਉਂਦਾ ਤੇ ਸ਼ਰਾਬ ਦੇ ਦੌਰ ਚਲਦੇ। ਹਰਿਮੰਦਰ ਸਾਹਿਬ ਦੀ ਹਾਲਤ 'ਤੇ ਵਿਚਾਰ ਕਰਨ ਲਈ ਸਿੱਖਾਂ ਨੇ ਬੀਕਾਨੇਰ ਦੇ ਇਲਾਕੇ ਵਿਚ ਸਰਬੱਤ ਖ਼ਾਲਸੇ ਦਾ ਇਕੱਠ ਬੁਲਾਇਆ ਤੇ ਇਸ ਇਕੱਠ ਵਿਚ ਮੱਸਾ ਰੰਘੜ ਨੂੰ ਸੋਧਣ ਦਾ ਗੁਰਮਤਾ ਕੀਤਾ ਗਿਆ। ਸਰਬੱਤ ਖ਼ਾਲਸਾ ਨੇ ਇਹ ਸੇਵਾ ਭਾਈ ਮਹਿਤਾਬ ਸਿੰਘ ਅਤੇ ਭਾਈ ਸੁੱਖਾ ਸਿੰਘ ਨੂੰ ਬਖ਼ਸ਼ੀ ਕਿਉਂਕਿ ਇਹ ਦੋਵੇਂ ਜ਼ਿਲ੍ਹਾ ਅੰਮ੍ਰਿਤਸਰ ਦੇ ਰਹਿਣ ਵਾਲੇ ਹੋਣ ਕਰਕੇ ਸਾਰੇ ਇਲਾਕੇ ਤੇ ਰਸਤਿਆਂ ਦੇ ਵਾਕਫ਼ ਸਨ। ਪੰਥ ਸਾਹਮਣੇ ਕੀਤੇ ਪ੍ਰਣ ਨੂੰ ਪੂਰਾ ਕਰਦਿਆਂ ਇਹਨਾਂ ਦੋਵੇਂ ਸੂਰਬੀਰਾਂ ਨੇ ਮੱਸੇ-ਰੰਘੜ ਦਾ ਸਿਰ ਵੱਢ ਕੇ ਖ਼ਾਲਸੇ ਦੇ ਇਕੱਠ ਦੇ ਸਾਹਵੇਂ ਜਾ ਹਾਜ਼ਿਰ ਕੀਤਾ ਤੇ ਇਹ ਗੱਲ ਸਾਬਤ ਕਰ ਦਿੱਤੀ ਕਿ ਜਿਸ ਕਿਸੇ ਨੇ ਵੀ ਸਿੱਖਾਂ ਦੇ ਗੁਰਧਾਮਾਂ ਵੱਲ ਕਹਿਰੀ ਨਜ਼ਰ ਨਾਲ ਵੇਖਿਆ ਹੈ ਤੇ ਗੁਰਧਾਮਾਂ ਦੀ ਬੇਹੁਰਮਤੀ ਕੀਤੀ ਹੈ, ਸਿੱਖਾਂ ਨੇ ਉਸਨੂੰ ਯਕੀਨਨ ਸਜ਼ਾ ਦਿੱਤੀ ਹੈ। ਮੱਸਾ ਰੰਘੜ ਦੇ ਕਤਲ ਮਗਰੋਂ ਜ਼ਕਰੀਆ ਖ਼ਾਨ ਨੇ ਸਿੱਖਾਂ 'ਤੇ ਵਧੇਰੇ ਜ਼ੁਲਮ ਕਰਨੇ ਅਰੰਭ ਕਰ ਦਿੱਤੇ 'ਤੇ ਇਹ ਦੌਰ ਜ਼ਕਰੀਆ ਖ਼ਾਨ ਦੀ ਮੌਤ ਤੱਕ ਚਲਦਾ ਰਿਹਾ। ਸੰਨ 1745 ਈ: ਵਿਚ ਜ਼ਕਰੀਆ ਖ਼ਾਨ ਦੀ ਮੌਤ ਮਗਰੋਂ ਲਾਹੌਰ ਦੇ ਸੂਬੇਦਾਰ ਬਾਰੇ ਕੋਈ ਫ਼ੈਸਲਾ ਨਾ ਹੋਣ ਕਰਕੇ ਸਿੱਖਾਂ ਨੂੰ ਕੁਝ ਸਮਾਂ ਆਰਾਮ ਦਾ ਮਿਲ ਗਿਆ। ਮੌਕੇ ਦਾ ਲਾਭ ਲੈ ਕੇ ਸਿੱਖਾਂ ਨੇ ਨਵਾਬ ਕਪੂਰ ਸਿੰਘ ਦੀ ਅਗਵਾਈ ਵਿਚ ਸਰਬੱਤ ਖ਼ਾਲਸਾ ਦਾ ਇਕੱਠ ਅੰਮ੍ਰਿਤਸਰ ਬੁਲਾਇਆ ਜਿਸ ਵਿਚ ਕੌਮ ਦੀ ਆਜ਼ਾਦੀ ਦੀ ਜਦੋ-ਜਹਿਦ ਨੂੰ ਸਹੀ ਤਰੀਕੇ ਨਾਲ ਚਲਾਉਣ ਲਈ ਖ਼ਾਲਸਾ ਫ਼ੌਜ ਨੂੰ ਕਈ ਛੋਟੇ ਜਥਿਆਂ ਵਿਚ ਵੰਡਿਆ ਗਿਆ। ਇਹਨਾਂ ਜਥਿਆਂ ਵਿਚ ਕੋਈ ਅਹੁਦਾ ਜਾਂ ਦਰਜਾ ਨਹੀਂ ਸੀ। ਜਥੇ ਦੇ ਹਰ ਮੈਂਬਰ ਦੀ ਹਸਤੀ ਇਕੋ ਜਿਹੀ ਸੀ ਤੇ ਸਾਰੇ ਫ਼ੈਸਲੇ ਗੁਰਮਤੇ ਰਾਹੀਂ ਹੀ ਹੁੰਦੇ ਸਨ। ਕੋਈ ਸਿੱਖ ਕਿਸੇ ਵੀ ਜਥੇ ਵਿਚ ਸ਼ਾਮਿਲ ਹੋ ਸਕਦਾ ਸੀ, ਜੇਕਰ ਉਹ ਘੋੜ-ਸਵਾਰੀ, ਤਲਵਾਰ ਚਲਾਉਣਾ ਅਤੇ ਜਿੰਦ ਪੰਥ ਦੇ ਲੇਖੇ ਲਾਉਣ ਦਾ ਪ੍ਰਣ ਕਰਦਾ ਸੀ। ਸੰਨ 1748, 29 ਮਾਰਚ ਨੂੰ ਸਰਬੱਤ ਖ਼ਾਲਸਾ ਦਾ ਅਹਿਮ ਇਕੱਠ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਹੋਇਆ। ਇਸ ਵੇਲੇ ਖ਼ਾਲਸਾ ਫ਼ੌਜਾਂ 65 ਜਥਿਆਂ ਵਿਚ, ਵੱਖ-ਵੱਖ ਇਲਾਕਿਆਂ ਵਿਚ ਵਿਚਰ ਰਹੀਆਂ ਸਨ। ਸਰਬੱਤ ਖ਼ਾਲਸਾ ਦੇ ਇਸ ਇਕੱਠ ਨੇ 65 ਜਥਿਆਂ ਨੂੰ 11 ਮਿਸਲਾਂ ਵਿਚ ਵੰਡਣ ਦਾ ਗੁਰਮਤਾ ਕੀਤਾ। ਗੁਰਮਤੇ

ਮੁਤਾਬਕ ਸ: ਕਪੂਰ ਸਿੰਘ ਜੀ ਸਰਬੱਤ ਖ਼ਾਲਸਾ ਦੇ ਜਥੇਦਾਰ ਅਤੇ ਸ: ਜੱਸਾ ਸਿੰਘ ਆਹਲੂਵਾਲੀਆ ਨੂੰ ਦਲ ਖ਼ਾਲਸਾ ਭਾਵ ਖ਼ਾਲਸਾ ਫ਼ੌਜ ਦਾ ਜਥੇਦਾਰ ਬਣਾਇਆ ਗਿਆ। ਇਹ ਵੀ ਗੁਰਮਤਾ ਕੀਤਾ ਗਿਆ ਕਿ ਸਾਲ ਵਿਚ ਦੋ ਵਾਰ ਸਰਬੱਤ ਖ਼ਾਲਸਾ ਦੇ ਇਕੱਠ ਸ੍ਰੀ ਅਕਾਲ ਤਖ਼ਤ ਸਾਹਿਬ ਉਤੇ ਹੋਇਆ ਕਰਨਗੇ। ਸਮੇਂ ਸਮੇਂ ਤੇ ਇਹ ਇਕੱਠ ਹੁੰਦੇ ਰਹੇ ਤੇ ਪੰਥ ਦੀ ਚੜ੍ਹਦੀ ਕਲਾ ਲਈ ਗੁਰਮਤੇ ਹੁੰਦੇ ਰਹੇ ਹਨ। ਇਤਿਹਾਸਕ ਹਵਾਲਿਆਂ ਅਨੁਸਾਰ ਸੰਨ 1760-61 ਤੋਂ ਪਿਛੋਂ ਦਰਬਾਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਸਮੇਤ ਹੋਰ ਧਾਰਮਿਕ ਅਸਥਾਨਾਂ ਤੇ ਅਕਾਲੀ ਸਿੰਘ ਹੀ ਕਾਬਜ਼ ਰਹੇ ਹਨ। ਬਾਬਾ ਗੁਰਬਖ਼ਸ਼ ਸਿੰਘ ਜੀ ਜੋ ਅਕਾਲ ਤਖ਼ਤ ਸਾਹਿਬ ਦੀ ਰਖਿਆ ਕਰਦੇ ਹੋਏ ਆਪਣੇ 30 ਸਾਥੀਆਂ ਸਮੇਤ ਸ਼ਹੀਦ ਹੋ ਗਏ ਸਨ, ਤੋਂ ਬਾਅਦ ਸਿਰਫ਼ ਅਕਾਲੀ ਨੈਣਾ ਸਿੰਘ ਜਾਂ ਨਰਾਇਣ ਸਿੰਘ ਦਾ ਨਾਂ ਹੀ ਆਉਂਦਾ ਹੈ ਜੋ ਮਿਸਲਾਂ ਸਮੇਂ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸੇਵਾ ਨਿਭਾਉਂਦੇ ਰਹੇ ਹਨ। 1765 ਤੋਂ ਪਿਛੋਂ ਪੰਜਾਬ ਦੀ ਧਰਤੀ ਤੇ ਖ਼ਾਲਸਾ ਰਾਜ ਸਥਾਪਤ ਹੋ ਗਿਆ ਜੋ ਸੰਨ 1849 ਤੱਕ ਕਾਇਮ ਰਿਹਾ। ਅਠਾਰ੍ਹਵੀਂ ਸਦੀ ਦੇ ਅਖ਼ੀਰਲੇ ਸਾਲਾਂ ਵਿਚ ਭਾਈ ਨੈਣਾ ਸਿੰਘ ਪ੍ਰਲੋਕ ਸਿਧਾਰ ਗਏ ਤੇ ਉਹਨਾਂ ਪਿਛੋਂ ਅਕਾਲੀ ਫੂਲਾ ਸਿੰਘ ਜੀ ਅਕਾਲੀ ਜਥੇ ਦੇ ਮੁਖੀ ਬਣ ਗਏ ਤੇ ਸੰਨ 1800 ਦੇ ਨੇੜੇ ਤੇੜੇ ਅਕਾਲੀ ਜੀ ਅੰਮ੍ਰਿਤਸਰ ਪਹੁੰਚ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਰਹਿਣ ਲੱਗ ਪਏ। ਸਿੱਖ ਰਾਜ ਦੀ ਵਾਗਡੋਰ ਮਹਾਰਾਜਾ ਰਣਜੀਤ ਸਿੰਘ ਦੇ ਹੱਥ ਵਿਚ ਸੀ। ਮਹਾਰਾਜਾ ਰਣਜੀਤ ਸਿੰਘ ਭਾਵੇਂ ਉਸ ਵਕਤ ਦਾ ਮਹਾਰਾਜਾ ਸੀ ਤੇ ਸਿੱਖਾਂ ਦਾ ਰਾਜਨੀਤਕ ਆਗੂ ਸੀ ਪਰ ਉਹ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਅਥਾਰਟੀ ਨੂੰ ਪੂਰੀ ਤਰ੍ਹਾਂ ਮੰਨਦਾ ਸੀ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਕੰਮ-ਕਾਜ ਵਿਚ ਕਦੀ ਦਖ਼ਲ-ਅੰਦਾਜ਼ੀ ਨਹੀਂ ਸੀ ਕਰਦਾ। ਇਸ ਗੱਲ ਦੇ ਪ੍ਰਤੱਖ ਸਬੂਤ ਹਨ ਕਿ ਅਕਾਲੀ ਫੂਲਾ ਸਿੰਘ ਜੀ ਵਲੋਂ ਮਹਾਰਾਜੇ ਵਲੋਂ ਕੀਤੀ ਅਵੱਗਿਆ ਤੇ ਮਹਾਰਾਜੇ ਨੂੰ ਅਕਾਲ ਤਖ਼ਤ ਤੇ ਤਲਬ ਕੀਤਾ ਤਾਂ ਮਹਾਰਾਜਾ ਉਥੇ ਪਹੁੰਚਿਆ ਅਤੇ ਸਜ਼ਾ ਲਈ ਤਿਆਰ ਹੋਇਆ। ਜੇਕਰ ਚਲਾਕ ਹੁਕਮਰਾਨ ਵਾਂਗ ਮਹਾਰਾਜਾ ਰਣਜੀਤ ਸਿੰਘ ਦੇ ਮਨ ਵਿਚ ਅਕਾਲ ਤਖ਼ਤ ਜੈਸੀ ਸੁਪਰੀਮ ਸੰਸਥਾ ਨੂੰ ਆਪਣੇ ਹਿਤਾਂ ਲਈ ਵਰਤਣ ਦੀ ਤਮੰਨਾ ਹੁੰਦੀ ਤਾਂ ਉਹ ਅਕਾਲੀ ਫੂਲਾ ਸਿੰਘ ਜਿਹੇ ਅਜ਼ਾਦ ਤਬੀਅਤ ਦੇ ਜਥੇਦਾਰ ਨੂੰ ਹਟਾ ਕੇ ਜ਼ਰੂਰ ਕਿਸੇ ਆਪਣੇ ਹੱਥ-ਠੋਕੇ ਨੂੰ ਅਕਾਲ ਤਖ਼ਤ 'ਤੇ ਬਿਠਾ ਸਕਦਾ ਸੀ, ਜਿਵੇਂ ਕਿ ਅੱਜ ਹੋ ਰਿਹਾ ਹੈ। ਜੇਕਰ ਅੱਜ ਦਾ ਜਥੇਦਾਰ ਰਾਜਸੀ ਆਗੂਆਂ ਜਾਂ ਕਿਸੇ ਖਾਸ ਅਕਾਲੀ ਦਲ ਦੇ ਪ੍ਰਧਾਨ ਜਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਦੀ ਹਾਂ ਵਿਚ ਹਾਂ ਮਿਲਾਉਣ ਤੋਂ ਇਨਕਾਰੀ ਹੋ ਜਾਏ ਤਾਂ ਉਸਨੂੰ ਕੁਝ ਘੰਟਿਆਂ ਵਿਚ ਹੀ ਉਸਦੇ ਪਦ ਤੋਂ ਅਲੱਗ ਕਰ ਦਿੱਤਾ ਜਾਂਦਾ ਹੈ। ਸੰਨ 1849 ਤੋਂ ਬਾਅਦ ਪੰਜਾਬ ਨੂੰ ਬ੍ਰਿਟਿਸ਼ ਭਾਰਤ ਵਿਚ ਮਿਲਾ ਲਿਆ ਗਿਆ। ਅੰਗ੍ਰੇਜ਼ਾਂ ਨੇ ਸਿੱਖਾਂ ਦੇ ਮਹਾਨ ਧਾਰਮਿਕ ਅਸਥਾਨਾਂ ਦਾ ਪ੍ਰਬੰਧ ਆਪਣੇ ਹੱਥ-ਠੋਕੇ ਸਰਬਰਾਹਾਂ ਨੂੰ ਸੌਂਪ ਦਿੱਤਾ ਤੇ ਇਹ ਅਕਾਲੀ ਲਹਿਰ ਦੇ ਅਰੰਭ ਤੱਕ ਚਲਦਾ ਰਿਹਾ। 12 ਅਕਤੂਬਰ ਸੰਨ 1920 ਨੂੰ ਲਗਭਗ 71 ਸਾਲ ਬਾਅਦ ਸਿੱਖਾਂ ਦਾ ਮੁੜ ਸ੍ਰੀ ਅਕਾਲ ਤਖ਼ਤ ਸਾਹਿਬ ਦੇ

ਪ੍ਰਬੰਧ 'ਤੇ ਕਬਜ਼ਾ ਹੋਇਆ। ਸ: ਤੇਜਾ ਸਿੰਘ ਭੁੱਚਰ, ਜੋ ਗੜਗੱਜ ਖ਼ਾਲਸਾ ਦੀਵਾਨ ਦੇ ਜਥੇਦਾਰ ਸਨ, ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸੇਵਾ ਸੰਭਾਲ ਦੀ ਜ਼ਿੰਮੇਵਾਰੀ ਸੌਂਪੀ ਗਈ। ਗੁਰਦੁਆਰਿਆਂ ਦਾ ਪ੍ਰਬੰਧ ਚਲਾਉਣ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹੋਂਦ ਵਿਚ ਆਈ ਤੇ ਫਿਰ ਗੁਰਦੁਆਰਾ ਐਕਟ ਬਣਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਬਣਨ ਮਗਰੋਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਇਤਿਹਾਸ ਵਿਚ ਇਕ ਨਵਾਂ ਅਧਿਆਇ ਅਰੰਭ ਹੁੰਦਾ ਹੈ। 1925 ਵਿਚ ਗੁਰਦੁਆਰਾ ਐਕਟ ਬਣਿਆ। ਗੁਰਦੁਆਰਿਆਂ ਦੇ ਪ੍ਰਬੰਧ ਲਈ ਚੋਣ ਪ੍ਰਣਾਲੀ ਹੋਂਦ ਵਿਚ ਆਈ। ਇਸ ਚੋਣ ਪ੍ਰਣਾਲੀ ਦਾ ਹੀ ਨਤੀਜਾ ਹੈ ਕਿ ਅੱਜ ਸਿੱਖ ਲੀਡਰਸ਼ਿਪ ਗੁਰਦੁਆਰਿਆਂ ਦੀ ਗੋਲਕ ਨੂੰ ਕਾਬੂ ਕਰਨ ਲਈ ਆਪਸ ਵਿਚ ਹੀ ਲੜ ਰਹੀ ਹੈ ਅਤੇ ਆਪਣੇ ਧਾਰਮਿਕ ਅਸਥਾਨਾਂ ਦੀ ਮਾਣ-ਮਰਯਾਦਾ ਦੀ ਆਪ ਹੀ ਬੇ-ਹੁਰਮਤੀ ਕਰ ਰਹੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹੋਂਦ ਵਿਚ ਆਉਣ ਤੋਂ ਅੱਜ ਤੱਕ ਜਿਥੇ ਇਸ ਦੀਆਂ ਕਈ ਪ੍ਰਾਪਤੀਆਂ ਹਨ ਉਥੇ ਸਭ ਤੋਂ ਵੱਡੀ ਘਾਟ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਉੱਚਤਾ ਨੂੰ ਕਾਇਮ ਨਾ ਰੱਖਣਾ ਕਿਹਾ ਜਾ ਸਕਦਾ ਹੈ। ਆਪਣੀ ਮਨਮਰਜ਼ੀ ਨਾਲ ਜਥੇਦਾਰਾਂ ਦੀ ਨਿਯੁਕਤੀ ਕਰਨੀ, ਆਪਣੀ ਮਰਜ਼ੀ ਮੁਤਾਬਿਕ ਆਪਣੇ ਜਾਂ ਆਪਣੀ ਪਾਰਟੀ ਦੇ ਹਿੱਤਾਂ ਲਈ ਜਥੇਦਾਰਾਂ ਨੂੰ ਵਰਤਣਾ ਤੇ ਫਿਰ ਆਪਣੀ ਮਰਜ਼ੀ ਨਾਲ ਹੀ ਬਹੁਤ ਹੀ ਘਟੀਆ ਤਰੀਕੇ ਨਾਲ ਜਥੇਦਾਰਾਂ ਨੂੰ ਉਹਨਾਂ ਦੇ ਪਦ ਤੋਂ ਵੱਖ ਕਰਨਾ ਸਿੱਖੀ ਪਰੰਪਰਾਵਾਂ ਦੀ ਤੌਹੀਨ ਤੇ ਮਹਾਨ ਤਖ਼ਤਾਂ ਦੀ ਮਾਣ-ਮਰਯਾਦਾ ਨੂੰ ਕਰਾਰੀ ਸੱਟ ਮਾਰਨ ਤੁਲ ਹੈ। ਖ਼ਾਲਸਈ ਮਰਯਾਦਾ ਅਤੇ ਪਰੰਪਰਾਵਾਂ ਅਨੁਸਾਰ ਸ੍ਰੀ ਅਕਾਲ ਤਖ਼ਤ ਸਾਹਿਬ ਸੁਤੰਤਰ ਹੈ ਤੇ ਇਹ ਖ਼ਾਲਸਾ ਪੰਥ ਅੱਗੇ ਜਵਾਬਦੇਹ ਹੈ। ਸ੍ਰੀ ਅਕਾਲ ਤਖ਼ਤ ਸਾਹਿਬ ਦਾ ਜਥੇਦਾਰ ਸਤਿਕਾਰਯੋਗ ਹਸਤੀ ਹੈ ਪਰ ਉਹ ਡਿਕਟੇਟਰ ਨਹੀਂ ਹੋ ਸਕਦਾ। ਪਿਛਲੇ 25-30 ਸਾਲਾਂ ਦੇ ਇਤਿਹਾਸ ਵੱਲ ਝਾਤ ਮਾਰੀਏ ਤਾਂ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਇਸ ਮਹਾਨ ਤਖ਼ਤ ਦੇ ਜਥੇਦਾਰ ਬਹੁਤ ਕਰਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਹੱਥ ਠੋਕੇ ਹੀ ਬਣੇ ਰਹੇ ਹਨ। ਜਿਸ ਨੇ ਵੀ ਥੋੜ੍ਹੀ ਹਿੰਮਤ ਰੱਖ ਕੇ ਰਾਜਸੀ ਆਗੂਆਂ ਦਾ ਹੁਕਮ ਮੰਨਣ ਤੋਂ ਇਨਕਾਰ ਕੀਤਾ ਉਸ ਨੂੰ ਉਸਦੀ ਪਦਵੀ ਤੋਂ ਅਲੱਗ ਕਰ ਦਿੱਤਾ ਗਿਆ। ਕਾਰਨ ਸਪੱਸ਼ਟ ਹੈ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਦੀ ਨਿਯੁਕਤੀ ਦਾ ਢੰਗ ਹੀ ਗ਼ਲਤ ਅਪਣਾ ਰਖਿਆ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਿੱਖਾਂ ਦੀ ਮਿੰਨੀ ਪਾਰਲੀਮੈਂਟ ਹੈ ਪਰ ਇਸਦਾ ਅਰਥ ਇਹ ਤਾਂ ਨਹੀਂ ਕਿ ਜਿਵੇਂ ਵੀ ਜੀਅ ਆਵੇ ਉਸੇ ਤਰ੍ਹਾਂ ਕਰ ਲਿਆ ਜਾਵੇ।

ਇਤਿਹਾਸ ਵਿਚੋਂ ਇਹ ਗੱਲ ਪਤਾ ਲਗਦੀ ਹੈ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਇਮਾਰਤ ਨੂੰ ਪਹਿਲਾਂ ਅਹਿਮਦ ਸ਼ਾਹ ਅਬਦਾਲੀ ਨੇ ਢਹਿ ਢੇਰੀ ਕੀਤਾ ਤੇ ਫਿਰ ਆਜ਼ਾਦ ਭਾਰਤ ਵਿਚ ਇੰਦਰਾ ਗਾਂਧੀ ਨੇ ਇਹ ਕੁਕਰਮ ਕਮਾਇਆ। ਇਹ ਇਮਾਰਤਾਂ ਸਿੰਘਾਂ ਨੇ ਫਿਰ ਉਸਾਰ ਲਈਆਂ ਹਨ ਤੇ ਪਹਿਲਾਂ ਤੋਂ ਸੁੰਦਰ ਬਣਾ ਦਿੱਤੀਆਂ ਹਨ ਪਰ ਅੱਜ ਜੋ

ਨੁਕਸਾਨ ਸਿੱਖ ਫ਼ਲਸਫੇ, ਸਿੱਖ ਰਹੁ-ਰੀਤਾਂ, ਸਿੱਖ ਮਰਯਾਦਾਵਾਂ ਦਾ ਇਹਨਾਂ ਅਸਥਾਨਾਂ ਤੋਂ ਹੋ ਰਿਹਾ ਹੈ ਉਸ ਲਈ ਕੌਣ ਜ਼ਿੰਮੇਵਾਰ ਹੈ ਕਦੀ ਸੋਚਿਆ ਹੈ? ਅਸਲ ਬੇਹੁਰਮਤੀ ਤਾਂ ਫ਼ਲਸਫੇ ਨੂੰ ਖਤਮ ਕਰਨਾ ਹੁੰਦੀ ਹੈ ਜੋ ਅੱਜ ਹੋ ਰਹੀ ਹੈ। ਇਹਨਾਂ ਦਾ ਜ਼ਿੰਮੇਵਾਰ ਕੌਣ ਹੈ? ਉਹ ਹਨ ਸਾਡੇ ਧਾਰਮਿਕ ਆਗੂ, ਰਾਜਸੀ ਆਗੂ ਅਤੇ ਉਹਨਾਂ ਅਖੌਤੀ ਆਗੂਆਂ ਦੇ ਹੱਥਾਂ ਵਿਚ ਖੇਡਣ ਵਾਲੇ ਇਹਨਾਂ ਮਹਾਨ ਅਸਥਾਨਾਂ ਤੇ ਬੈਠੇ ਮੁੱਖ ਸੇਵਾਦਾਰ ਜਾਂ ਜਥੇਦਾਰ। ਹਾਲਾਤ ਇਥੋਂ ਤੱਕ ਨਿੱਘਰ ਗਏ ਹਨ ਕਿ ਅੱਜ ਮਹਾਨ ਅਸਥਾਨਾਂ ਤੇ ਬੈਠੇ ਮੁੱਖ ਸੇਵਾਦਾਰ ਰਾਜਨੀਤਕ ਆਗੂਆਂ ਵਾਂਗ ਸਵੇਰੇ ਸ਼ਾਮ ਆਪਣੇ ਬਿਆਨ ਹੀ ਬਦਲ ਲੈਂਦੇ ਹਨ। ਕਾਰਨ ਸਪੱਸ਼ਟ ਹੈ ਕਿ ਇਹਨਾਂ ਅਸਥਾਨਾਂ ਤੇ ਯੋਗ ਵਿਅਕਤੀਆਂ ਨੂੰ ਨਿਯੁਕਤ ਹੀ ਨਹੀਂ ਕੀਤਾ ਜਾਂਦਾ। ਆਪਣੇ ਲਾਭ ਲਈ ਆਪਣੇ ਹੀ ਹੱਥਠੋਕੇ ਇਸ ਮਹਾਨ ਪਦ ਤੇ ਨਿਯੁਕਤ ਕੀਤੇ ਜਾ ਰਹੇ ਹਨ। ਇਸ ਲਈ ਜ਼ਰੂਰੀ ਹੈ ਕਿ ਅੱਜ ਫਿਰ ਇਹਨਾਂ ਦੀ ਨਿਯੁਕਤੀ ਲਈ ਠੀਕ ਵਿਧੀ ਵਿਧਾਨ ਅਪਣਾਇਆ ਜਾਵੇ। ਵੋਟਾਂ ਦੀ ਸਿਆਸਤ ਵਿਚ ਹਮੇਸ਼ਾ ਧੜੇਬੰਦੀ ਪੈਦਾ ਹੁੰਦੀ ਹੈ। ਵਰਤਮਾਨ ਅਕਾਲੀ ਲੀਡਰਸ਼ਿਪ ਤੇ ਸ਼੍ਰੋਮਣੀ ਕਮੇਟੀ 'ਤੇ ਕਾਬਜ਼ ਧੜੇ ਨੇ ਆਪਣੀ ਪਾਰਟੀ ਅਤੇ ਆਪਣੇ ਨਿੱਜੀ ਸੁਆਰਥਾਂ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਸਰਬੱਤ ਖ਼ਾਲਸਾ ਜੈਸੀਆਂ ਆਜ਼ਾਦ ਹਸਤੀ ਵਾਲੀਆਂ ਸੰਸਥਾਵਾਂ ਨੂੰ ਵੀ ਆਪਣੇ ਮਤਲਬ ਲਈ ਰੱਜ ਕੇ ਵਰਤਿਆ ਹੈ ਤੇ ਵਰਤਿਆ ਜਾਵੇਗਾ। ਸਾਡੇ ਲਿਖਣ ਦਾ ਭਾਵ ਕਿਸੇ ਖਾਸ ਅਕਾਲੀ ਦਲ ਜਾਂ ਰਾਜਸੀ ਆਗੂ ਜਾਂ ਤਖ਼ਤ ਤੇ ਬੈਠੇ ਜਥੇਦਾਰ ਨੂੰ ਨਿਸ਼ਾਨਾ ਬਣਾਉਣਾ ਨਹੀਂ ਸਗੋਂ ਉਸ ਨਿਜ਼ਾਮ ਵਿਚ ਸੁਧਾਰ ਕਰਨਾ ਹੈ ਜੋ ਇਸ ਵਕਤ ਕੌਮ ਨੂੰ ਵੱਡਾ ਨੁਕਸਾਨ ਪਹੁੰਚਾ ਰਿਹਾ ਹੈ।

ਯਾਦ ਰੱਖਣਾ ਚਾਹੀਦਾ ਹੈ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਦੀ ਨਿਯੁਕਤੀ ਸਮੂਹ ਸਿੱਖ ਜਗਤ ਨੂੰ ਵਿਸ਼ਵਾਸ ਵਿਚ ਲੈ ਕੇ ਜੇਕਰ ਕਿਸੇ ਵਿਧੀ-ਵਿਧਾਨ ਅਨੁਸਾਰ ਕੀਤੀ ਜਾਵੇ ਤਾਂ ਅੱਧੀਆਂ ਮੁਸ਼ਕਲਾਂ ਆਪਣੇ ਆਪ ਹੀ ਹੱਲ ਹੋ ਜਾਣਗੀਆਂ। ਸ੍ਰੀ ਅਕਾਲ ਤਖ਼ਤ ਸਾਹਿਬ ਇਕ ਗੁਰਦੁਆਰਾ ਹੀ ਨਹੀਂ ਇਹ ਇਕ ਤਖ਼ਤ ਹੈ। ਇਸ ਤਖ਼ਤ ਦੇ ਜਥੇਦਾਰ ਸਿਰਫ਼ ਤੇ ਸਿਰਫ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਅਤੇ ਪੰਜ ਪਿਆਰਿਆਂ ਦੀ ਅਗਵਾਈ ਵਿਚ ਜੁੜੇ ਖ਼ਾਲਸਾ ਪੰਥ ਅੱਗੇ ਹੀ ਜਵਾਬਦੇਹ ਹਨ ਨਾ ਕਿ ਕਿਸੇ ਖਾਸ ਰਾਜਸੀ ਆਗੂ ਜਾਂ ਅੱਜਕੱਲ੍ਹ ਉਹਨਾਂ ਨੂੰ ਨਿਯੁਕਤ ਕਰਨ ਵਾਲੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੱਗੇ। ਲੋੜ ਹੈ ਅੱਜ ਫਿਰ ਸਰਬੱਤ ਖ਼ਾਲਸੇ ਦੀ ਪਰੰਪਰਾ ਨੂੰ ਸੁਰਜੀਤ ਕਰਨ ਦੀ ਪਰ ਇਸਦੀ ਰੂਪ ਰੇਖਾ ਉਹਨਾਂ ਇਕੱਠਾਂ ਵਰਗੀ ਨਹੀਂ ਹੋਣੀ ਚਾਹੀਦੀ ਜਿਹੜੀ ਪਿਛਲੇ ਕੁਝ ਸਾਲਾਂ ਵਿਚ ਹੁੰਦੀ ਰਹੀ ਹੈ। ਇਸ ਮਹਾਨ ਸੰਸਥਾ ਦੀ ਸਰਬਉੱਚਤਾ ਤਾਂ ਹੀ ਕਾਇਮ ਰੱਖੀ ਜਾ ਸਕਦੀ ਹੈ ਜੇਕਰ ਇਹਨਾਂ ਦੀਆਂ ਪਦਵੀਆਂ ਤੇ ਉੱਚੇ-ਸੁੱਚੇ ਜੀਵਨ ਵਾਲੇ ਗੁਰਸਿੱਖ ਹੀ ਨਿਯੁਕਤ ਹੋਣਗੇ। **"ਤਖਤਿ ਬਹੈ ਤਖਤੈ ਕੀ ਲਾਇਕ"** ॥ *(੧੦੩੯)* ਗੁਰੂ ਬਾਬੇ ਦਾ ਸੁਨਹਿਰੀ ਉਪਦੇਸ਼ ਹੈ।



# ਜੀਉ ਅਤੇ ਜਿਊਣ ਦਿਉ

ਪੰਥਕ ਸਰਗਰਮੀਆਂ ਦੇ ਕੇਂਦਰ ਸ੍ਰੀ ਅੰਮ੍ਰਿਤਸਰ ਸ਼ਹਿਰ ਵਿਖੇ ਵਿਸ਼ਵ ਹਿੰਦੂ ਪ੍ਰੀਸ਼ਦ ਵਲੋਂ ਹਿੰਦੂਤੱਵ ਦਾ ਢੰਡੋਰਾ ਦੇਣ ਲਈ 26 ਤੋਂ 28 ਜੂਨ ਤੱਕ ਤਿੰਨ ਦਿਨਾਂ ਰਾਸ਼ਟਰੀ ਸੰਮੇਲਨ ਕੀਤਾ ਗਿਆ। ਸੰਮੇਲਨ ਕਰਨ ਦਾ ਅਧਿਕਾਰ ਹਰ ਸੰਸਥਾ ਕੋਲ ਹੈ, ਇਸ ਤੇ ਕਿਸੇ ਨੂੰ ਕੋਈ ਇਤਰਾਜ਼ ਵੀ ਨਹੀਂ ਹੈ ਪਰ ਜਿਸ ਤਰ੍ਹਾਂ ਇਸ ਸੰਮੇਲਨ ਅੰਦਰ ਵਿਸ਼ਵ ਹਿੰਦੂ ਪ੍ਰੀਸ਼ਦ ਦੇ ਜਨਰਲ ਸਕੱਤਰ ਪ੍ਰਵੀਨ ਤੋਗੜੀਆ ਅਤੇ ਇਸ ਦੇ ਹੋਰ ਆਗੂਆਂ ਵਲੋਂ ਸਿੱਖ ਧਰਮ ਅਤੇ ਇਸ ਦੇ ਸਿਧਾਂਤਾਂ ਵਿਚ ਦਖ਼ਲ-ਅੰਦਾਜ਼ੀ ਕੀਤੀ ਗਈ ਉਸ ਨੇ ਸਿੱਖ ਮਾਨਸਿਕਤਾ ਨੂੰ ਗਹਿਰੀ ਸੱਟ ਮਾਰੀ ਹੈ। ਇਸ ਪ੍ਰੀਸ਼ਦ ਦਾ ਇਕੋ-ਇਕ ਨਿਸ਼ਾਨਾ ਭਾਰਤ ਨੂੰ ਹਿੰਦੂ ਰਾਸ਼ਟਰ ਬਣਾਉਣਾ ਹੈ ਇਸ ਕਰਕੇ ਹੀ ਸ੍ਰੀ ਪ੍ਰਵੀਨ ਤੋਗੜੀਆ ਨੇ ਆਪਣੀ ਹਿੰਦੂਤੱਵ ਨਾਲ ਭਰੀ ਮਾਨਸਿਕਤਾ ਨਾਲ ਇਹ ਬਿਆਨ ਜਾਰੀ ਕੀਤਾ ਕਿ ਹਿੰਦੁਸਤਾਨ ਵਿਚ ਜਨਮ ਲੈਣ ਵਾਲਾ ਹਰ ਭਾਰਤੀ ਹਿੰਦੂ ਹੈ। ਇਥੇ ਹੀ ਬਸ ਨਹੀਂ, ਸਿੱਖ ਕੌਮ ਸੰਬੰਧੀ ਦਿੱਤੇ ਬਿਆਨ ਵਿਚ ਇਹ ਗੱਲ ਕਹੀ ਗਈ ਕਿ ਸਿੱਖ, ਹਿੰਦੂ ਕੌਮ ਦਾ ਸ਼ਸਤਰਧਾਰੀ ਵਿੰਗ ਹੈ ਜੋ ਹਿੰਦੂਆਂ ਦੀ ਰੱਖਿਆ ਲਈ ਬਣਾਇਆ ਗਿਆ ਹੈ। ਸਿੱਖ ਕੌਮ ਦੇ ਇਸ਼ਟ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਾਰੇ ਦਿੱਤੇ ਬਿਆਨ ਵਿਚ ਇਹ ਗੱਲ ਕਹੀ ਗਈ ਕਿ ਵਿਸ਼ਵ ਹਿੰਦੂ ਪ੍ਰੀਸ਼ਦ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਮੰਦਰਾਂ ਵਿਚ ਕਰੇਗੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਤਸਵੀਰ ਜਾਂ ਬੁੱਤ, ਰਾਮ ਮੰਦਰ ਸਮੇਤ, ਵੱਖ-ਵੱਖ ਮੰਦਰਾਂ ਵਿਚ ਲਗਾਏਗੀ। ਵਿਸ਼ਵ ਹਿੰਦੂ ਪ੍ਰੀਸ਼ਦ ਦੇ ਨੇਤਾਵਾਂ ਵਲੋਂ ਕੀਤੀ ਇਸ ਬਿਆਨਬਾਜ਼ੀ ਨੇ ਸਿੱਖ ਹਿਰਦਿਆਂ ਨੂੰ ਵਲੂੰਧਰ ਕੇ ਰੱਖ ਦਿੱਤਾ ਹੈ। ਇਹਨਾਂ ਨੇਤਾਵਾਂ ਵਲੋਂ ਕੀਤੀਆਂ ਇਨ੍ਹਾਂ ਸ਼ਰਾਰਤਪੂਰਣ ਹਰਕਤਾਂ ਦਾ ਨਤੀਜਾ ਬਹੁਤ ਭਿਆਨਕ ਹੋ ਸਕਦਾ ਹੈ ਅਤੇ ਇਹ ਫਿਰ ਦੇਸ਼ ਦੇ ਅਮਨ ਤੇ ਸ਼ਾਂਤੀ ਲਈ ਵੀ ਖ਼ਤਰਨਾਕ ਸਿੱਧ ਹੋ ਸਕਦੀਆਂ ਹਨ। ਸਿੱਖ ਆਗੂਆਂ ਅਤੇ ਸਿੱਖ ਸੰਸਥਾਵਾਂ ਵਲੋਂ ਉਪਰੋਕਤ ਆਗੂਆਂ ਦੇ ਇਹਨਾਂ ਬਿਆਨਾਂ ਦੀ ਭਰਪੂਰ ਨਿਖੇਧੀ ਕੀਤੀ ਗਈ ਤੇ ਇਸ ਦੇ ਵਿਰੋਧ ਵਿਚ ਰੋਸ-ਮੁਜ਼ਾਹਰੇ ਵੀ ਕੀਤੇ ਗਏ।

ਸਿੱਖ ਧਰਮ ਸਰਬੱਤ ਦਾ ਭਲਾ ਮੰਗਣ ਵਾਲਾ ਧਰਮ ਹੈ। ਇਹ ਦੇਸ਼ ਕਾਲ ਦੀਆਂ ਹੱਦਾਂ ਨੂੰ ਵੀ ਨਹੀਂ ਮੰਨਦਾ ਤੇ ਨਾ ਹੀ ਕਿਸੇ ਨਾਲ ਨਫ਼ਰਤ ਕਰਦਾ ਹੈ। ਪਰ ਧਾਰਮਿਕ ਰਹੁ-ਰੀਤਾਂ, ਰਸਮੋ-ਰਿਵਾਜ, ਸ਼ਕਲ-ਸੂਰਤ, ਖਾਣ-ਪੀਣ, ਇਸ਼ਟ-ਉਪਾਸਨਾ ਅਲੱਗ ਹੋਣ ਕਰਕੇ ਇਹ ਸੰਸਾਰ ਦੀਆਂ ਸਾਰੀਆਂ ਹੀ ਕੌਮਾਂ ਨਾਲੋਂ ਆਪਣੀ ਵੱਖਰੀ ਹੋਂਦ ਰੱਖਦਾ ਹੈ ਤੇ ਖਾਸ ਕਰਕੇ ਇਹ ਨਿਰਾਲਾ ਤੇ ਨਵੀਨ ਧਰਮ ਪ੍ਰਚਲਿਤ ਹਿੰਦੂ ਧਰਮ ਤੋਂ ਬਿਲਕੁਲ ਹੀ ਵੱਖਰਾ ਹੈ। ਗੁਰੂ ਅਰਜਨ ਦੇਵ ਜੀ ਨੇ ਇਸ ਵਿਚਾਰ ਦੀ ਪੁਸ਼ਟੀ ਭੈਰਉ ਰਾਗ ਵਿਚ ਸ਼ਬਦ ਉਚਾਰ ਕੇ ਕੀਤੀ ਹੈ :

**ਨਾ ਹਮ ਹਿੰਦੂ ਨ ਮੁਸਲਮਾਨ ॥** *(੧੧੩੬)*

ਇਹ ਗੱਲ ਵੀ ਯਾਦ ਰੱਖਣ ਵਾਲੀ ਹੈ ਕਿ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਹਨਾਂ ਹੀ ਭਗਤਾਂ ਤੇ ਗੁਰਸਿੱਖਾਂ ਦੀ ਬਾਣੀ ਦਰਜ ਕੀਤੀ ਗਈ ਹੈ ਜਿਹਨਾਂ ਦੀ ਵਿਚਾਰਧਾਰਾ ਗੁਰੂ ਸਾਹਿਬਾਨ ਦੀ ਵਿਚਾਰਧਾਰਾ ਨਾਲ ਬਿਲਕੁਲ ਮੇਲ ਖਾਂਦੀ ਸੀ। ਬਹੁਤ

ਸਾਰੇ ਹੋਰ ਵਿਦਵਾਨ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਸਮੇਂ ਆਪਣੀਆਂ ਰਚਨਾਵਾਂ ਲੈ ਕੇ ਆਏ ਸਨ ਪਰ ਉਹਨਾਂ ਦੀਆਂ ਰਚਨਾਵਾਂ ਗੁਰੂ ਸ਼ਬਦ ਦੇ ਸਿਧਾਂਤ ਨਾਲ ਮੇਲ ਨਾ ਖਾਂਦੀਆਂ ਹੋਣ ਕਰਕੇ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਨਹੀਂ ਕੀਤੀਆਂ ਗਈਆਂ ਸਨ। 15 ਭਗਤ ਜਿਹਨਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤੀ ਗਈ ਹੈ, ਵਿਚੋਂ ਆਕਾਰ ਦੇ ਲਿਹਾਜ਼ ਨਾਲ ਭਗਤ ਕਬੀਰ ਜੀ ਦੀ ਬਾਣੀ ਸਾਰੇ ਭਗਤਾਂ ਤੋਂ ਜ਼ਿਆਦਾ ਹੈ। ਭਗਤ ਕਬੀਰ ਜੀ ਵੀ ਸਿੱਖ ਮੱਤ ਦੇ ਨਿਆਰਾ ਹੋਣ ਦੀ ਹਾਮੀ ਇਹਨਾਂ ਸ਼ਬਦਾਂ ਰਾਹੀਂ ਕਰ ਰਹੇ ਹਨ :

**ਹਮਰਾ ਝਗਰਾ ਰਹਾ ਨ ਕੋਊ ॥ ਪੰਡਿਤ ਮੁਲਾਂ ਛਾਡੇ ਦੋਊ ॥**

... ... ...

**ਪੰਡਿਤ ਮੁਲਾਂ ਜੋ ਲਿਖਿ ਦੀਆ ॥ ਛਾਡਿ ਚਲੇ ਹਮ ਕਛੂ ਨ ਲੀਆ ॥**

*(ਭੈਰਉ ਕਬੀਰ ਜੀ, ੧੧੫੮)*

ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਇਤਨੀ ਸਪੱਸ਼ਟ ਵਿਚਾਰਧਾਰਾ ਹੋਣ ਦੇ ਬਾਵਜੂਦ ਵੀ ਇਹ ਵਿਸ਼ਵ ਹਿੰਦੂ ਪ੍ਰੀਸ਼ਦ ਦੇ ਆਗੂ ਸਿੱਖਾਂ ਨੂੰ ਹਿੰਦੂ ਧਰਮ ਦਾ ਇਕ ਹਿੱਸਾ ਹੀ ਕਹੀ ਜਾ ਰਹੇ ਹਨ। ਭਾਰਤ ਇਕ ਧਰਮ ਨਿਰਪੱਖ ਦੇਸ਼ ਹੈ। ਹਰ ਕਿਸੇ ਨੂੰ ਖੁਲ੍ਹ ਹੈ ਕਿ ਉਹ ਆਪਣੀ ਮਰਜ਼ੀ ਅਨੁਸਾਰ ਆਪੋ-ਆਪਣੇ ਧਰਮ ਵਿਚ ਪ੍ਰਪੱਕ ਅਕੀਦਾ ਰੱਖੇ ਪਰ ਕਿਸੇ ਉੱਤੇ ਜਬਰੀ ਆਪਣਾ ਧਰਮ ਠੋਸਣਾ ਜਿਥੇ ਇਹ ਧਾਰਮਿਕ ਮਰਯਾਦਾ ਦੇ ਉਲਟ ਹੈ ਉਥੇ ਗ਼ੈਰ-ਸੰਵਿਧਾਨਿਕ ਤੇ ਗ਼ੈਰ-ਕਾਨੂੰਨੀ ਵੀ ਹੈ। ਇਹਨਾਂ ਨੇਤਾਵਾਂ ਵਲੋਂ ਇਹ ਕਹੀ ਜਾਣਾ ਕਿ ਸਿੱਖ ਕੌਮ ਹਿੰਦੂ ਕੌਮ ਦੀ ਸ਼ਸਤਰਧਾਰੀ ਫ਼ੌਜ (Armed Forces) ਹੈ ਬਿਲਕੁਲ ਹੀ ਗ਼ੈਰ-ਵਾਜਬ ਤੇ ਗੈਰ- ਸੰਵਿਧਾਨਿਕ ਹੈ। ਪ੍ਰੀਸ਼ਦ ਦੇ ਇਹਨਾਂ ਆਗੂਆਂ ਵਲੋਂ ਭਾਰਤ ਨੂੰ ਹਿੰਦੂ ਰਾਸ਼ਟਰ ਬਣਾਉਣ ਦੀ ਗੱਲ ਤਾਂ ਹਰ ਵੇਲੇ ਹੀ ਕਹੀ ਜਾਂਦੀ ਹੈ। ਇਕ ਦੇਸ਼ ਵਿਚ ਹੀ ਕੋਈ ਹੋਰ ਕੌਮ ਦਾ ਆਗੂ ਜੇਕਰ ਆਪਣੀ ਇਸ ਤਰ੍ਹਾਂ ਦੀ ਮੰਗ ਜ਼ਾਹਰ ਕਰੇ ਤਾਂ ਉਸ ਨੂੰ ਜੇਲ੍ਹ ਦੀਆਂ ਕਾਲ ਕੋਠੜੀਆਂ ਅੰਦਰ ਬੰਦ ਕਰ ਦਿੱਤਾ ਜਾਂਦਾ ਹੈ ਪਰ ਹਿੰਦੂ ਰਾਸ਼ਟਰ ਦੀ ਮੰਗ ਕਰਨ ਵਾਲਿਆਂ ਨੂੰ ਕਿਸੇ ਤਰ੍ਹਾਂ ਦੀ ਕੋਈ ਪਾਬੰਦੀ ਨਹੀਂ, ਇਹ ਕਿਉਂ? ਸੋਚਣ ਦਾ ਵਿਸ਼ਾ ਹੈ। ਇਹਨਾਂ ਨੇਤਾਵਾਂ ਵਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਮੰਦਰਾਂ ਵਿਚ ਕਰਨ ਬਾਰੇ ਦਿੱਤਾ ਬਿਆਨ ਤਾਂ ਬਿਲਕੁਲ ਹੀ ਅਕਲ ਤੋਂ ਕੋਰਾ ਜਾਪਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਅੰਦਰ ਮੂਰਤੀ ਪੂਜਾ ਨੂੰ ਫੋਕਟ ਕਰਮ ਦੱਸਿਆ ਗਿਆ ਹੈ ਪਰ ਹਿੰਦੂ ਮੱਤ ਵਿਚ ਮੂਰਤੀਆਂ ਆਮ ਪੂਜਣ ਦਾ ਵਿਧਾਨ ਹੈ। ਜਿਸ ਅਸਥਾਨ ਤੇ ਗੁਰਬਾਣੀ ਦੇ ਸਿਧਾਂਤਾਂ ਦੀ ਮੂਲੋਂ ਹੀ ਉਲੰਘਣਾ ਹੋਵੇ, ਜਾਂ ਕੀਤੀ ਜਾ ਰਹੀ ਹੋਵੇ ਉਸ ਅਸਥਾਨ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਨਹੀਂ ਕੀਤਾ ਜਾ ਸਕਦਾ। ਕਈ ਭੁੱਲੜ ਵਿਅਕਤੀ ਜਾਣ ਬੁੱਝ ਕੇ ਇਹ ਕਹਿੰਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪੂਜਾ ਵੀ ਪੱਥਰ ਪੂਜਾ ਵਾਂਗ ਬੁੱਤ ਪ੍ਰਸਤੀ ਹੀ ਹੈ। ਜਿਵੇਂ ਮੂਰਤੀਆਂ ਨੂੰ ਭੋਗ ਲਵਾਇਆ ਜਾਂਦਾ ਹੈ ਇਵੇਂ ਹੀ ਸਿੱਖ ਕਟੋਰੇ ਵਿਚ ਕੜਾਹ ਪ੍ਰਸ਼ਾਦਿ ਰੱਖ ਕੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਭੋਗ ਲਵਾਉਂਦੇ ਹਨ। ਐਸੇ ਅਕਲ ਤੋਂ ਕੋਰੇ ਜਾਣ-ਬੁੱਝ ਕੇ ਮਚਲੇ ਹੋਏ ਅਨਮਤੀਆਂ ਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਸਿੱਖ ਕਾਗਜ਼, ਸਿਆਹੀ, ਰੁਮਾਲੇ ਜਾਂ ਪਾਲਕੀ ਦੀ ਪੂਜਾ ਨਹੀਂ ਕਰਦੇ ਸਗੋਂ ਇਸ ਅੰਦਰ ਲਿਖੇ

ਸ਼ਬਦ ਗੁਰੂ ਦੀ ਪੂਜਾ ਕਰਦੇ ਹਨ। ਗੁਰੂ ਗ੍ਰੰਥ ਸਾਹਿਬ ਸਿੱਖਾਂ ਦਾ ਸ਼ਬਦ ਰੂਪੀ ਜੋਤ-ਗੁਰੂ ਹੈ, ਜਿਸ ਨੂੰ ਖਾਣ-ਪੀਣ ਜਾਂ ਕਿਸੇ ਹੋਰ ਪਦਾਰਥ ਦੀ ਬਿਲਕੁਲ ਹੀ ਲੋੜ ਨਹੀਂ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹੇਠਾਂ ਕਟੋਰੇ ਵਿਚ ਪਾ ਕੇ ਜੋ ਕੜਾਹ ਪ੍ਰਸ਼ਾਦਿ ਰੱਖਿਆ ਜਾਂਦਾ ਹੈ, ਉਹ ਤਾਬਿਆ ਬੈਠੇ ਗ੍ਰੰਥੀ ਸਿੰਘ ਵਾਸਤੇ ਹੁੰਦਾ ਹੈ ਤਾਂ ਕਿ ਉਹ ਸੇਵਾ ਤੋਂ ਵਿਹਲਾ ਹੋ ਕੇ ਛਕ ਸਕੇ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਨਮੁਖ ਜੋ ਪੰਥ ਪ੍ਰਵਾਨਿਤ ਅਰਦਾਸ ਕੀਤੀ ਜਾਂਦੀ ਹੈ, ਵਿਚ ਵੀ ਇਹ ਸ਼ਬਦ ਵਰਤੇ ਜਾਂਦੇ ਹਨ ਕਿ ਕੜਾਹ ਪ੍ਰਸ਼ਾਦਿ ਦੀ ਦੇਗ ਆਪ ਜੀ ਦੇ ਦਰ ਪ੍ਰਵਾਨ ਹੋਵੇ, ਇਹ ਨਹੀਂ ਕਿਹਾ ਜਾਂਦਾ ਕਿ ਆਪ ਨੂੰ ਭੋਗ ਲੱਗੇ।

ਅਸਲ ਵਿਚ ਵਿਸ਼ਵ ਹਿੰਦੂ ਪ੍ਰੀਸ਼ਦ ਦੇ ਆਗੂ ਭਾਰਤ ਨੂੰ ਹਿੰਦੂ ਰਾਸ਼ਟਰ ਮੰਨ ਕੇ ਕਸ਼ਮੀਰ ਤੋਂ ਕੰਨਿਆ ਕੁਮਾਰੀ ਤੱਕ ਦੇ ਸਾਰੇ ਇਲਾਕੇ ਨੂੰ ਆਪਣੀ ਨਿੱਜੀ ਜਗੀਰ ਸਮਝਦੇ ਹਨ ਤੇ ਉਹਨਾਂ ਦੀ ਧਾਰਨਾ ਹੈ ਕਿ ਭਾਰਤੀ ਉਪ-ਮਹਾਂਦੀਪ ਵਿਚ ਰਹਿਣ ਦਾ ਹੱਕ ਕੇਵਲ ਉਸੇ ਨੂੰ ਹੀ ਹੈ ਜੋ ਇਹਨਾਂ ਫਿਰਕੂ ਆਗੂਆਂ ਦੀ ਹਾਂ ਵਿਚ ਹਾਂ ਮਿਲਾਉਣ ਵਾਲਾ ਹੋਵੇ, ਆਪਣੀ ਵੱਖਰੀ ਹੋਂਦ ਰੱਖਣ ਵਾਲਾ ਵਿਅਕਤੀ ਜਾਂ ਧਰਮ ਇਹਨਾਂ ਆਗੂਆਂ ਦੀਆਂ ਫਿਰਕੂ ਤੇ ਤੰਗ ਅੱਖਾਂ ਨੂੰ ਭਾਉਂਦਾ ਨਹੀਂ ਹੈ। ਇਹਨਾਂ ਆਗੂਆਂ ਦੀ ਸਿੱਖਾਂ ਪ੍ਰਤੀ ਵੀ ਇਹੋ ਹੀ ਸੋਚ ਕੰਮ ਕਰ ਰਹੀ ਹੈ ਕਿ ਸਿੱਖ ਕੌਮ ਕੇਵਲ ਇਹਨਾਂ ਦੀ ਸੇਵਾ ਤੇ ਰਾਖੀ ਵਾਸਤੇ ਹੀ ਪੈਦਾ ਕੀਤੀ ਗਈ ਸੀ ਤੇ ਹੁਣ ਇਸ ਦੀ ਬਹੁਤੀ ਲੋੜ ਨਹੀਂ ਰਹਿ ਗਈ ਕਿਉਂਕਿ ਇਹ ਸਮਝਦੇ ਹਨ ਕਿ ਹੁਣ ਇਹ ਆਪਣੀ ਰਾਖੀ ਆਪ ਕਰ ਸਕਦੇ ਹਨ ਜਾਂ ਆਪਣੀ ਰਾਖੀ ਕਰਨ ਜੋਗੇ ਹੋ ਗਏ ਹਨ। ਹਾਸਾ ਆਉਂਦਾ ਹੈ ਇਹਨਾਂ ਨੇਤਾਵਾਂ ਦੇ ਬਿਆਨਾਂ 'ਤੇ, ਇਹਨਾਂ ਨੂੰ ਬਿਆਨ ਦੇਣ ਤੋਂ ਪਹਿਲਾਂ ਆਪਣੀ ਮੰਜੀ ਹੇਠ ਸੋਟਾ ਮਾਰ ਕੇ ਜ਼ਰੂਰ ਦੇਖ ਲੈਣਾ ਚਾਹੀਦਾ ਹੈ ਕਿ ਕਿਸੇ ਹੋਰ ਮਜ਼ਹਬ ਦੀ ਗੱਲ ਕਰਨ ਤੋਂ ਪਹਿਲਾਂ ਇਹ ਤਾਂ ਦੇਖ ਲਉ ਜਿਸ ਮਜ਼ਹਬ ਨੂੰ ਤੁਸੀਂ ਰਾਸ਼ਟਰੀ ਮਜ਼ਹਬ ਬਣਾਉਣਾ ਲੋਚਦੇ ਹੋ ਉਸਦੀ ਆਪਣੀ ਰੂਪ-ਰੇਖਾ ਤਾਂ ਅਜੇ ਤੱਕ ਉਲੀਕੀ ਨਹੀਂ ਜਾ ਸਕੀ। ਤੁਹਾਡਾ ਆਪਣਾ ਫਿਰਕਾ ਇਤਿਹਾਸ ਵਿਚ ਕਦੇ ਵੀ ਇਕ ਕੌਮ ਹੋ ਕੇ ਨਹੀਂ ਵਿਚਰਿਆ ਤੇ ਵਕਤੀ ਕੀਤੀ ਹੋਈ ਗੰਢ ਤਰੁੱਪ ਅਜੇ ਵੀ ਗੋਤੇ ਖਾ ਰਹੀ ਹੈ।

ਕੁਝ ਸਾਲ ਪਹਿਲਾਂ ਕਲਕੱਤੇ ਵਿਚ ਹਿੰਦੂ ਮਤ ਦੀ ਪਰਿਭਾਸ਼ਾ ਉਲੀਕਣ ਵਾਸਤੇ ਇਕ ਕਾਨਫਰੰਸ ਸੱਦੀ ਗਈ ਸੀ, ਜਿਸ ਵਿਚ ਡਾ: ਰਾਧਾ ਕ੍ਰਿਸ਼ਨਨ ਤੋਂ ਇਲਾਵਾ ਕਈ ਪ੍ਰਸਿੱਧ ਹਿੰਦੂ ਲੀਡਰ ਇਕੱਠੇ ਹੋਏ ਸਨ। ਉਹਨਾਂ ਦੀਆਂ ਹਜ਼ਾਰਾਂ ਕੋਸ਼ਿਸ਼ਾਂ ਦੇ ਬਾਵਜੂਦ ਵੀ ਹਿੰਦੂ ਮੱਤ ਦੀ ਇਕ ਪ੍ਰਮਾਣਿਤ ਪਰਿਭਾਸ਼ਾ ਉਲੀਕੀ ਨਹੀਂ ਜਾ ਸਕੀ ਅਤੇ ਅੰਤ ਇਹ ਹੀ ਫ਼ੈਸਲਾ ਹੋਇਆ ਕਿ ਜੋ ਕੋਈ ਵਰਣ ਆਸ਼ਰਮ ਧਰਮ ਵਿਚ ਯਕੀਨ ਰੱਖਦਾ ਹੈ ਉਹ ਹਿੰਦੂ ਕਹਿਲਾਣ ਦਾ ਹੱਕ ਰੱਖਦਾ ਹੈ। ਪ੍ਰਸਿੱਧ ਲੇਖਕ ਤੇ ਚਿੰਤਕ ਨਿਰਾਦ ਚੌਧਰੀ ਜੋ ਕਿ ਆਪ ਇਸੇ ਹੀ ਕੌਮ ਨਾਲ ਸੰਬੰਧ ਰੱਖਦਾ ਹੈ ਆਪਣੀ ਇਕ ਪੁਸਤਕ ਵਿਚ ਲਿਖਦਾ ਹੈ ਕਿ 'ਹਿੰਦੂ ਕਦੇ ਵੀ ਇਕ ਕੌਮ ਨਹੀਂ ਸਨ ਤੇ ਨਾ ਹੀ ਹਨ। ਭਾਰਤ ਦਾ ਲੰਬਾ ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਭਾਰਤੀ ਉਪ-ਮਹਾਂਦੀਪ ਵਿਚ ਸ਼ੁਰੂ ਤੋਂ ਲੈ ਕੇ ਹੁਣ ਤੱਕ ਕਈ ਪ੍ਰਕਾਰ ਦੇ ਫਿਰਕੇ ਆਪੋ-ਆਪਣੇ ਰਾਜ ਬਣਾ ਕੇ ਰਹਿੰਦੇ ਆਏ ਹਨ, ਜੋ ਹਮੇਸ਼ਾ ਹੀ ਆਪਸ ਵਿਚ ਲੜਦੇ ਰਹੇ ਹਨ ਅਤੇ ਉਹਨਾਂ ਵਿਚ ਉਹ ਭਾਵਨਾ ਕਦੇ ਵੀ ਪੈਦਾ ਨਹੀਂ ਹੋ ਸਕੀ ਜੋ ਇਕ ਕੌਮ ਦਾ ਮੁੱਢਲਾ ਅਤੇ ਮਹੱਤਵਪੂਰਨ ਅੰਗ ਹੁੰਦੀ ਹੈ।'

ਸਿੱਖ ਕੌਮ ਨੂੰ ਹਿੰਦੂ ਧਰਮ ਦਾ ਅੰਗ ਕਹਿਣ ਵਾਲਿਓ ਯਾਦ ਰੱਖੋ, ਸਿੱਖ ਕੌਮ ਦਾ ਆਪਣਾ ਵੱਖਰਾ ਤੇ ਨਿਆਰਾ ਆਜ਼ਾਦ ਮਜ਼ਹਬ ਹੈ ਜਿਸ ਦੀ ਨੀਂਹ ਪੰਦਰਵੀਂ ਸਦੀ ਵਿਚ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰੱਖੀ ਸੀ। 230 ਸਾਲ ਦੀ ਘਾਲਣਾ ਤੋਂ ਬਾਅਦ ਇਸ ਮਜ਼ਹਬ ਦੀ ਮੁਕੰਮਲ ਸੂਰਤ ਸੰਨ 1699 ਈ: ਵਿਚ ਅਨੰਦਪੁਰ ਸਾਹਿਬ ਵਿਖੇ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਨ ਤੋਂ ਬਾਅਦ ਖ਼ਾਲਸੇ ਦੇ ਰੂਪ ਵਿਚ ਸੰਸਾਰ ਦੇ ਸਾਹਮਣੇ ਪ੍ਰਗਟ ਹੋਈ।

ਸਿੱਖ ਗੁਰੂ ਸਾਹਿਬਾਨ ਨੇ ਜੋ ਗੁਣ ਸਿੱਖ ਕੌਮ ਨੂੰ ਵਿਰਸੇ ਵਿਚ ਦਿੱਤੇ ਹਨ ਤੇ ਜਿਨ੍ਹਾਂ ਦੇ ਆਧਾਰ 'ਤੇ ਸਿੱਖ ਕੌਮ ਨੂੰ ਦੁਨੀਆਂ ਦੀ ਇਕ ਸੰਪੂਰਨ ਅਤੇ ਮੁਕੰਮਲ ਕੌਮ ਕਿਹਾ ਜਾ ਸਕਦਾ ਹੈ, ਉਨ੍ਹਾਂ ਵਿਚੋਂ ਕੁਝ ਕੁ ਗੁਣ ਇਸ ਪ੍ਰਕਾਰ ਹਨ :

1. ਹਰ ਸਿੱਖ ਨਰ, ਨਾਰੀ ਦਾ ਨਾਂ ਇਕੋ ਜਿਹਾ ਹੈ, ਸਿੰਘ ਅਤੇ ਕੌਰ।
2. ਹਰ ਸਿੰਘ ਆਪਣੇ ਆਪ ਨੂੰ ਇਕ ਸਾਂਝੇ ਪਰਿਵਾਰ ਦਾ ਮੈਂਬਰ ਸਮਝਦਾ ਹੈ ਜਿਸ ਦਾ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਮਾਤਾ ਸਾਹਿਬ ਕੌਰ ਜੀ ਹੈ।
3. ਹਰ ਸਿੰਘ ਦੀ ਸ਼ਕਲ ਸੂਰਤ ਇਕੋ ਜਿਹੀ ਹੈ, ਜੋ ਲੱਖਾਂ ਵਿਚ ਵੀ ਪਛਾਣੀ ਜਾ ਸਕਦੀ ਹੈ।
4. ਹਰ ਸਿੱਖ ਭਾਵੇਂ ਕਿਤੇ ਵੀ ਹੋਵੇ, ਇਕ ਦੂਜੇ ਨੂੰ ਮਿਲਣ ਲੱਗਿਆਂ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ' ਬੁਲਾਉਂਦਾ ਹੈ।
5. ਹਰ ਸਿੱਖ ਆਪਣੇ ਹਰ ਗੁਰ ਭਾਈ ਦਾ ਭਲਾ, ਭਾਵੇਂ ਉਹ ਕੋਹਾਂ ਮੀਲ ਦੂਰ ਬੈਠਾ ਹੋਵੇ, ਆਪਣੀ ਨਿਤ ਦੀ ਅਰਦਾਸ ਵਿਚ ਇੰਜ ਮੰਗਦਾ ਹੈ : "ਜਹਾਂ ਜਹਾਂ ਖ਼ਾਲਸਾ ਜੀ ਸਾਹਿਬ, ਤਹਾਂ ਤਹਾਂ ਰਛਿਆ ਰਿਆਇਤ।"
6. ਇਸੇ ਤਰ੍ਹਾਂ ਆਪਣੇ ਸਮੁੱਚੇ ਵਿਰਸੇ ਦੀ ਸੰਭਾਲ ਅਤੇ ਵਿਕਸਤਤਾ ਦਾ ਇਰਾਦਾ ਹਰ ਸਿੱਖ ਆਪਣੀ ਅਰਦਾਸ ਵਿਚ ਇਉਂ ਪ੍ਰਗਟਾਉਂਦਾ ਹੈ :
   **ਚੌਕੀਆਂ, ਝੰਡੇ, ਬੁੰਗੇ ਜੁਗੋ ਜੁਗੋ ਅਟੱਲ ॥**

ਇਨ੍ਹਾਂ ਤੱਥਾਂ ਦੀ ਰੋਸ਼ਨੀ ਵਿਚ ਕੋਈ ਮੂਰਖ ਜਾਂ ਮੂੜ੍ਹ ਹੀ ਸਿੱਖ ਕੌਮ ਦੀ ਅੱਡਰੀ ਹੈਸੀਅਤ ਝੁਠਲਾਉਣ ਦਾ ਯਤਨ ਕਰ ਸਕਦਾ ਹੈ। ਅਸਲੀਅਤ ਤਾਂ ਇਹ ਹੈ ਕਿ ਸਿੱਖ ਮੱਤ ਸ਼ੁਰੂ ਤੋਂ ਹੀ ਵਰਨ-ਆਸ਼ਰਮ, ਕਰਮ-ਕਾਂਡ, ਊਚ-ਨੀਚ ਅਤੇ ਦੇਵੀ-ਪੂਜਾ ਅਤੇ ਹੋਰ ਹਿੰਦੂ ਰਹੁ-ਰੀਤਾਂ ਨੂੰ ਨਹੀਂ ਮੰਨਦਾ ਸੀ ਇਸ ਲਈ ਇਥੋਂ ਦੇ ਕੱਟੜ ਧਾਰਮਿਕ ਆਗੂ ਬ੍ਰਾਹਮਣਵਾਦ ਦੇ ਰੂਪ ਵਿਚ ਹਮੇਸ਼ਾ ਹੀ ਸਿੱਖ ਧਰਮ ਦਾ ਵਿਰੋਧ ਕਰਦੇ ਆ ਰਹੇ ਹਨ ਤੇ ਗੁਰੂ ਕਾਲ ਤੋਂ ਹੀ ਵੇਲੇ ਦੀਆਂ ਹਕੂਮਤਾਂ ਪਾਸ ਸਿੱਖ ਧਰਮ ਵਿਰੁੱਧ ਕੂੜਾ ਪ੍ਰਚਾਰ ਕਰਦੇ ਰਹੇ ਹਨ। ਇਸ ਕਾਰਨ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦੀ ਦੇਣੀ ਪਈ ਤਾਂ ਕਿ ਸੱਚ ਦੀ ਬੇੜੀ ਇਥੋਂ ਦੇ ਬ੍ਰਾਹਮਣਵਾਦ ਦੇ ਸਾਗਰ ਦੀਆਂ ਕੂੜ ਦੀਆਂ ਲਹਿਰਾਂ ਵਿਚ ਡੁੱਬ ਨਾ ਜਾਏ। **ਸਿੱਖ ਮੱਤ ਦੀ ਵਿਰੋਧਤਾ ਪਿੱਛੇ ਜੋ ਅੱਜ ਦੀ ਭਾਵਨਾ ਕੰਮ ਕਰ ਰਹੀ ਹੈ, ਉਸਦਾ ਉਦੇਸ਼ ਸਿੱਖੀ ਨੂੰ ਢਾਹ ਲਾਉਣਾ ਹੈ ਤਾਂ ਜੋ ਇਸ ਦੀ ਆਜ਼ਾਦ ਹਸਤੀ ਅਤੇ ਨਿਆਰੇਪਨ ਨੂੰ ਧੁੰਦਲਾ ਕਰਕੇ ਇਸ ਨੂੰ ਖ਼ਤਮ ਕੀਤਾ ਜਾ ਸਕੇ।**

ਸਿੱਖੀ ਦੀ ਹੋਂਦ ਨੂੰ ਖ਼ਤਮ ਕਰਨ ਵਾਲਿਓ! ਯਾਦ ਰੱਖੋ ਸਿੱਖ ਹਮੇਸ਼ਾ ਹੀ ਆਜ਼ਾਦ ਸੁਭਾਅ ਦਾ ਧਾਰਨੀ ਹੈ। ਇਹ ਪਿਆਰ ਨਾਲ ਤਾਂ ਸਭ ਕੁਝ ਵਾਰ ਸਕਦਾ ਹੈ ਪਰ ਕਿਸੇ ਦੀ ਟੈਂ

ਨਹੀਂ ਮੰਨਦਾ ਅਤੇ ਕਿਸੇ ਦੀ ਟੈਂ ਮੰਨਣ ਨਾਲੋਂ ਆਪਾ ਕੁਰਬਾਨ ਕਰਨ ਨੂੰ ਹੀ ਤਰਜ਼ੀਹ ਦਿੰਦਾ ਹੈ। ਭਾਈ ਰਤਨ ਸਿੰਘ ਭੰਗੂ ਨੇ ਪ੍ਰਾਚੀਨ ਪੰਥ ਪ੍ਰਕਾਸ਼ ਵਿਚ ਸਿੱਖ ਸੁਭਾਅ ਬਾਰੇ ਲਿਖਿਆ ਹੈ ਕਿ ਸਿੱਖ ਜਾਂ ਤਾਂ ਪੂਰਨ ਸੁਤੰਤਰ ਹੈ ਜਾਂ ਫਿਰ ਬਾਗ਼ੀ। ਇਸੇ ਸੁਤੰਤਰ ਸੁਭਾਅ ਤਹਿਤ ਹੀ ਗੁਰਮਤਿ ਵਿਚਾਰਧਾਰਾ ਦੇ ਧਾਰਨੀ ਗੁਰਸਿੱਖਾਂ ਨੇ ਭਾਰਤ ਦੀ ਆਜ਼ਾਦੀ ਲਈ ਬੇਮਿਸਾਲ ਕੁਰਬਾਨੀਆਂ ਦਿੱਤੀਆਂ ਹਨ, ਹੇਠਲੇ ਅੰਕੜੇ ਇਸ ਦੇ ਪ੍ਰਤੱਖ ਪ੍ਰਮਾਣ ਹਨ :

| | *ਕੁੱਲ* | *ਸਿੱਖ* |
|---|---|---|
| ਫਾਂਸੀ | 123 | 93 |
| ਕੈਦ | 2646 | 2147 |
| ਜਲ੍ਹਿਆਂ ਵਾਲਾ ਬਾਗ ਦੇ ਸ਼ਹੀਦ | 1300 | 799 |
| ਕੂਕਾ ਲਹਿਰ | 91 | 91 |
| ਅਕਾਲੀ ਲਹਿਰ | 500 | 500 |

ਸਿੱਖ ਸੂਰਬੀਰਾਂ ਦੀਆਂ ਕੁਰਬਾਨੀਆਂ ਨੂੰ ਦੇਖ ਕੇ ਹੀ ਭਾਰਤ ਦੇ ਆਗੂ ਇਹ ਕਹਿਣ ਤੇ ਮਜਬੂਰ ਹੋਏ ਸਨ ਕਿ ਭਾਰਤ ਨੂੰ ਆਜ਼ਾਦੀ ਕੇਵਲ ਅਕਾਲੀ ਹੀ ਦਿਵਾ ਸਕਦੇ ਹਨ। ਉਸ ਸਮੇਂ ਦੇ ਹਿੰਦੂ ਤੇ ਮੁਸਲਮਾਨ ਅਖ਼ਬਾਰ ਸਿੱਖਾਂ ਦੀਆਂ ਬੇਮਿਸਾਲ ਕੁਰਬਾਨੀਆਂ ਤੇ ਬਹਾਦਰੀ ਦੀਆਂ ਕਥਾਵਾਂ, ਲੇਖਾਂ, ਕਵਿਤਾਵਾਂ ਆਦਿ ਨਾਲ ਭਰੇ ਹੁੰਦੇ ਸਨ। 'ਬੰਦੇ ਮਾਤਰਮ' ਵਿਚ ਲਾਲਾ ਲਾਜਪਤ ਰਾਏ ਦੇ (ਸੰਨ 1922) ਨਮੂਨੇ ਮਾਤਰ ਸ਼ੇਅਰ ਹੇਠਾਂ ਲਿਖੇ ਹਨ :

**ਨੁਸਰਤ ਹਮ-ਰਕਾਬ ਉਠਾਉ ਜਿਧਰ ਕਦਮ,**
**ਤੁਮ ਕੋ ਮਿਲੇਗਾ, ਫ਼ਤਹਿ ਕਾ ਤਮਗ਼ਾ ਅਕਾਲੀਓ।**
**ਸ੍ਵੈ-ਰਾਜ ਕਾ ਜੋ ਰਾਜ ਹੋ ਅਪਨੇ ਦੇਸ਼ ਮੇਂ,**
**ਹੋਗਾ ਤੁਮਾਰੇ ਹਾਥ ਮੇਂ ਝੰਡਾ ਅਕਾਲੀਓ।**

ਪਰ ਆਜ਼ਾਦੀ ਦਾ ਝੰਡਾ ਤਾਂ ਹੱਥ ਵਿਚ ਕੀ ਦੇਣਾ ਸੀ, ਆਜ਼ਾਦ ਭਾਰਤ ਵਿਚ ਜੋ ਸਿੱਖਾਂ ਨਾਲ ਹੋਇਆ ਉਹ ਕੋਈ ਲੁਕਿਆ-ਛਿਪਿਆ ਨਹੀਂ, ਸਾਰਿਆਂ ਦੇ ਸਾਹਮਣੇ ਹੈ। ਦੇਸ਼ ਦੇ ਆਗੂਓ ਹੋਸ਼ ਕਰੋ ! ਸਿੱਖ ਕੌਮ ਦੀ ਮਾਨਸਿਕਤਾ ਨੂੰ ਸਮਝੋ। ਇਹ ਨਾਨਕ ਨਿਰਮਲ ਪੰਥ ਦੇ ਪਾਂਧੀ ਹਨ ਤੇ ਜਮਾਂਦਰੂ ਹੀ ਆਜ਼ਾਦ ਸੁਭਾਅ ਦੇ ਧਾਰਨੀ ਹਨ। ਇਹਨਾਂ ਦੇ ਜ਼ਖ਼ਮਾਂ 'ਤੇ ਲੂਣ ਨਾ ਛਿੜਕੋ, ਕਿਤੇ ਇਹਨਾਂ ਜ਼ਖ਼ਮਾਂ ਦੀ ਪੀੜਾ ਵਿਚੋਂ ਇਹਨਾਂ ਨੂੰ ਆਪਣੇ 'ਤੇ ਹੋਈਆਂ ਵਧੀਕੀਆਂ ਦਾ ਪਿਛੋਕੜ ਯਾਦ ਨਾ ਆ ਜਾਵੇ। ਜੀਉ ਅਤੇ ਜਿਊਣ ਦਿਉ ਦਾ ਫਲਸਫ਼ਾ ਸਮਝੋ। ਹਰ ਗੁਰਸਿੱਖ ਕਹਾਉਣ ਵਾਲਾ ਸਵੇਰੇ ਸ਼ਾਮ ਸਰਬੱਤ ਦੇ ਭਲੇ ਦੀ ਅਰਦਾਸ ਕਰਦਾ ਹੈ ਪਰ ਯਾਦ ਰੱਖੋ ਫ਼ਿਰਕਾਪ੍ਰਸਤ ਆਗੂਓ, ਸਰਬੱਤ ਦਾ ਭਲਾ ਮੰਗਦਾ ਹੋਇਆ ਸਿੱਖ ਆਪਣਾ ਤੇ ਆਪਣੀ ਕੌਮ ਦਾ ਭਲਾ ਪਹਿਲਾਂ ਲੋਚਦਾ ਹੈ।



# ਆਓ ਸ਼ਬਦ ਗੁਰੂ ਦਾ ਪੱਲਾ ਫੜੀਏ !

ਸਿੱਖ ਵਿਚਾਰਧਾਰਾ ਵਿਚ 'ਸ਼ਬਦ' ਨੂੰ ਪ੍ਰਮੁੱਖਤਾ ਦਿੱਤੀ ਗਈ ਹੈ ਅਤੇ ਸੱਚਾ ਸਿੱਖ ਹੋਣਾ ਸ਼ਬਦ ਦੀ ਸੇਧ ਵਿਚ ਜੀਵਨ ਗੁਜ਼ਾਰਨ ਨੂੰ ਕਿਹਾ ਜਾਂਦਾ ਹੈ। ਜਦੋਂ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਸ਼ਰਧਾ ਸਹਿਤ ਮੱਥਾ ਟੇਕਦੇ ਹਾਂ ਤਾਂ ਉਸ ਦਾ ਭਾਵ ਵੀ ਇਹੀ ਹੁੰਦਾ ਹੈ ਕਿ ਅਸੀਂ ਗੁਰੂ ਸਾਹਿਬ ਦੇ ਹੁਕਮਾਂ (ਸ਼ਬਦ), ਆਗਿਆ ਅਥਵਾ ਉਪਦੇਸ਼ਾਂ ਨੂੰ ਸਰਬ-ਉੱਚ ਮੰਨਦੇ ਹਾਂ ਅਤੇ ਇਹਨਾਂ ਨੂੰ ਮਨੋਂ-ਤਨੋਂ ਮੰਨਣ ਦਾ ਇਕਰਾਰ ਕਰਦੇ ਹਾਂ। ਇਸ ਵਿਚਾਰ ਨੂੰ ਗੁਰਬਾਣੀ ਵਿਚ ਵੀ ਦ੍ਰਿੜ੍ਹ ਕਰਵਾਇਆ ਗਿਆ ਤੇ ਸਪੱਸ਼ਟ ਉਪਦੇਸ਼ ਦਿੱਤਾ ਗਿਆ ਹੈ ਕਿ ਸਤਿਗੁਰਾਂ ਦੇ ਨਿਰੇ ਦਰਸ਼ਨ-ਮਾਤਰ ਨਾਲ ਵਿਕਾਰਾਂ ਤੋਂ ਮੁਕਤੀ ਨਹੀਂ ਹੋ ਸਕਦੀ, ਸਗੋਂ ਮੁਕਤ-ਅਵਸਥਾ ਜਾਂ ਸਹਿਜ-ਅਵਸਥਾ ਤਾਂ ਹੀ ਪ੍ਰਾਪਤ ਹੋ ਸਕਦੀ ਹੈ ਜੇ ਸਿੱਖ, ਗੁਰੂ ਸ਼ਬਦ ਦਾ ਵਿਚਾਰ-ਸਹਿਤ ਪਾਠ ਕਰਨ ਅਤੇ ਉਸ ਨੂੰ ਆਪਣੇ ਜੀਵਨ ਵਿਚ ਅਪਨਾਉਣ।

ਪਰ ਜੇਕਰ ਅਸੀਂ ਅਜੋਕੇ ਸਿੱਖ-ਸਮਾਜ ਦੇ ਜੀਵਨ-ਵਰਤਾਰੇ ਦਾ ਬਹੁ-ਪੱਖੀ ਅਧਿਐਨ ਕਰੀਏ ਤਾਂ ਸਾਨੂੰ ਇਹ ਪਤਾ ਲਗਦਾ ਹੈ ਕਿ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਰਸਮੀ-ਸਤਿਕਾਰ ਤਾਂ ਬਹੁਤ ਕਰਦੇ ਹਾਂ, ਪਰ ਗੁਰੂ ਹੁਕਮਾਂ ਨੂੰ ਸਮਝਣ ਦਾ ਯਤਨ ਨਹੀਂ ਕਰਦੇ। ਆਮ ਸਿੱਖਾਂ ਦੀ ਤਾਂ ਗੱਲ ਕੀ, ਉਹ ਗੁਰਸਿੱਖ ਜਿਹੜੇ ਬਾਣੀ ਦਾ ਪਾਠ, ਵੀਚਾਰ ਤੇ ਕੀਰਤਨ ਆਦਿ ਦੀ ਸੇਵਾ ਨਿਭਾ ਰਹੇ ਹਨ ਉਹ ਵੀ ਇਸ ਪੱਖੋਂ ਅਵੇਸਲੇ ਹੋਏ ਪਏ ਹਨ। ਸਿੱਟਾ ਇਹ ਨਿਕਲਿਆ ਹੈ ਕਿ ਅਸੀਂ ਸਤਿਗੁਰਾਂ ਦੇ ਅਧਿਆਤਮਕ, ਸਮਾਜਕ, ਆਰਥਕ ਤੇ ਰਾਜਨੀਤਿਕ ਵਿਚਾਰਾਂ ਨੂੰ ਆਪਣੇ ਕੌਮੀ ਜੀਵਨ ਵਿਚ ਪੂਰੀ ਤਰ੍ਹਾਂ ਅਪਣਾ ਨਹੀਂ ਸਕੇ ਅਤੇ ਕਿਤੇ-ਕਿਤੇ ਤਾਂ ਗੁਰੂ-ਹੁਕਮਾਂ ਦੇ ਵਿਰੁੱਧ ਕਰਮ ਕਰਨ ਦੇ ਪਾਪ ਦੇ ਭਾਗੀ ਬਣ ਰਹੇ ਹਾਂ।

ਇਸੇ ਕਰਕੇ ਹੀ ਇਹ ਗੱਲ ਆਮ ਦੇਖਣ ਵਿਚ ਆਉਂਦੀ ਹੈ ਕਿ ਅਸੀਂ ਆਪਣੇ ਆਪ ਨੂੰ ਸਿੱਖ ਅਖਵਾਉਣ ਵਾਲੇ ਗੁਰਮਤਿ ਗਾਡੀ ਰਾਹ ਨੂੰ ਛੱਡ ਕੇ ਕਿਸੇ ਹੋਰ ਪਾਸੇ ਨੂੰ ਹੀ ਤੁਰੇ ਜਾ ਰਹੇ ਹਾਂ। ਕੋਈ ਸਿੱਖ ਕਿਸੇ ਪੀਰ ਦੀ ਕਬਰ ਤੇ ਪ੍ਰਸ਼ਾਦ ਚੜ੍ਹਾਉਣ ਤੁਰਿਆ ਜਾ ਰਿਹਾ ਹੈ ਤੇ ਕੋਈ ਗੁੱਗਾ ਪੂਜਣ ਵਾਸਤੇ ਬੇਰੀ ਦੇ ਮੁੱਢ ਵਿਚ ਸੇਵੀਆਂ ਤੇ ਕੱਚੀ ਲੱਸੀ ਪਾਉਣ ਵਾਸਤੇ ਜਾ ਰਿਹਾ ਹੈ। ਕੋਈ ਸਿੱਖ ਬੀਬੀ ਵਰਤ ਦੀ ਕਥਾ ਸੁਣਨ ਵਾਸਤੇ ਬ੍ਰਾਹਮਣ ਦੇ ਘਰ ਵੱਲ ਤੁਰੀ ਜਾ ਰਹੀ ਹੈ ਅਤੇ ਕੋਈ ਦੇਵੀ ਦੀ ਪੂਜਾ ਵਾਸਤੇ ਥਾਲ ਵਿਚ ਪ੍ਰਸ਼ਾਦ ਪਾਈ ਮੰਦਰ ਵੱਲ ਜਾ ਰਹੀ ਹੈ। ਕੋਈ ਪੁੱਛਾਂ ਪੁਆਂਦਾ ਸਾਧਾਂ ਸੰਤਾਂ ਦੇ ਡੇਰਿਆਂ ਵਿਚ ਭੌਂਦਾ ਫਿਰਦਾ ਹੈ ਤੇ ਕੋਈ ਬਾਬਿਆਂ ਕੋਲੋਂ ਧਾਗੇ ਤਵੀਤ ਕਰਾਉਣ ਦੇ ਆਹਰ ਵਿਚ ਗ਼ਲਤਾਨ ਹੋਇਆ ਫਿਰਦਾ ਹੈ। ਕੋਈ ਵੈਸ਼ਨੂੰ ਦੇਵੀ ਦੀ ਯਾਤਰਾ ਤੇ ਤੁਰਿਆ ਹੋਇਆ ਹੈ ਤੇ ਕੋਈ ਰਾਧਾ ਸੁਆਮੀ ਦੇ ਡੇਰੇ ਨੂੰ ਜਾ ਰਿਹਾ ਹੈ। ਕੋਈ ਕੂਕਾ ਬਣਿਆ ਫਿਰਦਾ ਹੈ ਅਤੇ ਕੋਈ ਢੇਸੀਆਂ ਵਾਲੇ ਗੁਰੂ ਅੱਗੇ ਮੱਥੇ ਰਗੜ ਰਿਹਾ ਹੈ।

**ਖਸਮੁ ਛੋਡਿ ਦੂਜੈ ਲਗੇ ਡੁਬੇ ਸੇ ਵਣਜਾਰਿਆ ॥** *(੪੭੦)*

ਕੀ ਸਾਨੂੰ ਆਪਣੇ ਖਸਮ ਤੇ ਭਰੋਸਾ ਨਹੀਂ ਰਿਹਾ? ਕੀ ਸਾਡੀ ਆਪਣੇ ਘਰ ਵਿਚ

ਤ੍ਰਿਪਤੀ ਨਹੀਂ ਹੋ ਰਹੀ? ਕੀ ਸਾਡੀਆਂ ਲੋੜਾਂ ਆਪਣੇ ਘਰ ਵਿਚ ਪੂਰੀਆਂ ਨਹੀਂ ਹੋ ਰਹੀਆਂ? ਜ਼ਰਾ ਗਹੁ ਨਾਲ ਵਾਚਣ ਨਾਲ ਗੱਲ ਤਾਂ ਇਉਂ ਹੀ ਮਲੂਮ ਹੁੰਦੀ ਹੈ। ਘਰ ਵਿਚ ਪਏ ਲਾਲ ਦੀ ਸਾਨੂੰ ਸੂਝ ਨਹੀਂ। ਹੀਰੇ ਜਵਾਹਰਾਤ ਛੱਡ ਕੇ ਅਸੀਂ ਕੌਡੀਆਂ ਮਗਰ ਭੱਜੇ ਫਿਰਦੇ ਹਾਂ, ਉਹ ਵੀ ਫੁੱਟੀਆਂ ਹੋਈਆਂ, ਜਿਨ੍ਹਾਂ ਦਾ ਮੁੱਲ ਵੀ ਕੋਈ ਨਹੀਂ। ਆਪਣੇ ਆਪ ਨੂੰ 'ਆਦਿ ਭਵਾਨੀ' ਕਹਾਉਣ ਵਾਲੀ ਮੁਕਤੀ ਦੇਣ ਵੇਲੇ ਕਿੱਥੇ ਛਿਪ ਜਾਂਦੀ ਹੈ? ਜਿਹੜੇ ਦੇਵੀ ਦੇਵਤੇ ਆਪ ਭਟਕੇ ਫਿਰਦੇ ਹਨ ਉਹ ਦੂਜਿਆਂ ਦਾ ਕੀ ਸੁਆਰ ਸਕਦੇ ਹਨ। ਪੈਸੇ ਬਟੋਰਨ ਵਾਲੇ ਅਖੌਤੀ ਸਾਧ ਸੰਤ, ਡੇਰਿਆਂ ਵਾਲੇ ਬਾਬੇ, ਆਪੂੰ ਬਣੇ ਗੁਰੂ, ਟੂਣੇ ਟਾਮਣ ਕਰਨ ਵਾਲੇ ਪੀਰ, ਪੁੱਛਾਂ ਦੇਣ ਵਾਲੇ ਮਹਾਂਪੁਰਖ, ਆਮ ਜਨਤਾ ਦਾ ਕੀ ਉਧਾਰ ਕਰ ਸਕਦੇ ਹਨ ਜਿਨ੍ਹਾਂ ਦੀ ਝਾਕ ਪਰਾਏ ਧਨ ਮਾਲ ਤੇ ਹੈ। ਪਖੰਡ ਬਹੁਤੀ ਦੇਰ ਨਹੀਂ ਚਲਿਆ ਕਰਦਾ, ਅੰਤ ਨੂੰ ਹਸ਼ਰ ਭੈੜਾ ਹੀ ਹੁੰਦਾ ਹੈ। ਭਗਤ ਨਾਮਦੇਵ ਜੀ ਦੇ ਹੇਠਲੇ ਸ਼ਬਦ ਨੂੰ ਵਿਚਾਰਨ ਨਾਲ ਗੱਲ ਸਾਫ਼ ਹੋ ਜਾਂਦੀ ਹੈ :

**ਭੈਰਉ ਭੂਤ ਸੀਤਲਾ ਧਾਵੈ ॥**
**ਖਰ ਬਾਹਨੁ ਉਹੁ ਛਾਰੁ ਉਡਾਵੈ ॥੧॥**
**ਹਉ ਤਉ ਏਕੁ ਰਮਈਆ ਲੈਹਉ ॥**
**ਆਨ ਦੇਵ ਬਦਲਾਵਨਿ ਦੈਹਉ ॥੧॥ਰਹਾਉ॥**
**ਸਿਵ ਸਿਵ ਕਰਤੇ ਜੋ ਨਰੁ ਧਿਆਵੈ ॥**
**ਬਰਦ ਚਢੇ ਡਉਰੂ ਢਮਕਾਵੈ ॥੨॥**
**ਮਹਾ ਮਾਈ ਕੀ ਪੂਜਾ ਕਰੈ ॥**
**ਨਰ ਸੈ ਨਾਰਿ ਹੋਇ ਅਉਤਰੈ ॥੩॥**
**ਤੂ ਕਹੀਅਤ ਹੀ ਆਦਿ ਭਵਾਨੀ ॥**
**ਮੁਕਤਿ ਕੀ ਬਰੀਆ ਕਹਾ ਛਪਾਨੀ ॥੪॥**
**ਗੁਰਮਤਿ ਰਾਮ ਨਾਮ ਗਹੁ ਮੀਤਾ ॥**
**ਪ੍ਰਣਵੈ ਨਾਮਾ ਇਉ ਕਹੈ ਗੀਤਾ ॥੫॥** *(੮੭੪)*

ਭਗਤ ਨਾਮਦੇਵ ਜੀ ਕਹਿੰਦੇ ਹਨ ਕਿ ਮੈਂ ਤੇ ਇਕ ਰਮਈਆ (ਪਰਮਾਤਮਾ) ਦਾ ਹੀ ਆਸਰਾ ਲਵਾਂਗਾ, ਹੋਰ ਦੇਵਤਿਆਂ ਦੀ ਉਪਾਸ਼ਨਾ ਨਹੀਂ ਕਰਾਂਗਾ ਕਿਉਂਕਿ ਜਿਹੜਾ ਮਨੁੱਖ ਭੈਰੋਂ ਨੂੰ ਧਿਆਉਂਦਾ ਹੈ ਉਹ ਵੱਧ ਤੋਂ ਵੱਧ ਭੈਰੋਂ ਵਰਗਾ ਹੀ ਬਣ ਜਾਂਦਾ ਹੈ। ਜੋ ਸੀਤਲਾ ਦੀ ਅਰਾਧਨਾ ਕਰਦਾ ਹੈ ਉਹ ਸੀਤਲਾ ਵਾਂਗ ਖੋਤੇ ਦੀ ਸਵਾਰੀ ਕਰਦਾ ਹੈ ਅਤੇ ਖੋਤੇ ਦੇ ਨਾਲ ਸੁਆਹ ਹੀ ਉਡਾਉਂਦਾ ਹੈ, ਜਿਹੜਾ ਮਨੁੱਖ ਸ਼ਿਵ ਦਾ ਨਾਮ ਜਪਦਾ ਹੈ ਉਹ ਵੱਧ ਤੋਂ ਵੱਧ ਸ਼ਿਵ ਦਾ ਰੂਪ ਬਣ ਕੇ ਸ਼ਿਵਾਂ ਦੀ ਸਵਾਰੀ ਬਲਦ ਤੇ ਚੜ੍ਹਦਾ ਹੈ ਤੇ ਸ਼ਿਵਾਂ ਵਾਂਗ ਡੌਰੂ ਵਜਾਉਂਦਾ ਹੈ। ਜਿਹੜਾ ਮਨੁੱਖ ਪਾਰਬਤੀ ਦੀ ਪੂਜਾ ਕਰਦਾ ਹੈ ਉਹ ਮਨੁੱਖ ਤੋਂ ਜ਼ਨਾਨੀ ਬਣ ਕੇ ਜਨਮ ਲੈਂਦਾ ਹੈ। ਭਗਤ ਜੀ ਕਹਿੰਦੇ ਹਨ ਕਿ ਹੇ ਭਵਾਨੀ! ਤੂੰ ਸਭ ਦਾ ਮੁੱਢ ਅਖਵਾਉਂਦੀ ਹੈ ਪਰ ਆਪਣੇ ਭਗਤਾਂ ਨੂੰ ਮੁਕਤੀ ਦੇਣ ਵੇਲੇ ਪਤਾ ਨਹੀਂ ਕਿਥੇ ਲੁਕੀ

ਰਹਿੰਦੀ ਹੈਂ। ਸ਼ਬਦ ਦੇ ਅੰਤ ਵਿਚ ਨਾਮਦੇਵ ਜੀ ਬੇਨਤੀ ਕਰਦੇ ਹਨ ਕਿ ਹੇ ਮਿੱਤਰ ਪੰਡਤ! ਸਤਿਗੁਰੂ ਦੀ ਸਿੱਖਿਆ ਲੈ ਕੇ ਪਰਮਾਤਮਾ ਦੇ ਨਾਮ ਦੀ ਓਟ ਲੈ।

ਭਗਤ ਨਾਮਦੇਵ ਜੀ ਨੇ ਇਕ ਅਕਾਲ ਪੁਰਖ ਨੂੰ ਛੱਡ ਕੇ ਦੇਵੀ ਦੇਵਤਿਆਂ ਦੀ ਅਰਾਧਨਾ ਦਾ ਹਸ਼ਰ ਤਾਂ ਸਾਨੂੰ ਦੱਸ ਹੀ ਦਿੱਤਾ ਹੈ, ਹੁਣ ਆਓ ਜ਼ਰਾ ਦੇਖੀਏ ਕਿ ਮੜ੍ਹੀਆਂ ਮਸਾਣਾਂ ਤੇ ਦੀਵੇ ਬਾਲਣ ਅਤੇ ਮੱਥੇ ਰਗੜਨ ਬਾਰੇ ਗੁਰਮਤਿ ਕੀ ਕਹਿੰਦੀ ਹੈ। ਆਓ! ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹੇਠਲੇ ਸ਼ਬਦ ਨੂੰ ਵਿਚਾਰੀਏ:

**ਦੂਬਿਧਾ ਨ ਪੜਉ, ਹਰਿ ਬਿਨੁ ਹੋਰੁ ਨ ਪੂਜਉ, ਮੜੈ ਮਸਾਣਿ ਨ ਜਾਈ॥**
**ਤ੍ਰਿਸਨਾ ਰਾਚਿ ਨ ਪਰ ਘਰਿ ਜਾਵਾ, ਤ੍ਰਿਸਨਾ ਨਾਮਿ ਬੁਝਾਈ॥** *(੬੩੪)*

ਸਤਿਗੁਰੂ ਜੀ ਕਹਿੰਦੇ ਹਨ ਕਿ ਮੈਂ ਦੁਬਿਧਾ ਵਿਚ ਨਹੀਂ ਪੈਂਦਾ, ਹਰੀ ਤੋਂ ਬਿਨਾਂ ਮੈਂ ਹੋਰ ਕਿਸੇ ਦੀ ਪੂਜਾ ਨਹੀਂ ਕਰਦਾ, ਮੜ੍ਹੀਆਂ ਮਸਾਣਾਂ ਵਿਚ ਮੈਂ ਨਹੀਂ ਜਾਂਦਾ, ਮੈਂ ਤ੍ਰਿਸ਼ਨਾ ਅਧੀਨ ਹੋ ਕੇ ਪਰਮਾਤਮਾ ਤੋਂ ਬਿਨਾਂ ਕਿਸੇ ਹੋਰ ਦਾ ਆਸਰਾ ਨਹੀਂ ਲੈਂਦਾ, ਮੈਂ ਆਪਣੀ ਤ੍ਰਿਸ਼ਨਾ ਨਾਮ ਦੁਆਰਾ ਬੁਝਾ ਲਈ ਹੈ।

ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਖ਼ਾਲਸੇ ਨੂੰ ਕਬਰਾਂ, ਮੜ੍ਹੀਆਂ ਆਦਿ ਨੂੰ ਭੁੱਲ ਕੇ ਵੀ ਮੰਨਣ ਤੋਂ ਵਰਜ ਦਿੱਤਾ ਹੈ, ਤੀਰਥਾਂ ਤੇ ਭਟਕਣਾ, ਵਰਤ ਰੱਖਣੇ, ਪੁੰਨ ਦਾਨ ਦੇ ਚੱਕਰਾਂ ਵਿਚ ਫਸਣਾ ਬਿਲਕੁਲ ਹੀ ਮਨ੍ਹਾਂ ਕਰ ਦਿੱਤਾ ਹੈ। ਉਨ੍ਹਾਂ ਦਾ ਖ਼ਾਲਸੇ ਨੂੰ ਇਕ ਅਕਾਲ ਪੁਰਖ ਦੀ ਅਰਾਧਨਾ ਦਾ ਹੀ ਆਦੇਸ਼ ਹੈ। ਸਤਿਗੁਰੂ ਜੀ ਫੁਰਮਾਉਂਦੇ ਹਨ:

**ਜਾਗਤ ਜੋਤਿ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ॥**
**ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ, ਮੜ੍ਹੀ, ਮਟ ਭੂਲ ਨ ਮਾਨੈ॥**
**ਤੀਰਥ, ਦਾਨ, ਦਯਾ, ਤਪ, ਸੰਜਮ ਏਕ ਬਿਨਾ ਨਹਿ ਏਕ ਪਛਾਨੈ॥**
**ਪੂਰਨ ਜੋਤ ਜਗੈ ਘਟ ਮੈ ਤਬ ਖਾਲਸ ਤਾਹਿ ਨਖਾਲਸ ਜਾਨੈ॥**

*(ਤੇਤੀ ਸਵੈਯੇ)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮੂਰਤੀਆਂ ਅਤੇ ਕਬਰਾਂ ਆਦਿ ਦੀ ਪੂਜਾ ਨੂੰ 'ਝੂਠੀ ਕਿਰਿਆ' ਦੱਸਿਆ ਹੈ ਜਿਵੇਂ ਕਿ ਹੇਠਲੇ ਸਵੈਯੇ ਤੋਂ ਪ੍ਰਗਟ ਹੈ:

**ਕਾਹੂ ਲੈ ਪਾਹਨ ਪੂਜ ਧਰਯੋ ਸਿਰ ਕਾਹੂ ਲੈ ਲਿੰਗ ਗਰੇ ਲਟਕਾਇਓ॥**
**ਕਾਹੂ ਲਖਿਓ ਹਰਿ ਅਵਾਚੀ ਦਿਸਾ ਮਹਿ ਕਾਹੂ ਪਛਾਹ ਕੋ ਸੀਸੁ ਨਿਵਾਇਓ॥**
**ਕੋਊ ਬੁਤਾਨ ਕੋ ਪੂਜਤ ਹੈ ਪਸੁ ਕੋਈ ਮ੍ਰਿਤਾਨ ਕੋ ਪੂਜਨ ਧਾਇਓ॥**
**ਕੂਰ ਕ੍ਰਿਆ ਉਰਝਿਓ ਸਭ ਹੀ ਜਗ ਸ੍ਰੀ ਭਗਵਾਨ ਕੋ ਭੇਦੁ ਨ ਪਾਇਓ॥੧੦॥**

*(ਸੁਧਾ ਸਵੈਯੇ)*

ਕਿਸੇ ਮਨੁੱਖ ਨੇ ਸਾਲਗਰਾਮ ਦੀ ਪੂਜਾ ਨੂੰ ਧਾਰਨ ਕਰਨਾ ਸ਼੍ਰੋਮਣੀ ਮੰਨਿਆ ਹੈ, ਕੋਈ ਸ਼ਿਵਲਿੰਗ ਗਲ ਵਿਚ ਲਟਕਾਈ ਫਿਰਦਾ ਹੈ। ਕੋਈ ਪਰਮਾਤਮਾ ਨੂੰ ਦੱਖਣ ਵੱਲ ਰਹਿੰਦਾ ਸਮਝਦਾ ਹੈ ਅਤੇ ਕੋਈ ਪੱਛਮ ਵੱਲ ਰੱਬ ਨੂੰ ਵਸਦਾ ਸਮਝਦਾ ਹੈ ਤੇ ਉਧਰ ਨੂੰ ਸਿਜਦਾ ਕਰਦਾ ਹੈ, ਕੋਈ ਮੂਰਖ ਬੁੱਤਾਂ (ਮੂਰਤੀਆਂ) ਨੂੰ ਪੂਜਦਾ ਹੈ, ਕੋਈ ਕਬਰਾਂ ਤੇ ਮੜ੍ਹੀਆਂ ਦੀ

ਪੂਜਾ ਵੱਲ ਭੱਜਿਆ ਫਿਰਦਾ ਹੈ। ਇਸ ਤਰ੍ਹਾਂ ਸਾਰਾ ਹੀ ਜਗਤ ਝੂਠੀਆਂ ਰਸਮਾਂ ਵਿਚ ਉਲਝਿਆ ਪਿਆ ਹੈ ਅਤੇ ਪਾਰਬ੍ਰਹਮ ਦਾ ਭੇਦ ਕੋਈ ਨਹੀਂ ਪਾ ਸਕਿਆ।

ਵਰਤ ਰੱਖ ਕੇ ਅਥਵਾ ਭੁੱਖੇ ਰਹਿ ਕੇ ਪਰਮਾਤਮਾ ਦੀ ਸਾਧਨਾ ਦੇ ਢੰਗ ਨੂੰ ਭਗਤ ਕਬੀਰ ਜੀ ਨੇ ਕਿਵੇਂ ਟਕੋਰ ਲਾਈ ਹੈ। ਆਓ ਜ਼ਰਾ ਉਨ੍ਹਾਂ ਦੀ ਰਚਨਾ ਵੱਲ ਧਿਆਨ ਦੇਈਏ :

**ਛੋਡਹਿ ਅੰਨੁ ਕਰਹਿ ਪਾਖੰਡ ॥ ਨਾ ਸੋਹਾਗਨਿ ਨਾ ਓਹਿ ਰੰਡ ॥**
**ਜਗ ਮਹਿ ਬਕਤੇ ਦੂਧਾਧਾਰੀ ॥ ਗੁਪਤੀ ਖਾਵਹਿ ਵਟਿਕਾ ਸਾਰੀ ॥**
**ਅੰਨੈ ਬਿਨਾ ਨ ਹੋਇ ਸੁਕਾਲੁ ॥ ਤਜਿਐ ਅੰਨਿ ਨ ਮਿਲੈ ਗੁਪਾਲੁ ॥**
**ਕਹੁ ਕਬੀਰ ਹਮ ਐਸੇ ਜਾਨਿਆ ॥ ਧੰਨੁ ਅਨਾਦਿ ਠਾਕੁਰ ਮਨੁ ਮਾਨਿਆ ॥**

*(੮੭੩)*

ਜਿਹੜੇ ਲੋਕ ਅੰਨ ਛੱਡ ਕੇ ਪਖੰਡ ਕਰਦੇ ਹਨ ਤੇ ਆਪਣੇ ਆਪ ਨੂੰ ਦੂਧਾ ਧਾਰੀ ਕਹਿੰਦੇ ਹਨ ਉਹ ਲੁਕ ਕੇ ਸਾਰੀ ਦੀ ਸਾਰੀ ਪਿੰਨੀ, ਪੇੜੇ ਤੇ ਫਲ ਆਦਿ ਖਾ ਜਾਂਦੇ ਹਨ। ਉਹ ਜੀਵ-ਇਸਤ੍ਰੀਆਂ ਨਾ ਸੁਹਾਗਣਾਂ ਵਿਚ ਹਨ ਤੇ ਨਾ ਹੀ ਰੰਡੀਆਂ ਦੀ ਕਤਾਰ ਵਿਚ ਸੁਖ ਭੋਗਦੀਆਂ ਹਨ। ਕਬੀਰ ਸਾਹਿਬ ਕਹਿੰਦੇ ਹਨ ਕਿ ਅੰਨ ਬਿਨਾਂ ਸੁਖ ਨਹੀਂ ਅਤੇ ਨਾ ਹੀ ਰੋਟੀ ਛੱਡਣ ਅਥਵਾ ਵਰਤ ਰੱਖਣ ਨਾਲ ਰੱਬ ਮਿਲਦਾ ਹੈ। ਅਨਾਜ (ਅੰਨ) ਧੰਨ ਹੈ ਜਿਸਦੇ ਖਾਣ ਨਾਲ ਮੇਰਾ ਮਨ ਪਰਮੇਸ਼ਰ ਨਾਲ ਜੁੜਦਾ ਹੈ।

ਕਬੀਰ ਸਾਹਿਬ ਸੀਤਲਾ ਦੀ ਪੂਜਾ ਵਜੋਂ ਵਰਤ ਰੱਖਣ ਵਾਲਿਆਂ ਦੀ ਦਸ਼ਾ ਇਉਂ ਬਿਆਨ ਕਰਦੇ ਹਨ :

**ਕਬੀਰ ਹਰਿ ਕਾ ਸਿਮਰਨੁ ਛਾਡਿ ਕੈ ਅਹੋਈ ਰਾਖੈ ਨਾਰਿ ॥**
**ਗਦਹੀ ਹੋਇ ਕੈ ਅਉਤਰੈ ਭਾਰੁ ਸਹੈ ਮਨ ਚਾਰਿ ॥** *(੧੩੭੦)*

ਕਬੀਰ ਜੀ ਕਹਿੰਦੇ ਹਨ ਕਿ ਜਿਹੜੀ ਇਸਤਰੀ ਪ੍ਰਭੂ ਦਾ ਸਿਮਰਨ ਛੱਡ ਕੇ ਅਹੋਈ ਸੀਤਲਾ ਦੀ ਪੂਜਾ ਵਜੋਂ ਵਰਤ ਰੱਖਦੀ ਹੈ ਉਹ ਗਧੀ ਦੀ ਜੂਨ ਪੈਂਦੀ ਹੈ ਅਤੇ ਉਸਨੂੰ ਚਾਰ ਮਣ ਭਾਰ ਚੁੱਕਣਾ ਪੈਂਦਾ ਹੈ; ਜਿਵੇਂ ਭਗਤ ਨਾਮਦੇਵ ਜੀ ਨੇ ਕਿਹਾ ਹੈ :

**ਭੈਰਉ ਭੂਤ ਸੀਤਲਾ ਧਾਵੈ ॥ ਖਰ ਬਾਹਨੁ ਉਹੁ ਛਾਰੁ ਉਡਾਵੈ ॥** *(੮੭੪)*

ਅਸੀਂ ਸਿੱਖ ਹੋ ਕੇ ਮੜ੍ਹੀਆਂ ਮਸਾਣਾਂ ਤੇ ਕਿਉਂ ਜਾਂਦੇ ਹਾਂ? ਵਰਤ ਕਿਉਂ ਰੱਖਦੇ ਹਾਂ? ਦੇਵੀ ਦੇਵਤਿਆਂ ਦੀ ਪੂਜਾ ਕਿਉਂ ਕਰਦੇ ਹਾਂ? ਚੰਗੇ ਮਾੜੇ ਦਿਨਾਂ ਦੀ ਵਿਚਾਰ ਵਿਚ ਕਿਉਂ ਪੈਂਦੇ ਹਾਂ? ਸਗਨ ਅਪਸਗਨ ਵੱਲ ਧਿਆਨ ਕਿਉਂ ਦਿੰਦੇ ਹਾਂ? ਚੇਲਿਆਂ ਕੋਲ ਪੁੱਛਾਂ ਕਿਉਂ ਪੁਆਉਂਦੇ ਫਿਰਦੇ ਹਾਂ? ਧਾਗੇ ਤਵੀਤਾਂ ਵਾਸਤੇ ਅਖੌਤੀ ਸਾਧਾਂ ਮਗਰ ਕਿਉਂ ਭੱਜੇ ਫਿਰਦੇ ਹਾਂ? ਮਾਨਸਿਕ ਤੇ ਸਰੀਰਕ ਰੋਗਾਂ ਦੀ ਨਵਿਰਤੀ ਵਾਸਤੇ ਪਖੰਡੀ ਗੁਰੂਆਂ ਦੇ ਡੇਰਿਆਂ ਵਿਚ ਕਿਉਂ ਭੌਂਦੇ ਫਿਰਦੇ ਹਾਂ? ਕੂੜ ਕਿਰਿਆ ਵਿਚ ਆਪਣਾ ਜੀਵਨ, ਧਨ ਤੇ ਸਮਾਂ ਕਿਉਂ ਨਸ਼ਟ ਕਰ ਰਹੇ ਹਾਂ? ਉੱਤਰ ਤੇ ਸਾਫ਼ ਹੀ ਹੈ :

**ਘਰ ਮਹਿ ਠਾਕੁਰੁ ਨਦਰਿ ਨ ਆਵੈ ॥** *(੭੩੯)*

ਸਾਨੂੰ ਆਪਣੇ ਘਰ ਦੀ ਸਾਰ ਹੀ ਨਹੀਂ। ਆਪਣੇ ਘਰ ਵਿਚ ਪਿਓ ਦਾਦੇ ਦੇ ਖਜ਼ਾਨੇ ਦਾ ਪਤਾ ਹੀ ਨਹੀਂ। ਕਦੀ ਇਸ ਖਜ਼ਾਨੇ ਨੂੰ ਖੋਲ੍ਹ ਕੇ ਦੇਖਣ ਵੱਲ ਧਿਆਨ ਨਹੀਂ ਦਿੱਤਾ। 'ਸ਼ਬਦ ਗੁਰੂ' ਕੋਲ ਕਦੇ ਬੈਠੇ ਹੀ ਨਹੀਂ, ਉਸ ਦੀ ਸਿੱਖਿਆ ਨੂੰ ਵਿਚਾਰਿਆ ਹੀ ਨਹੀਂ, ਸੁਣ ਕੇ ਮੰਨਿਆ ਹੀ ਨਹੀਂ, ਅਮਲ ਹੀ ਨਹੀਂ ਕੀਤਾ, ਸੁਖਾਂ ਦੇ ਦਾਤੇ ਨਾਲ ਪ੍ਰੀਤ ਹੀ ਨਹੀਂ ਪਾਈ, ਲਾਪ੍ਰਵਾਹੀ ਏਨੀ ਕਿ ਮਨ ਵਿਚੋਂ ਡਰ ਭਉ ਹੀ ਖਤਮ ਕਰ ਦਿੱਤਾ, ਜਿਨ੍ਹਾਂ ਕੰਮਾਂ ਤੋਂ ਸਤਿਗੁਰੂ ਨੇ ਸਾਨੂੰ ਵਰਜਿਆ ਅਸੀਂ ਆਪਣੇ ਮਨ ਦੇ ਮਗਰ ਲੱਗ ਕੇ ਉਹ ਸਭ ਕੁਝ ਕਰੀ ਜਾ ਰਹੇ ਹਾਂ। ਸਤਿਗੁਰੂ ਜੀ ਨੇ ਸਾਡੇ ਵਾਸਤੇ ਰਹਿਤਾਂ ਤੇ ਕੁਰਹਿਤਾਂ ਗਰਦਾਨੀਆਂ, ਅਸੀਂ ਮਚਲੇ ਬਣ ਕੇ ਬੇਮੁਖ ਹੋ ਗਏ, ਸਤਿਗੁਰੂ ਦੀ ਸਿੱਖਿਆ ਸਾਨੂੰ ਭਾਉਂਦੀ ਨਹੀਂ, ਮਨ ਹੁੱਜਤੀ ਬਣ ਗਿਆ, ਮਾਇਆ ਦੇ ਸੁਆਦਾਂ ਵਿਚ ਫਸ ਗਿਆ; ਜੀਭ ਦਾ ਸੁਆਦ, ਰੰਗ ਤਮਾਸ਼ੇ ਦੇਖਣ ਦਾ ਸੁਆਦ, ਸੁਣਨ ਦਾ ਸੁਆਦ, ਸੁੰਘਣ ਦਾ ਸੁਆਦ ਤੇ ਇਸ ਤੋਂ ਕਿਤੇ ਵਧ ਇੰਦਰੀ ਦਾ ਸੁਆਦ, ਸਾਨੂੰ ਸਤਿਗੁਰੂ ਤੋਂ ਦੂਰ ਲੈ ਗਿਆ। ਅਸੀਂ ਬਣ ਗਏ ਕਾਮ, ਕਰੋਧ, ਲੋਭ, ਮੋਹ ਤੇ ਹੰਕਾਰ ਦੇ ਦਾਸ, ਸਾਡੇ ਨੱਕ ਵਿਚ ਇਨ੍ਹਾਂ ਪੰਜਾਂ ਵੈਰੀਆਂ ਨੇ ਨਕੇਲ ਪਾ ਲਈ ਤੇ ਸਾਨੂੰ ਖਿੱਚ ਕੇ ਆਪਣੀ ਗੁਫ਼ਾ ਵਿਚ ਲੈ ਵੜੇ। ਅਸੀਂ ਮਾਇਆਧਾਰੀ ਬਣ ਗਏ।

**ਮਾਇਆਧਾਰੀ ਅਤਿ ਅੰਨਾ ਬੋਲਾ ॥**
**ਸਬਦੁ ਨ ਸੁਣਈ, ਬਹੁ ਰੋਲ ਘਚੋਲਾ ॥** (੩੧੩)

ਮਾਇਆ ਦੇ ਸ਼ੋਰ ਸ਼ਰਾਬੇ ਵਿਚ ਸਾਨੂੰ ਗੁਰੂ ਦਾ ਸ਼ਬਦ ਨਹੀਂ ਸੁਣਦਾ, "ਬਿਨੁ ਸਬਦੈ ਜਗੁ ਬਉਰਾਨੰ" ਗੁਰੂ ਦੇ ਉਪਦੇਸ਼ (ਸ਼ਬਦ) ਤੋਂ ਬਿਨਾਂ ਅਸੀਂ ਪਾਗਲ ਹੋਏ ਫਿਰਦੇ ਹਾਂ, ਆਪਣਾ ਵੱਡਮੁੱਲਾ ਜੀਵਨ ਵਿਅਰਥ ਗਵਾ ਰਹੇ ਹਾਂ।

ਡੁੱਲ੍ਹੇ ਬੇਰਾਂ ਦਾ ਹਾਲੇ ਵੀ ਕੁਝ ਨਹੀਂ ਵਿਗੜਿਆ। ਜੇ ਸਵੇਰ ਦਾ ਭੁੱਲਿਆ ਸ਼ਾਮ ਨੂੰ ਆਪਣੇ ਘਰ ਵਾਪਸ ਆ ਜਾਏ ਤਾਂ ਵੀ ਕੁਝ ਨਹੀਂ ਵਿਗੜਿਆ। ਆਓ "ਸ਼ਬਦ ਗੁਰੂ" ਦੇ ਲੜ ਲੱਗੀਏ, ਉਸ ਦਾ ਪੱਲਾ ਫੜੀਏ, ਬੇਅੰਮ੍ਰਿਤੀਏ ਤੋਂ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੀਏ। ਆਓ ਬਖਸ਼ਿੰਦ ਸਤਿਗੁਰੂ ਕੋਲੋਂ ਆਪਣੀਆਂ ਭੁੱਲਾਂ ਲਈ ਮੁਆਫੀ ਮੰਗੀਏ ਤੇ ਬੇਨਤੀ ਕਰੀਏ :

**ਜੇ ਭੁਲੀ ਜੇ ਚੁਕੀ ਸਾਂਈ ਭੀ ਤਹਿੰਜੀ ਕਾਢੀਆ ॥** (੭੬੧)

ਸਤਿਗੁਰੂ ਸਾਡੇ ਗੁਨਾਹ ਜ਼ਰੂਰ ਮੁਆਫ਼ ਕਰ ਦੇਵੇਗਾ, ਲੋੜ ਕੇਵਲ ਉਸ ਅੱਗੇ ਨਿਮਾਣੇ ਬਣ ਕੇ ਢਹਿ ਪੈਣ ਦੀ ਹੀ ਹੈ। ਉਹ ਦਰ ਢੱਹਿਆਂ ਨੂੰ ਜ਼ਰੂਰ ਗਲ ਲਾਏਗਾ, ਪਿਛਲੇ ਗੁਨਾਹ ਬਖਸ਼ ਕੇ ਅੱਗੇ ਮਾਰਗ ਪਾਵੇਗਾ, ਪਤਿਤਾਂ ਨੂੰ ਜ਼ਰੂਰ ਪਵਿੱਤਰ ਕਰੇਗਾ ਤੇ ਸਾਡੇ ਜੀਵਨ ਦੀ ਟੁੱਟੀ ਭੱਜੀ ਗੱਡੀ ਨੂੰ ਠੀਕ ਕਰਕੇ "ਗੁਰਮਤਿ ਗਾਡੀ ਰਾਹ" ਤੇ ਤੋਰ ਦੇਵੇਗਾ। ਆਓ ! ਅਸੀਂ "ਸ਼ਬਦ" ਦੀ ਵਿਚਾਰ ਕਰੀਏ, ਸਤਿਗੁਰੂ ਦੇ ਉਪਦੇਸ਼ ਨੂੰ ਪੜ੍ਹ ਸੁਣ ਕੇ ਮਨ ਵਸਾਈਏ ਅਤੇ ਲੋਕ ਸੁਖੀਏ ਤੇ ਪਰਲੋਕ ਸੁਹੇਲੇ ਬਣੀਏ।

**ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ ॥** (੩੦੪)



# ਇਹ ਵਾ-ਵਰੋਲਾ ਕਿਉਂ ?

ਪਿਛਲੇ ਦਿਨੀਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਾਰਮਿਕ ਸਲਾਹਕਾਰ ਕਮੇਟੀ ਨੇ ਸ੍ਰੀ ਹਰਿਮੰਦਰ ਸਾਹਿਬ ਵਿਚ ਹੁੰਦੀ ਪਰੰਪਰਿਕ ਸੇਵਾ ਵਿਚ ਬੀਬੀਆਂ ਨੂੰ ਸ਼ਾਮਲ ਕਰਨ ਦਾ ਸ਼ਲਾਘਾਯੋਗ ਫ਼ੈਸਲਾ ਕੀਤਾ ਹੈ ਅਤੇ ਬੀਬੀਆਂ ਨੂੰ ਕੀਰਤਨ ਕਰਨ ਦੀ ਇਜਾਜ਼ਤ ਦੇਣ ਦਾ ਵੀ ਨਿਰਣਾ ਕੀਤਾ ਹੈ। ਧਾਰਮਿਕ ਕਮੇਟੀ ਦੇ ਫ਼ੈਸਲਿਆਂ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਪਹੁੰਚਾ ਦਿੱਤਾ ਗਿਆ ਹੈ ਤੇ ਆਖਰੀ ਫ਼ੈਸਲਾ ਜੋ ਕਿ ਸਿੰਘ ਸਾਹਿਬਾਨ ਨੇ ਕਰਨਾ ਹੈ, ਦੀ ਉਡੀਕ ਹੈ। ਆਸ ਕੀਤੀ ਜਾ ਸਕਦੀ ਹੈ ਕਿ ਜਲਦੀ ਇਸ ਸੰਬੰਧੀ ਫ਼ੈਸਲਾ ਹੋ ਜਾਵੇਗਾ ਤੇ ਧਾਰਮਿਕ ਖੇਤਰ ਵਿਚ ਬੀਬੀਆਂ ਨਾਲ ਹੁੰਦੀ ਬੇਇਨਸਾਫ਼ੀ ਅਤੇ ਵਿਤਕਰੇ ਦੇ ਇਕ ਯੁਗ ਦਾ ਅੰਤ ਹੋ ਜਾਵੇਗਾ।

ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਜੋ ਕਿ ਮਨੁੱਖ ਮਾਤਰ ਨੂੰ ਸਮਾਨ ਸੰਦੇਸ਼ ਦਿੰਦੀ ਹੈ, ਨੂੰ ਪੜ੍ਹਦਿਆਂ ਹੋਇਆਂ ਵੀ ਅਸੀਂ ਬਹੁਤ ਤੰਗ ਸੋਚਣੀ ਦੇ ਮਾਲਕ ਹਾਂ। ਇਸਤਰੀ, ਪੁਰਸ਼ ਨੂੰ ਗੁਰਮਤਿ ਨੇ ਬਰਾਬਰ ਸਥਾਨ ਤੇ ਹੱਕ ਦਿੱਤੇ ਹਨ। ਪੰਥ ਪ੍ਰਵਾਣਿਤ ਸਿੱਖ ਰਹਿਤ ਮਰਯਾਦਾ ਵਿਚ ਇਸ ਸੰਬੰਧੀ ਸਪੱਸ਼ਟ ਹਦਾਇਤ ਦਿੱਤੀ ਹੈ ਕਿ ਸੰਗਤ ਵਿਚ ਕੀਰਤਨ ਕੇਵਲ ਸਿੱਖ ਹੀ ਕਰ ਸਕਦਾ ਹੈ। ਸਿੱਖ ਦੀ ਪਰਿਭਾਸ਼ਾ ਜੋ ਕਿ ਸਿੱਖ ਰਹਿਤ ਮਰਯਾਦਾ ਦੇ **'ਸਿੱਖ ਦੀ ਤਾਰੀਫ਼'** ਸਿਰਲੇਖ ਹੇਠ ਦਿੱਤੀ ਗਈ ਹੈ, ਵਿਚ 'ਸਿੱਖ' ਲਈ ਇਸਤਰੀ ਜਾਂ ਪੁਰਸ਼ ਲਫ਼ਜ਼ ਵਰਤੇ ਗਏ ਹਨ। ਇਸ ਤੋਂ ਸਪੱਸ਼ਟ ਹੈ ਕਿ ਹਰ ਇਕ ਸਿੱਖ (ਇਸਤਰੀ ਜਾਂ ਪੁਰਸ਼) ਨੂੰ ਕੀਰਤਨ ਤੇ ਹੋਰ ਸੇਵਾ ਕਰਨ ਦਾ ਅਧਿਕਾਰ ਸ੍ਰੀ ਗੁਰੂ ਗ੍ਰੰਥ ਸਾਹਬ ਦੀ ਬਾਣੀ ਤੇ ਸਿੱਖ ਰਹਿਤ ਮਰਯਾਦਾ ਅਨੁਸਾਰ ਪ੍ਰਾਪਤ ਹੈ। ਪਰ ਰੋਜ਼ ਗੁਰਬਾਣੀ ਪੜ੍ਹ ਸੁਣ ਕੇ ਵੀ ਅਸੀਂ ਹਾਲੇ ਤੱਕ ਇਸ ਨੂੰ ਸਮਝਣ ਦੀ ਖੇਚਲ ਨਹੀਂ ਕੀਤੀ। ਇਸ ਕਰਕੇ ਹੀ ਪਿਛਾਂਹਖਿੱਚੂ, ਰੂੜੀਵਾਦੀ ਤੇ ਸਿਧਾਂਤਹੀਣ ਲੋਕਾਂ ਨੇ ਹਮੇਸ਼ਾ ਹੀ ਬੀਬੀਆਂ ਨੂੰ ਉਹਨਾਂ ਦਾ ਬਣਦਾ ਹੱਕ ਦੇਣ ਦੀ ਹਮੇਸ਼ਾ ਹੀ ਵਿਰੋਧਤਾ ਕੀਤੀ ਹੈ ਤੇ ਮੌਜੂਦਾ ਸਮੇਂ ਵੀ ਕਰ ਰਹੇ ਹਨ। ਇਹਨਾਂ ਦੀ ਬੇਲੋੜੀ ਵਿਰੋਧਤਾ ਕਰਕੇ ਹੀ ਹੁਣ ਤੱਕ ਸ੍ਰੀ ਹਰਿਮੰਦਰ ਸਾਹਿਬ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਤੇ ਸੁਖ-ਆਸਨ ਸਮੇਂ ਹੁੰਦੀ ਰਸਮੀ ਸੇਵਾ ਵਿਚ ਬੀਬੀਆਂ ਦੇ ਸ਼ਾਮਲ ਹੋਣ ਉੱਪਰ ਮਨਾਹੀ ਦਾ ਹੁਕਮ ਲਾਗੂ ਹੈ। ਸ੍ਰੀ ਹਰਿਮੰਦਰ ਸਾਹਿਬ ਵਿਚ ਕੀਰਤਨ ਕਰਨ ਦਾ ਵੀ ਬੀਬੀਆਂ ਨੂੰ ਹੱਕ ਪ੍ਰਾਪਤ ਨਹੀਂ ਹੈ, ਜਿਸ ਨੂੰ ਜਾਇਜ਼ ਨਹੀਂ ਠਹਿਰਾਇਆ ਜਾ ਸਕਦਾ ਤੇ ਨਾ ਹੀ ਇਸ ਪਾਬੰਦੀ ਦੇ ਹੱਕ ਵਿਚ ਕੋਈ ਦਲੀਲ ਦੇਣੀ ਚਾਹੀਦੀ ਹੈ। ਸਿੱਖ ਵਿਚਾਰਧਾਰਾ ਇਸਤਰੀ ਪੁਰਖ ਦੀ ਬਰਾਬਰੀ ਦੀ ਮੁੱਢ ਤੋਂ ਹੀ ਹਾਮੀ ਰਹੀ ਹੈ। ਸਿੱਖ ਗੁਰੂ ਸਾਹਿਬਾਨ ਨੇ ਗੁਰਬਾਣੀ ਵਿਚ ਇਸਤਰੀ ਜਾਤੀ ਨਾਲ ਹੋ ਰਹੇ ਵਿਤਕਰੇ ਦਾ ਵਿਰੋਧ ਕੀਤਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਸਾ ਕੀ ਵਾਰ ਵਿਚ ਸਪੱਸ਼ਟ ਹਦਾਇਤ ਕੀਤੀ ਹੈ ਕਿ ਔਰਤ ਨੂੰ ਨਿੰਦਣਾ ਨਹੀਂ ਚਾਹੀਦਾ ਕਿਉਂਕਿ ਉਸ ਤੋਂ ਰਾਜੇ, ਮਹਾਰਾਜੇ ਤੇ ਭਗਤਾਂ ਨੇ ਜਨਮ ਲਿਆ ਹੈ। ਗੁਰੂ ਨਾਨਕ ਸਾਹਿਬ ਦਾ ਕਥਨ ਹੈ :

**ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥** *(੪੭੩)*

ਇਹ ਹੀ ਕਾਰਨ ਹੈ ਕਿ ਸਿੱਖ ਧਰਮ ਵਿਚ ਇਸਤਰੀ ਨੂੰ ਮੁੱਢ ਤੋਂ ਹੀ ਸਤਕਾਰਿਆ ਜਾਂਦਾ ਹੈ। ਜਿੱਥੇ ਚੈਸਟਰ ਫ਼ੀਲਡ ਔਰਤ ਨੂੰ ਰੱਬ ਦੀ ਮਜ਼ੇਦਾਰ ਗ਼ਲਤੀ (Agreeable Blunder) ਕਹਿੰਦਾ ਹੈ ਉਥੇ ਗੁਰਬਾਣੀ ਵਿਚ ਇਸ ਨੂੰ **'ਘਰ ਕੀ ਗੀਹਿਨ'**, **'ਨੇਕ ਜਨ'** ਅਤੇ **'ਪਾਰਜਾਤ ਘਰ ਆਂਗਨ ਮੇਰੇ'** ਕਹਿ ਕੇ ਸਨਮਾਨਿਆ ਗਿਆ ਹੈ।

ਇਤਿਹਾਸ ਵੀ ਇਸ ਗੱਲ ਦੀ ਗਵਾਹੀ ਭਰਦਾ ਹੈ ਕਿ ਸਿੱਖ ਪਰੰਪਰਾ ਵਿਚ ਇਸਤਰੀਆਂ ਦਾ ਵੱਡਾ ਯੋਗਦਾਨ ਰਿਹਾ ਹੈ। ਗੁਰੂ ਕਾਲ ਵਿਚ ਗੁਰੂ ਮਹਿਲਾਂ ਨੇ ਸਿੱਖੀ ਦੇ ਪ੍ਰਚਾਰ-ਪ੍ਰਸਾਰ ਤੇ ਸੇਵਾ ਦੇ ਕੰਮ ਵਿਚ ਉਚੇਚੀ ਭੂਮਿਕਾ ਨਿਭਾਈ ਹੈ। ਇਤਿਹਾਸਕ ਲਿਖਤਾਂ ਦੱਸਦੀਆਂ ਹਨ ਕਿ ਗੁਰੂ ਨਾਨਕ ਦੇਵ ਜੀ ਦੀਆਂ ਉਦਾਸੀਆਂ ਦੇ ਸਮੇਂ ਉਹਨਾਂ ਦੀ ਪਤਨੀ (ਮਾਤਾ) ਸੁਲੱਖਣੀ ਜੀ ਨੇ ਗੁਰੂ ਜੀ ਦੀ ਰਜ਼ਾ ਵਿਚ ਰਹਿੰਦਿਆਂ ਪਰਿਵਾਰ ਦੀ ਪਾਲਣਾ ਲਈ ਪਿਤਾ ਦੇ ਫ਼ਰਜ਼ ਵੀ ਨਿਭਾ ਕੇ, ਪ੍ਰੋਖ ਰੂਪ ਵਿਚ ਧਰਮ ਪ੍ਰਚਾਰ ਵਿਚ ਵਿਸ਼ੇਸ਼ ਭੂਮਿਕਾ ਨਿਭਾਈ ਹੈ। 'ਮਹਾਨ ਕੋਸ਼' ਦੇ ਕਰਤਾ ਭਾਈ ਕਾਹਨ ਸਿੰਘ ਨਾਭਾ ਬੇਬੇ ਨਾਨਕੀ ਸਿਰਲੇਖ ਹੇਠ ਲਿਖਦੇ ਹਨ ਕਿ 'ਉਹ ਗੁਰੂ ਨਾਨਕ ਦੇਵ ਜੀ ਦੇ ਧਰਮ ਨੂੰ ਧਾਰਨ ਵਾਲੀ ਸਭ ਤੋਂ ਪਹਿਲੀ ਸੀ।' ਗੱਲ ਬਿਲਕੁਲ ਠੀਕ ਹੈ ਬੇਬੇ ਨਾਨਕੀ ਨੇ ਗੁਰੂ ਨਾਨਕ ਦੇਵ ਜੀ ਨੂੰ ਵੀਰ ਕਰਕੇ ਹੀ ਨਹੀਂ ਸਗੋਂ ਪੀਰ ਕਰਕੇ ਵੀ ਜਾਣਿਆ ਹੈ। ਉਦਾਸੀਆਂ ਦੇ ਆਰੰਭ ਸਮੇਂ ਬੇਬੇ ਨਾਨਕੀ ਨੇ ਹੀ ਭਾਈ ਫਿਰੰਦੇ ਪਾਸੋਂ ਰਬਾਬ ਬਣਵਾ ਕੇ ਭਾਈ ਮਰਦਾਨਾ ਜੀ ਨੂੰ ਦਿੱਤੀ ਸੀ। ਇਹਨਾਂ ਰਬਾਬ ਦੀਆਂ ਤੰਦਾਂ ਰਾਹੀਂ ਹੀ ਮਰਦਾਨਾ ਜੀ ਨੇ, ਗੁਰੂ ਨਾਨਕ ਦੇਵ ਜੀ ਵਲੋਂ ਰੱਬੀ ਘਰ ਦਾ ਬਾਣੀ ਰੂਪੀ ਸੰਦੇਸ਼ ਸੰਸਾਰ ਤੱਕ ਪਹੁੰਚਾਇਆ। ਗੁਰੂ ਅੰਗਦ ਦੇਵ ਜੀ ਦੀ ਸੁਪਤਨੀ ਮਾਤਾ ਖੀਵੀ ਜੀ ਨੂੰ ਕੌਣ ਨਹੀਂ ਜਾਣਦਾ? ਜਿੱਥੇ ਗੁਰੂ ਅੰਗਦ ਦੇਵ ਜੀ ਸਤਿਸੰਗ ਰੂਪੀ ਸਰੋਵਰ ਵਿਚ ਸ਼ਬਦ ਦਾ ਲੰਗਰ ਵੰਡ ਰਹੇ ਸਨ, ਉੱਥੇ ਹੀ ਮਾਤਾ ਖੀਵੀ ਜੀ ਲੰਗਰ ਦੀ ਸੰਭਾਲ ਕਰਦੇ ਹਰ ਲੋੜਵੰਦ ਦੀ ਲੋੜ ਪੂਰੀ ਕਰਦੇ। ਰਾਮਕਲੀ ਕੀ ਵਾਰ ਵਿਚ ਬਲਵੰਡ ਜੀ ਨੇ "**ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ ॥**" ਲਿਖ ਕੇ ਮਾਤਾ ਖੀਵੀ ਜੀ ਦੀ ਵਡਿਆਈ ਕੀਤੀ ਹੈ। ਮਾਤਾ ਅਮਰੋ ਜੀ ਦੇ ਮੁਖਾਰਬਿੰਦ ਤੋਂ ਗੁਰੂ ਨਾਨਕ ਦੇਵ ਜੀ ਦਾ ਉਚਾਰਿਆ ਸ਼ਬਦ '**ਕਰਣੀ ਕਾਗਦੁ ਮਨੁ ਮਸਵਾਣੀ, ਬੁਰਾ ਭਲਾ ਦੁਇ ਲੇਖ ਪਏ ॥**' ਸੁਣ ਕੇ ਬਾਬਾ ਅਮਰਦਾਸ ਦਾ ਹਿਰਦਾ ਗੁਰੂ ਦੇ ਮਿਲਾਪ ਲਈ ਤੜਪ ਉਠਿਆ ਸੀ ਤੇ ਆਪ ਗੁਰੂ ਅੰਗਦ ਦੇਵ ਜੀ ਦੇ ਸ਼ਰਨ ਵਿਚ ਜਾ ਹਾਜ਼ਰ ਹੋਏ ਸਨ। ਗੁਰੂ ਅਮਰਦਾਸ ਜੀ ਨੇ ਧਰਮ ਪ੍ਰਚਾਰ ਦੇ 22 ਕੇਂਦਰ ਭਾਵ ਮੰਜੀਆਂ ਥਾਪੀਆਂ ਤਾਂ ਉਹਨਾਂ ਵਿਚ ਇਕ ਮੰਜੀ ਪਤੀ-ਪਤਨੀ **'ਮਥੋ ਮੁਰਾਰੀ'**, ਇਕ **'ਮਾਈ ਸੇਵਾਂ'** ਅਤੇ ਇਕ ਮੰਜੀ **ਮਾਈ ਭਾਗੋ** ਨੂੰ ਸੌਂਪੀ ਗਈ। **ਇਸ ਤੋਂ ਇਹ ਗੱਲ ਸਾਫ਼ ਹੋ ਜਾਂਦੀ ਹੈ ਕਿ ਗੁਰੂ ਕਾਲ ਵਿਚ ਹੀ ਬੀਬੀਆਂ ਨੂੰ ਪ੍ਰਚਾਰਕ ਦੀ ਸੇਵਾ ਗੁਰੂ ਸਾਹਿਬਾਨ ਵਲੋਂ ਹੀ ਸੌਂਪੀ ਜਾਂਦੀ ਰਹੀ ਹੈ।** ਬੀਬੀ ਭਾਨੀ ਜੀ ਨੇ ਸੇਵਾ, ਸਿਮਰਨ ਤੇ ਰਜ਼ਾ ਵਿਚ ਰਹਿਣ ਦੇ ਪੂਰਨੇ ਪਾਏ। ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਸਪੁੱਤਰੀ ਬੀਬੀ ਵੀਰੋ ਜੀ ਦੇ ਦੋ ਸਪੁੱਤਰ ਭੰਗਾਣੀ ਦੇ ਯੁੱਧ ਵਿਚ ਲੜਦਿਆਂ ਸ਼ਹੀਦ ਹੋਏ ਸਨ। ਪੋਹ ਦੇ ਮਹੀਨੇ ਦੀ

ਅਤਿ ਸਰਦੀ ਵਿਚ ਮਾਤਾ ਗੁਜਰੀ ਜੀ ਪਹਿਲੀ ਸਿੱਖ ਇਸਤਰੀ-ਸ਼ਹੀਦ ਸਨ, ਜਿਨ੍ਹਾਂ ਨੇ ਠੰਡੇ ਬੁਰਜ ਵਿਚ ਕੈਦੀ ਬਣ ਕੇ ਵਜ਼ੀਰ ਖਾਂ ਦੇ ਤਸੀਹੇ ਸਹਾਰੇ। ਜਿੱਥੇ ਆਪ ਜੀ ਨੇ ਖੁਦ ਸ਼ਹਾਦਤ ਪਾਈ, ਉੱਥੇ ਆਪ ਦੇ ਪਤੀ ਸ਼ਹੀਦ, ਪੁੱਤਰ ਸ਼ਹੀਦ ਤੇ ਪੋਤਰੇ ਵੀ ਸ਼ਹੀਦ ਹੋਏ ਹਨ। ਮਾਤਾ ਗੁਜਰੀ ਨੇ ਸ਼ਹੀਦੀ ਪ੍ਰਾਪਤ ਕਰਕੇ ਇਸਤਰੀ ਜਾਤੀ ਦੇ ਗੌਰਵ ਨੂੰ ਸਿਖਰ ਤੇ ਪਹੁੰਚਾ ਦਿੱਤਾ। ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਸਿੱਖ ਕੌਮ ਦੀ ਮਾਤਾ ਸੁੰਦਰ ਕੌਰ ਜੀ ਨੇ ਕਈ ਸਾਲ ਸਫ਼ਲ ਅਗਵਾਈ ਕੀਤੀ। ਤੱਤ ਖ਼ਾਲਸੇ ਤੇ ਬੰਦਈ ਖ਼ਾਲਸੇ ਦੇ ਝਗੜੇ ਦਾ ਫ਼ੈਸਲਾ ਬੜੀ ਸੂਝ-ਬੂਝ ਨਾਲ ਨਿਪਟਾਇਆ। ਆਪ ਜੀ ਪਹਿਲੀ ਇਸਤਰੀ ਹਨ ਜਿਨ੍ਹਾਂ ਨੇ ਖ਼ਾਲਸੇ ਦੇ ਨਾਮ ਹੁਕਮਨਾਮੇ ਜਾਰੀ ਕਰਕੇ ਲੋੜੀਂਦੀ ਰਹਿਨੁਮਾਈ ਦਿੱਤੀ। ਇਸ ਤਰ੍ਹਾਂ ਆਪ ਜੀ ਨੂੰ ਪਹਿਲੀ ਕੌਮੀ ਆਗੂ ਸਿੱਖ ਇਸਤਰੀ ਕਿਹਾ ਜਾ ਸਕਦਾ ਹੈ। ਮਾਤਾ ਸਾਹਿਬ ਕੌਰ, ਮਹਾਰਾਣੀ ਸਦਾ ਕੌਰ, ਸ: ਜੱਸਾ ਸਿੰਘ ਆਹਲੂਵਾਲੀਆ ਦੀ ਮਾਤਾ ਜੀ, ਮਹਾਰਾਣੀ ਜਿੰਦ ਕੌਰ, ਬੀਬੀ ਪ੍ਰਸਿੰਨ ਕੌਰ, ਬੀਬੀ ਹਰਸ਼ਰਨ ਕੌਰ ਤੇ ਹੋਰ ਅਨੇਕਾਂ ਹੀ ਐਸੀਆਂ ਬਹਾਦਰ ਇਸਤਰੀਆਂ ਹੋਈਆਂ ਹਨ। ਮਾਈ ਭਾਗ ਕੌਰ ਨੇ ਤਾਂ ਖੁਦ ਆਪ ਸ਼ਸਤਰ ਚੁੱਕ ਕੇ ਸਿੱਖ ਕੌਮ ਨੂੰ ਬਹਾਦਰੀ ਦਾ ਬੁਨਿਆਦੀ ਪਾਠ ਦ੍ਰਿੜ੍ਹ ਕਰਵਾਇਆ ਤੇ ਸ਼ਹੀਦੀ ਪ੍ਰਾਪਤ ਕੀਤੀ। ਮਹਾਨ ਸ਼ਹੀਦ ਸਿੰਘ ਸਿੰਘਣੀਆਂ ਦੀ ਯਾਦ ਅਸੀਂ ਰੋਜ਼ ਅਰਦਾਸ ਰਾਹੀਂ ਤਾਜ਼ਾ ਕਰਦੇ ਹਾਂ। ਜਿਨ੍ਹਾਂ ਸਿੰਘ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ, ਬੰਦ-ਬੰਦ ਕਟਾਏ, ਖੋਪਰੀਆਂ ਲੁਹਾਈਆਂ, ਪਰ ਮੁੱਖੋਂ ਸੀ ਨਾ ਉਚਾਰੀ। ਸਾਡਾ ਗੌਰਵਮਈ ਇਤਿਹਾਸ ਦੱਸਦਾ ਹੈ ਕਿ ਸਿੱਖ ਬੀਬੀਆਂ ਨੇ ਆਪਣੇ ਬੱਚਿਆਂ ਦੇ ਟੋਟੇ ਕਰਵਾ ਕੇ ਆਪਣੇ ਗਲਾਂ ਵਿਚ ਹਾਰ ਪੁਆ ਲਏ ਅਤੇ ਖੰਨੀ-ਖੰਨੀ ਰੋਟੀ ਖਾ ਕੇ ਵੀ ਸਿੱਖ ਸਿਦਕ ਨਹੀਂ ਹਾਰਿਆ। ਇਸ ਤੋਂ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਗੁਰੂ ਮਹਿਲਾਂ, ਗੁਰੂ ਘਰ ਨਾਲ ਜੁੜੀਆਂ ਹੋਰ ਸਿੱਖ ਬੀਬੀਆਂ ਨੇ ਜਿੱਥੇ ਆਪ ਸਮਾਜ ਦੀ ਸਿਰਜਨਾ ਵਿਚ ਵਿਸ਼ੇਸ਼ ਭੂਮਿਕਾ ਨਿਭਾਈ, ਉਥੇ ਇਸਤਰੀ ਜਾਤੀ ਵਿਚ ਇਕ ਨਵੀਂ ਚੇਤਨਾ ਭਰੀ ਤੇ ਉਹਨਾਂ ਨੂੰ ਸਮਾਜ ਵਿਚ ਬਣਦੀ ਆਪਣੀ ਵਿਸ਼ੇਸ਼ ਭੂਮਿਕਾ ਨਿਭਾਉਣ ਲਈ ਪ੍ਰੇਰਿਤ ਕੀਤਾ। ਸਦੀਆਂ ਤੋਂ ਚਲੀਆਂ ਆ ਰਹੀਆਂ ਇਸਤਰੀ ਜਾਤੀ ਲਈ ਗ਼ੁਲਾਮੀ ਦੀਆਂ ਜ਼ੰਜੀਰਾਂ ਨੂੰ ਆਪ ਤੋੜਿਆ ਅਤੇ ਰੋਲ ਮਾਡਲ ਬਣ ਕੇ ਨਵੇਂ ਸਿਰਜੇ ਜਾ ਰਹੇ ਸਮਾਜ ਲਈ ਪ੍ਰੇਰਨਾ ਸ੍ਰੋਤ ਬਣ ਕੇ ਇਹ ਗੱਲ ਸਾਬਤ ਕਰ ਦਿੱਤੀ ਕਿ ਇਸਤਰੀ ਕਿਸੇ ਵੀ ਗੱਲ ਵਿਚ ਮਰਦ ਤੋਂ ਪਿੱਛੇ ਨਹੀਂ ਹੈ ਸਗੋਂ ਮਰਦ ਦੇ ਮੋਢੇ ਨਾਲ ਮੋਢਾ ਜੋੜ ਕੇ ਹਰ ਖੇਤਰ ਵਿਚ ਸਾਥ ਦਿੱਤਾ ਹੈ।

ਪਰ ਹਾਲਾਤ ਬਦਲਦੇ ਰਹਿੰਦੇ ਹਨ। ਗੁਰਦੁਆਰਿਆਂ ਦੀ ਸੇਵਾ ਸੰਭਾਲ ਦਾ ਕੰਮ ਮਹੰਤਾਂ ਤੇ ਜਗੀਰਦਾਰਾਂ ਦੇ ਜ਼ਿੰਮੇ ਲੱਗ ਗਿਆ। ਹੌਲੀ ਹੌਲੀ ਮਹੰਤ ਅਯਾਸ਼ ਤੇ ਅਧਰਮੀ ਬਣ ਗਏ। ਬਹੁਤ ਕੁਝ ਇਹੋ ਜਿਹਾ ਵਾਪਰ ਰਿਹਾ ਸੀ ਕਿ ਰਾਤ-ਬਰਾਤੇ ਬੀਬੀਆਂ ਦਾ ਗੁਰੂ ਘਰ ਆ ਕੇ ਸੇਵਾ ਕਰਨਾ ਮੁਸ਼ਕਲ ਹੋ ਗਿਆ ਤੇ ਗੁਰੂ-ਘਰਾਂ ਦੀ ਸੇਵਾ ਮਰਦਾਂ ਦੇ ਹੱਥਾਂ ਵਿਚ ਆ ਗਈ ਤੇ ਹੌਲੀ ਹੌਲੀ ਇਹ ਪਰੰਪਰਾ ਦਾ ਰੂਪ ਧਾਰਨ ਕਰ ਗਈ। ਅਸਲ ਵਿਚ ਬੀਬੀਆਂ ਨੂੰ ਧਰਮ ਅਸਥਾਨਾਂ 'ਤੇ ਸੇਵਾ ਦਾ ਹੱਕ ਨਾ ਦੇਣ ਪਿੱਛੇ ਬ੍ਰਾਹਮਣੀ ਸੋਚ ਕੰਮ ਕਰ

ਰਹੀ ਹੈ।

ਅਸੀਂ ਸਰੂਪ ਤਾਂ ਸਿੱਖੀ ਦਾ ਧਾਰਨ ਕਰ ਲਿਆ ਹੈ ਪਰ ਵਿਚਾਰ ਬ੍ਰਾਹਮਣੀ ਮੱਤ ਵਾਲੇ ਹੀ ਅਪਣਾ ਰੱਖੇ ਹਨ। ਔਰਤ ਨੂੰ ਅਪਵਿੱਤਰ ਕਹਿਣ ਦੀ ਸੋਚ ਅਜੇ ਵੀ ਸਾਡੇ ਦਿਲ ਦਿਮਾਗ ਤੇ ਹਾਵੀ ਹੈ। ਇਹ ਸੋਚ ਗੁਰੂ-ਸਿਧਾਂਤਾਂ ਨੂੰ ਨਾ ਸਮਝਣ ਕਰਕੇ ਹੀ ਸਾਡੇ ਅੰਦਰ ਬਣੀ ਹੈ।

ਸੇਵਾ ਦਾ ਹੱਕ ਹਰ ਕਿਸੇ ਨੂੰ ਹੈ ਪਰ ਸੇਵਾ ਲਈ ਯੋਗਤਾ ਹੋਣੀ ਬਹੁਤ ਜ਼ਰੂਰੀ ਹੈ। ਕੇਵਲ ਇਸਤਰੀ ਜਾਂ ਪੁਰਸ਼ ਦੇ ਆਧਾਰ ਤੇ ਪਾਬੰਦੀ ਲਾਉਣੀ ਯੋਗ ਨਹੀਂ ਹੈ। ਸਮੇਂ ਦਾ ਤਕਾਜ਼ਾ ਹੈ ਕਿ ਜੇਕਰ ਪਿਛਲੇ ਸਮੇਂ ਵਿਚ ਅਸੀਂ ਗ਼ਲਤੀਆਂ ਕਰਦੇ ਆਏ ਹਾਂ ਤਾਂ ਸਾਨੂੰ ਉਸ ਵਿਚ ਸੁਧਾਰ ਕਰ-ਲੈਣਾ ਚਾਹੀਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਤੇ ਪੰਥ ਪ੍ਰਵਾਣਿਤ ਸਿੱਖ ਰਹਿਤ ਮਰਯਾਦਾ ਹਰ ਫ਼ੈਸਲੇ ਦਾ ਆਧਾਰ ਹੋਣੀ ਚਾਹੀਦੀ ਹੈ। ਹੈਰਾਨੀ ਤਾਂ ਇਸ ਗੱਲ ਦੀ ਹੈ ਕਿ ਅਸੀਂ ਬਾਣੀ ਪੜ੍ਹਦੇ ਜ਼ਰੂਰ ਹਾਂ ਪਰ ਵਿਚਾਰਦੇ ਨਹੀਂ। ਜੇਕਰ ਵਿਚਾਰਦੇ ਹੁੰਦੇ ਤਾਂ ਇਹ ਸਵਾਲ ਹੀ ਖੜ੍ਹੇ ਨਹੀਂ ਹੋਣੇ ਸਨ। ਕੌਮੀ ਆਗੂਆਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਿੱਖ ਰਹਿਤ ਮਰਯਾਦਾ ਕੇਵਲ ਦਿਖਾਵੇ ਲਈ ਹੈ ਜੇਕਰ ਅਸੀਂ ਉਸ ਦੇ ਅਸੂਲਾਂ ਤੇ ਅਮਲ ਨਹੀਂ ਕਰਨਾ? ਹਰ ਕੌਮ ਦੇ ਆਪੋ-ਆਪਣੇ ਸੰਵਿਧਾਨ ਹੁੰਦੇ ਹਨ। ਲੰਮੀ ਘਾਲਣਾ ਪਿੱਛੋਂ ਸਿੱਖ ਕੌਮ ਆਪਣਾ ਸੰਵਿਧਾਨ ਬਣਾਉਣ ਵਿਚ ਕਾਮਯਾਬ ਹੋਈ ਪਰ ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ ਕਿ ਅੱਜ ਅਸੀਂ ਉਸ ਰਹਿਤ ਮਰਯਾਦਾ ਨੂੰ ਇਕ ਪਾਸੇ ਕਰ ਦਿੱਤਾ ਹੈ ਤੇ ਹਰ ਕੋਈ ਆਪਣੀ ਵੱਖਰੀ ਡੱਫ਼ਲੀ ਵਜਾ ਰਿਹਾ ਹੈ। ਕੌਮ ਦੀ ਹਾਸੋਹੀਣੀ ਦਸ਼ਾ ਇਹਨਾਂ ਹੀ ਘਟਨਾਵਾਂ ਤੋਂ ਪਤਾ ਲੱਗ ਜਾਂਦੀ ਹੈ। ਉੱਚ ਪਦਵੀਆਂ ਤੇ ਕਈ ਕਈ ਸਾਲ ਰਹਿ ਚੁੱਕੇ ਤੇ ਸਿੱਖ ਰਹਿਤ ਮਰਯਾਦਾ ਅਧੀਨ ਸੇਵਾ ਨਿਭਾਅ ਚੁੱਕੇ ਲੋਕ ਵੀ ਅੱਜ ਸਿੱਖ ਰਹਿਤ ਮਰਯਾਦਾ ਦੇ ਉਲਟ ਬਿਆਨ ਦੇਣ ਵਿਚ ਆਪਣਾ ਫ਼ਖ਼ਰ ਸਮਝਦੇ ਹਨ। ਲੋੜ ਹੈ ਅੱਜ ਹਰ ਤਰ੍ਹਾਂ ਦੀ ਧੜੇਬੰਦੀ ਤੋਂ ਉੱਪਰ ਉਠਣ ਦੀ ਤੇ ਮਿਲ ਬੈਠ ਕੇ ਹਰ ਚੀਜ਼ ਵਿਚਾਰਨ ਦੀ। ਸਿੱਖ ਧਰਮ ਇਕ ਨਵਾਂ ਤੇ ਅਗਾਂਹਵਧੂ ਧਰਮ ਹੈ। ਆਪਣੇ ਸੌੜੇ ਹਿਤਾਂ ਲਈ ਧਰਮ ਦੇ ਸਿਧਾਂਤਾਂ ਦੀ ਕੁਰਬਾਨੀ ਨਹੀਂ ਦੇਣੀ ਚਾਹੀਦੀ। ਇਸ ਧਰਮ ਦੇ ਫਲਸਫ਼ੇ ਵਿਚ ਕਿਸੇ ਵੀ ਆਧਾਰ ਤੇ ਕਿਸੇ ਨਾਲ ਵੀ ਵਿਤਕਰਾ ਕਰਨ ਦੀ ਸਖ਼ਤ ਮਨਾਹੀ ਹੈ। ਇਹ ਗੁਰੂ ਦੇ ਹੁਕਮਾਂ ਦੀ ਘੋਰ ਉਲੰਘਣਾ ਹੈ। ਆਪਣੀ ਕਮਜ਼ੋਰੀ ਨੂੰ ਛੁਪਾਉਣ ਦੀ ਜ਼ਰੂਰਤ ਨਹੀਂ ਸਗੋਂ ਨਿਮਰਤਾ ਨਾਲ ਸਚਾਈ ਨੂੰ ਸਵੀਕਾਰ ਕਰਕੇ ਗੁਰਮਤਿ ਦੀ ਰੋਸ਼ਨੀ ਵਿਚ ਇਤਿਹਾਸਕ ਫ਼ੈਸਲੇ ਲੈਣ ਦੀ ਲੋੜ ਹੈ ਜਿਨ੍ਹਾਂ ਦਾ ਆਧਾਰ ਇਸਤਰੀ ਜਾਂ ਪੁਰਸ਼ ਨਹੀਂ ਸਗੋਂ ਯੋਗਤਾ ਹੋਵੇ। ਜੋ ਵੀ ਯੋਗ ਵਿਅਕਤੀ ਹੋਵੇ, ਉਸ ਨੂੰ ਬਿਨਾਂ ਕਿਸੇ ਭਿੰਨ-ਭੇਦ ਦੇ ਸੇਵਾ ਕਰਨ ਦੀ ਨਿਯਮਾਂ ਅਨੁਸਾਰ ਖੁੱਲ੍ਹ ਹੋਣੀ ਚਾਹੀਦੀ ਹੈ। ਆਸ ਹੈ ਕੌਮੀ ਆਗੂ ਸੁਚੇਤ ਹੋਣਗੇ ਤੇ ਇਸ ਸੰਬੰਧੀ ਜ਼ਰੂਰੀ ਕਦਮ ਜਲਦੀ ਹੀ ਚੁੱਕਣਗੇ।



# ਹੁਣ ਤਾਂ ਕੁਝ ਸੋਚਣਾ ਹੀ ਪਊ

ਸੰਸਾਰ ਵਿਚ ਅੱਜ ਜਿਸ ਪਾਸੇ ਵੀ ਦੇਖੋ ਹਾਹਾਕਾਰ ਮਚੀ ਹੋਈ ਹੈ। ਲੋਕ ਸਮਾਜ ਦੇ ਉਹਨਾਂ ਆਦਰਸ਼ਾਂ ਵਲੋਂ ਪਿੱਛੇ ਹਟ ਰਹੇ ਹਨ ਜੋ ਇਕ ਆਦਰਸ਼ਕ ਸਮਾਜ ਵਿਚ ਹੋਣੇ ਚਾਹੀਦੇ ਹਨ। ਪਰਮਾਤਮਾ ਤੇ ਉਸ ਪ੍ਰਭੂ ਦੀ ਕੁਦਰਤ ਉੱਤੇ ਭਰੋਸਾ, ਵਿਸ਼ਵਾਸ ਘਟਦਾ ਜਾ ਰਿਹਾ ਹੈ ਜਿਸ ਕਾਰਨ ਲੋਕਾਂ ਵਿਚ ਹਉਮੈ, ਹੰਕਾਰ, ਆਕੜਪੁਣਾ ਵਧਦਾ ਜਾ ਰਿਹਾ ਹੈ। ਅੱਜ ਸਮਾਜ ਵਿਚ ਅਪਰਾਧਾਂ, ਲੁੱਟਾਂ-ਖਸੁੱਟਾਂ, ਹੇਰਾ-ਫੇਰੀ, ਧੋਖਾਦੇਹੀ ਦਾ ਹੜ੍ਹ ਜਿਹਾ ਆਇਆ ਹੋਇਆ ਜਾਪਦਾ ਹੈ ਜਿਸ ਹੜ੍ਹ ਵਿਚ ਇਖ਼ਲਾਕ, ਇਮਾਨਦਾਰੀ, ਪ੍ਰੇਮ ਤੇ ਮਨੁੱਖਤਾ ਦੀ ਭਲਾਈ ਰੁੜ੍ਹਦੀ ਜਾ ਰਹੀ ਹੈ। ਇਖ਼ਲਾਕ ਦੇ ਨਿਕਲਦੇ ਹੋਏ ਇਸ ਜਨਾਜ਼ੇ ਵਿਚ ਨੌਜਵਾਨ ਮੁੰਡੇ ਕੁੜੀਆਂ ਦੀ ਗਿਣਤੀ ਬਹੁਤ ਜ਼ਿਆਦਾ ਹੈ। ਬੱਸ, ਖਾਓ-ਪੀਓ ਅਤੇ ਮੌਜਾਂ ਕਰੋ ਦੀ ਭੈੜੀ ਵਾਦੀ ਕਾਰਨ ਅੱਜ ਦੇ ਨੌਜਵਾਨ ਮੁੰਡੇ ਕੁੜੀਆਂ ਆਮ ਹੀ ਇਹ ਕਹਿੰਦੇ ਹਨ ਕਿ ਆਓ ਆਪਾਂ ਕੀਮਤੀ ਸ਼ਰਾਬਾਂ, ਸ਼ਬਾਬਾਂ ਅਤੇ ਸੁਗੰਧਾਂ ਨਾਲ ਆਪਣੇ ਆਪ ਨੂੰ ਭਰ ਲਈਏ ਤੇ ਅੱਯਾਸ਼ੀ ਦੀ ਆਈ ਹੋਈ ਬਸੰਤ ਰੁੱਤ ਦੇ ਕਿਸੇ ਫੁੱਲ ਨੂੰ ਵਰਤੇ ਬਿਨਾਂ ਨਾ ਜਾਣ ਦੇਈਏ; ਆਓ ਆਪਾਂ ਗੁਲਾਬ ਦੇ ਹਾਰ ਪਹਿਨੀਏ ਜਦ ਕਿ ਉਹ ਸੁੰਦਰ ਖਿੜਾਉ ਵਿਚ ਹਨ ਅਤੇ ਸਾਡੇ ਵਿਚੋਂ ਕੋਈ ਵੀ ਸਾਡੇ ਸ਼ਾਨਦਾਰ ਜਸ਼ਨ ਤੋਂ ਖ਼ਾਲੀ ਨਾ ਰਹੇ। ਜਵਾਨੀ ਸਦਾ ਨਹੀਂ ਰਹਿਣੀ, ਇਹ ਸਾਡੀ ਹੈ ਅਤੇ ਅਸੀਂ ਇਸ ਨੂੰ ਆਪਣੀ ਮਰਜ਼ੀ ਨਾਲ ਮਾਣਨਾ ਚਾਹੁੰਦੇ ਹਾਂ, ਜਗਤ ਦੇ ਸੁਹਣੇ ਪਦਾਰਥ ਜੋ ਹਨ, ਉਨ੍ਹਾਂ ਨੂੰ ਭੋਗਣਾ ਚਾਹੁੰਦੇ ਹਾਂ, ਕਿਤੇ ਇਹ ਜਵਾਨੀ ਦੀ ਉਮਰ ਸੁੱਕੀ ਹੀ ਨਾ ਲੰਘ ਜਾਵੇ। ਮਨ ਦੀ ਕਿਸੇ ਖਾਹਿਸ਼ ਨੂੰ ਨਾ ਰੋਕੋ, ਅਜਿਹੀ ਰੋਕ ਅੱਜ ਦੇ ਜੀਵਨ ਵਿਚ ਠੀਕ ਨਹੀਂ। ਆਪਣੇ ਆਪ ਨੂੰ ਦਬਾਉਣਾ ਖ਼ਤਰਨਾਕ ਹੈ, ਆਪਣੀਆਂ ਖਾਹਿਸ਼ਾਂ ਦੀ ਖੁੱਲ੍ਹ ਕੇ ਪੂਰਤੀ ਕਰੋ, ਖਾਹਿਸ਼ਾਂ ਨੂੰ ਦਬਾਓ ਨਾ, ਕਿਸੇ ਭੜਕਾਹਟ ਜਾਂ ਭੋਗੀ ਤ੍ਰਿਸ਼ਨਾ ਤੋਂ ਬਚਣ ਦਾ ਢੰਗ ਇਹ ਹੀ ਹੈ ਕਿ ਇਸ ਭੋਗ ਵਿਚ ਪੂਰੀ ਖੁਲ੍ਹ ਵਰਤੋ, ਹੱਦਾਂ ਬੰਨੇ ਟੱਪ ਕੇ ਤ੍ਰਿਸ਼ਨਾ ਦੀ ਪੂਰਤੀ ਕਰੋ। ਸ਼ਖ਼ਸੀਅਤ ਨੂੰ ਤਕੜਿਆਂ ਕਰਨ ਦਾ ਇਕੋ ਇਕ ਤਰੀਕਾ ਇਹ ਹੀ ਹੈ ਕਿ ਆਪਣੀਆਂ ਖਾਹਿਸ਼ਾਂ ਤੇ ਵਾਸ਼ਨਾਵਾਂ ਨੂੰ ਪੂਰੀ-ਪੂਰੀ ਖੁੱਲ੍ਹ ਦੇ ਕੇ ਮੌਜਾਂ ਮਾਣੀਆਂ ਜਾਣ। 'ਇਹ ਜੱਗ ਮਿੱਠਾ, ਅਗਲਾ ਕਿਨ ਡਿੱਠਾ' ਦਾ ਖ਼ਿਆਲ ਅਤੇ ਮਾਦਾਪ੍ਰਸਤੀ ਵਿਚ ਗੜੁੱਚ ਹੋਣ ਕਰਕੇ ਉਹ ਨੌਜਵਾਨ ਇਸ ਜਗਤ ਦੇ ਭੋਗ-ਵਿਲਾਸ ਨੂੰ ਰੱਜ ਕੇ, ਦਿਲ ਖੋਲ੍ਹ ਕੇ, ਸਾਰੀ ਸ਼ਰਮ ਹਯਾ ਦੀ ਚਾਦਰ ਉਤਾਰ ਕੇ, ਮਾਣਨਾ ਚਾਹੁੰਦੇ ਹਨ, ਉਹਨਾਂ ਉੱਤੇ ਤਾਂ ਸਿਰਫ ਜਵਾਨੀ ਅਤੇ ਆਧੁਨਿਕਤਾ ਦਾ ਜਨੂੰਨ ਹੀ ਸਿਰ ਚੜ੍ਹ ਕੇ ਬੋਲਦਾ ਹੈ ਤੇ ਅਮਲੀਆਂ ਵਾਂਗ ਇਕ ਹੀ ਰਟ ਅਲਾਪਦੇ ਹਨ :

*ਜਦ ਕਾਲ ਨੇ ਜਿੰਦ ਦੀ ਅਲਖ ਮੁਕਾਉਣੀ ਏਂ।*
*ਹਾਏ ਫਿਰ ਪੈ ਅਜਾਬੀਂ ਅਸਾਂ ਕਿਉਂ ਜਿੰਦ ਖਪਾਉਣੀ ਏ।*

ਧਰਮ ਤੋਂ ਟੁੱਟੇ ਹੋਏ ਜੀਵਨ ਦੀਆਂ ਮੌਜ ਮਸਤੀਆਂ ਨੂੰ ਆਦਰਸ਼ ਮੰਨਣ ਵਾਲੇ ਅਜਿਹੇ ਨੌਜਵਾਨ ਬੱਚੇ-ਬੱਚੀਆਂ ਨੂੰ ਜੇਕਰ ਥੋੜ੍ਹਾ ਸਮਝਾਉਣ ਦਾ ਯਤਨ ਕਰੀਏ ਤਾਂ ਅੱਗੋਂ

ਘੜਿਆ ਘੜਾਇਆ ਉੱਤਰ ਮਿਲਦਾ ਹੈ ਕਿ ਪਰਲੋਕ ਦੇ ਸੁਪਨਿਆਂ ਖਾਤਰ ਮੌਜ-ਮੇਲਿਆਂ ਨੂੰ ਕਿਉਂ ਤਿਆਗਿਆ ਜਾਏ। ਅਜਿਹੇ ਵਿਚਾਰਾਂ ਵਾਲੇ ਮਨੁੱਖ ਧਰਮ ਦੇ ਮਾਰਗ ਤੇ ਕਿਵੇਂ ਚੱਲ ਸਕਦੇ ਹਨ? ਧਰਮ ਵਿਚ ਤਾਂ ਤਿਆਗ ਤੇ ਕੁਰਬਾਨੀ ਕਰਨੀ ਪੈਂਦੀ ਹੈ। ਮੌਜਾਂ ਮਸਤੀਆਂ ਤੇ ਇਖਲਾਕ ਤੋਂ ਹੇਠਾਂ ਡਿੱਗ ਚੁੱਕੇ ਲੋਕ ਤਾਂ ਦਲੀਲਾਂ ਦੇਂਦੇ ਹਨ, ਤਿਆਗ ਕਾਹਦੇ ਲਈ? ਕੁਰਬਾਨੀ? ਉਹ ਕਿਉਂ? ਤੁਸੀਂ ਕਦੇ ਕਿਸੇ ਸ਼ੇਰ ਨੂੰ ਹੋਰਨਾਂ ਖਾਤਰ ਕੁਰਬਾਨੀ ਕਰਦਿਆਂ ਜਾਂ ਆਪਣੇ ਮੂੰਹੋਂ ਖਾਣਾ ਕੱਢ ਕੇ ਕਿਸੇ ਹੋਰ ਦੇ ਮੂੰਹ ਵਿਚ ਪਾਉਂਦਿਆਂ ਵੇਖਿਆ ਹੈ? ਜ਼ਿੰਦਗੀ ਦਾ ਅੰਤ ਤਾਂ ਹੋ ਹੀ ਜਾਣਾ ਹੈ ਤਾਂ ਫਿਰ ਇਸ ਜ਼ਿੰਦਗੀ ਵਿਚ ਵੱਧ ਤੋਂ ਵੱਧ ਮੌਜਾਂ ਮਾਣੋ। ਐਵੇਂ ਨੇਕੀ-ਬਦੀ, ਸੱਚ-ਝੂਠ, ਪੁੰਨ-ਪਾਪ, ਗੁਣ-ਔਗੁਣ ਬਾਰੇ ਸੋਚ ਕੇ ਸਮਾਂ ਬਰਬਾਦ ਕਰਨ ਦਾ ਕੀ ਲਾਭ ਹੈ? ਮੌਜਾਂ ਤੇ ਭੋਗਾਂ ਵਾਲਾ ਰਸਤਾ ਛੱਡ ਕੇ ਕੁਰਬਾਨੀ ਤੇ ਤਿਆਗ ਵਾਲਾ ਮਾਰਗ ਕਿਉਂ ਧਾਰਨ ਕਰੀਏ? ਸਭ ਤੋਂ ਦੁਖਦਾਈ ਗੱਲ ਇਹ ਹੈ ਕਿ ਅੱਜ ਪੜ੍ਹੇ-ਲਿਖੇ ਲੋਕ ਵੀ ਇਹਨਾਂ ਹੀ ਵਿਚਾਰਾਂ ਦੇ ਵਹਿਣ ਵਿਚ ਵਹਿ ਤੁਰੇ ਹਨ। ਅੱਜ ਦੀ ਨੌਜਵਾਨ ਪੜ੍ਹੀ-ਲਿਖੀ ਪੀੜ੍ਹੀ ਵੀ ਉਹੋ ਜਿਹਾ ਸਾਹਿਤ ਪਸੰਦ ਕਰਦੀ ਹੈ ਜਿਸ ਵਿਚ ਇਸਤਰੀ-ਮਰਦ ਦਾ ਬੇਲਗਾਮਾ ਪਿਆਰ, ਸ਼ਰਾਬ ਅਤੇ ਸਿਗਰਟ ਦੀ ਖੁੱਲ੍ਹੀ ਵਰਤੋਂ ਦੀ ਵਡਿਆਈ ਕੀਤੀ ਗਈ ਹੋਵੇ। ਅੱਜ ਇਖ਼ਲਾਕੀ ਤੇ ਭਾਈਚਾਰਕ ਅਸੂਲਾਂ ਤੋਂ ਖ਼ਾਲੀ ਤੇ ਬਿਲਕੁਲ ਛੋਛੀਆਂ ਗੱਲਾਂ ਜਿਨ੍ਹਾਂ ਵਿਚ ਅਤਿ ਦੇ ਨੀਵੇਂ ਖ਼ਿਆਲ ਦਰਸਾਏ ਗਏ ਹੋਣ, ਜਾਇਜ਼ ਗਿਣੀਆਂ ਜਾਂਦੀਆਂ ਹਨ। ਅਜਿਹੇ ਰਸਾਲੇ ਤੇ ਅਖਬਾਰ ਛਪ ਰਹੇ ਹਨ ਜੋ ਇਹਨਾਂ ਨੀਵੇਂ ਦਰਜੇ ਦੇ ਖ਼ਿਆਲਾਂ ਨੂੰ ਹੋਰ ਗਰਮ ਕਰਕੇ ਪੇਸ਼ ਕਰਦੇ ਹਨ ਤਾਂ ਕਿ ਬਲਦੀ ਤੇ ਤੇਲ ਪਾਇਆ ਜਾ ਸਕੇ। ਉੱਚੇ ਸੁੱਚੇ ਆਚਰਨ, ਸਭਿਆਚਾਰ ਤੇ ਸੰਜਮ ਦੇ ਕੀਮਤੀ ਗੁਣਾਂ ਨੂੰ ਅੱਜ ਮਿੱਟੀ ਵਿਚ ਰੋਲਿਆ ਜਾ ਰਿਹਾ ਹੈ। ਅਜਿਹੀਆਂ ਸੁਹਣੇ-ਸੁਹਣੇ ਨਾਵਾਂ ਵਾਲੀਆਂ ਕਈ ਜਥੇਬੰਦੀਆਂ ਬਣਾਈਆਂ ਜਾ ਰਹੀਆਂ ਹਨ ਜਿਹੜੀਆਂ ਖੁਲ੍ਹਮ-ਖੁਲ੍ਹਾ ਨੌਜਵਾਨਾਂ ਨੂੰ ਭੜਕਾ ਕੇ ਆਪਣੇ ਮਗਰ ਲਾ ਕੇ ਉਹਨਾਂ ਦੀ ਜਵਾਨੀ ਦਾ ਸ਼ੋਸ਼ਣ ਕਰ ਰਹੀਆਂ ਹਨ। ਹਰ ਉਮਰ ਦੇ ਲੜਕੇ ਲੜਕੀਆਂ ਨੂੰ ਹਰ ਸਮੇਂ ਇਕੱਠੇ ਬਹਿਣ ਖਲੋਣ ਦੀ ਪੂਰੀ-ਪੂਰੀ ਖੁੱਲ੍ਹ ਦਿੱਤੀ ਜਾਂਦੀ ਹੈ। ਉਹ ਇਕੱਠੇ ਖੇਡਦੇ, ਇਕੱਠੇ ਨਹਾਉਂਦੇ ਤੇ ਤਾਰੀਆਂ ਲਾਉਂਦੇ ਹਨ ਤੇ ਨੱਚਦੇ ਅਤੇ ਗਾਉਂਦੇ ਹਨ। ਜਵਾਨ ਕੁੜੀਆਂ ਅਤੇ ਗੱਭਰੂ ਮਨਮੋਹਣੇ, ਫੈਸ਼ਨਦਾਰ ਕੱਪੜੇ ਪਹਿਨ ਕੇ ਅੱਧ ਨੰਗੇ ਸਰੀਰ ਲੈ ਕੇ ਪੂਰਨ ਆਜ਼ਾਦੀ ਨਾਲ ਇਕ ਦੂਜੇ ਨੂੰ ਮਿਲਦੇ ਹਨ। ਇਨਸਾਨ ਵਿਚਲੇ ਹੈਵਾਨ ਨੂੰ ਵੰਗਾਰਿਆ ਜਾਂਦਾ ਹੈ ਕਿ ਉਹ ਅੱਧ ਨੰਗ-ਧੜੰਗਾ ਹੋ ਕੇ, ਨਿਰਲੱਜ ਹੋ ਕੇ ਰੌਲਾ ਪਾਉਂਦਾ ਫਿਰੇ। ਧਰਮ ਅਤੇ ਇਸਦੇ ਉਪਦੇਸ਼ਾਂ ਦਾ ਮਜ਼ਾਕ ਉਡਾਇਆ ਜਾਂਦਾ ਹੈ। ਅਨਜਾਣ, ਭੋਲੇ-ਭਾਲੇ, ਨਾ-ਤਜਰਬੇਕਾਰ ਨੌਜਵਾਨ ਮੁੰਡੇ-ਕੁੜੀਆਂ ਕਾਮ-ਨਦੀਆਂ ਦੇ ਵਹਿਣ ਵਿਚ ਸਹਿਜੇ ਹੀ ਵਹਿ ਤੁਰੇ ਹਨ। ਇਸ ਸਭ ਦਾ ਨਤੀਜਾ ਬਹੁਤ ਖ਼ਤਰਨਾਕ ਨਜ਼ਰ ਆਉਂਦਾ ਹੈ। ਅੱਜ ਦੀ ਜਵਾਨੀ ਦਾ ਭਵਿੱਖ ਧੁੰਦਲਾ ਜਿਹਾ ਹੋ ਗਿਆ ਜਾਪਦਾ ਹੈ। ਧਰਮ ਤੋਂ ਸੱਖਣੇ ਅਤੇ ਫੋਕੀ ਆਧੁਨਿਕਤਾ ਦੇ ਅਸਰ ਹੇਠ ਆ ਕੇ ਆਪਣਾ ਸਭ ਕੁਝ ਬਰਬਾਦ ਕਰੀ ਬੈਠੇ ਮਨੁੱਖਾਂ ਕੋਲ ਨੈਤਿਕ ਕਦਰਾਂ ਕੀਮਤਾਂ ਦੀ

ਅਣਹੋਂਦ ਹੁੰਦੀ ਹੈ ਫਿਰ ਉਹ ਅਸਭਿਯ ਕੰਮਾਂ, ਜਿਵੇਂ ਡਕੈਤੀ, ਚੋਰੀ, ਬਲਾਤਕਾਰੀ ਆਦਿ ਵੱਲ ਅੱਗੇ ਵਧਦੇ ਹਨ। ਨਤੀਜਾ ਬਿਲਕੁਲ ਸਾਫ਼; ਇਕ ਆਦਰਸ਼ਕ ਸਮਾਜ ਦੀ ਥਾਂ ਇਖ਼ਲਾਕੋਂ ਡਿਗੇ ਬਲਹੀਣ, ਬੁੱਧਹੀਣ ਸਮਾਜ ਦਾ ਜਨਮ ਹੁੰਦਾ ਹੈ। ਇਹੋ ਕਾਰਨ ਹੀ ਹੈ ਕਿ ਅੱਜ ਸਾਡੀ ਜਵਾਨੀ ਖਾਸ ਕਰਕੇ ਪੰਜਾਬ ਦੀ ਜਵਾਨੀ ਨਸ਼ਿਆਂ ਦੇ ਵਗ ਰਹੇ ਦਰਿਆਵਾਂ ਦੇ ਵਹਿਣ ਵਿਚ ਲਗਭਗ ਵਹਿ ਤੁਰੀ ਹੈ। ਕਿਹੜਾ ਨਸ਼ਾ ਹੈ ਜੋ ਇਸ ਗੁਰੂਆਂ ਪੀਰਾਂ ਦੀ ਧਰਤੀ ਦੇ ਰਹਿਣ ਵਾਲੇ ਇਹ ਨੌਜਵਾਨ ਨਹੀਂ ਕਰਦੇ? ਕੋਈ ਰੰਗ-ਬਰੰਗੀਆਂ ਸ਼ਰਾਬ ਦੀਆਂ ਬੋਤਲਾਂ ਖ਼ਾਲੀ ਕਰੀ ਜਾ ਰਿਹਾ ਹੈ ਤੇ ਕੋਈ ਭੰਗ, ਪੋਸਤ, ਸਮੈਕ ਆਦਿ ਨਸ਼ਿਆਂ ਨਾਲ ਆਪਣੀ ਮੌਤ ਨੂੰ ਸੱਦਾ ਦੇ ਰਿਹਾ ਹੈ। ਤੰਬਾਕੂ ਮਲ-ਮਲ ਕੇ ਹੱਥਾਂ ਦੀਆਂ ਤਲੀਆਂ ਤਾਂ ਘਸ ਗਈਆਂ ਹਨ ਪਰ ਇਹਨਾਂ ਬੇ-ਇਖ਼ਲਾਕ ਨੌਜਵਾਨਾਂ ਦੀ ਤ੍ਰਿਪਤੀ ਨਹੀਂ ਹੋਈ; ਹਾਂ ਹੋਰ ਸੌਖਾ ਕੰਮ ਇਹ ਹੋ ਗਿਆ ਹੈ ਕਿ ਹੁਣ ਤੰਬਾਕੂ ਤਲੀ ਉੱਤੇ ਰਗੜਨ ਦੀ ਥਾਂ ਰੈਡੀਮੇਡ ਪੈਕਟਾਂ ਵਿਚ ਮਿਲਣ ਲੱਗ ਪਿਆ ਹੈ। ਛੈਲ-ਛਬੀਲੇ ਪੰਜਾਬੀ ਗੱਭਰੂ, ਜਿਨ੍ਹਾਂ ਨੂੰ ਵੇਖ ਕੇ ਕਦੀ ਸਿਰ ਮਾਣ ਨਾਲ ਉੱਚਾ ਹੋ ਜਾਂਦਾ ਸੀ, ਅੱਜ ਹੱਡੀਆਂ ਦੇ ਪਿੰਜਰ ਜਾਪਦੇ ਹਨ। ਜਿਥੇ ਨਸ਼ੇ ਹਨ, ਉਥੇ ਸਿਹਤ ਤੇ ਨੈਤਿਕ ਕਦਰਾਂ-ਕੀਮਤਾਂ ਨਹੀਂ ਹੋ ਸਕਦੀਆਂ। ਇਹੋ ਕਾਰਨ ਹੀ ਹੈ ਕਿ ਅੱਜ ਦੀ ਨੌਜਵਾਨ ਪੀੜ੍ਹੀ ਉੱਚੇ-ਸੁੱਚੇ ਕਿਰਦਾਰ ਤੋਂ ਕਿਨਾਰਾ ਕਰਦੀ ਜਾ ਰਹੀ ਹੈ।

ਹੋਰ ਤਾਂ ਹੋਰ ਸਿੱਖ ਨੌਜਵਾਨ ਵੀ ਇਸ ਘੁੰਮਣਘੇਰੀ ਵਿਚ ਫਸ ਗਿਆ ਹੈ ਤੇ ਧਰਮ ਦੀ ਦੁਨੀਆਂ ਤੋਂ ਬੇਖ਼ਬਰ ਹੋ ਕੇ ਪਤਿਤਪੁਣੇ, ਫੋਕੀ ਬਾਹਰਲੀ ਦਿਖ ਤੇ ਇਸ ਲੱਚਰ ਦੁਨੀਆਂ ਦੀ ਬਾਹਰਲੀ ਲਿਸ਼ਕ-ਪੁਸ਼ਕ ਨੇ ਇਸ ਨੂੰ ਆਪਣੇ ਵਿਰਸੇ ਤੋਂ ਤੋੜ ਦਿੱਤਾ ਹੈ। ਜਿਤਨੀ ਸ਼ਰਾਬ ਦੀ ਖਪਤ ਪੰਜਾਬ ਵਿਚ ਹੁੰਦੀ ਹੈ, ਉਤਨੀ ਸਾਰੇ ਭਾਰਤ ਵਿਚ ਵੀ ਨਹੀਂ ਹੁੰਦੀ। ਇਸ ਗੱਲ ਤੋਂ ਸਾਫ਼ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਅੱਜ ਇਹ ਸਮਾਜ ਧਰਮ ਦੇ ਅਸੂਲਾਂ ਤੋਂ ਕਿਤਨੀ ਦੂਰ ਚਲਾ ਗਿਆ ਹੈ; ਖਾਸ ਕਰਕੇ ਸਾਡੀ ਨੌਜਵਾਨ ਪੀੜ੍ਹੀ। ਇਹ ਗੱਲ ਤਾਂ ਠੀਕ ਹੈ ਕਿ ਜਵਾਨੀ ਦਾ ਗੁਣ ਹੁੰਦਾ ਹੈ ਕਿ ਉਹ ਜੋਸ਼ ਉਤਸ਼ਾਹ ਨਾਲ ਭਰੀ ਹੁੰਦੀ ਹੈ। ਜਿਹੜੀਆਂ ਲਹਿਰਾਂ ਨੌਜਵਾਨੀ ਦੀਆਂ ਭਾਵਨਾਵਾਂ ਨੂੰ ਅਪੀਲ ਕਰਦੀਆਂ ਹਨ, ਉਹਨਾਂ ਵਿਚ ਬਿਨਾਂ ਸੋਚੇ-ਵਿਚਾਰੇ ਪੂਰੀ ਤਰ੍ਹਾਂ ਖੁੱਭ ਜਾਂਦੇ ਹਨ। ਜਵਾਨੀ ਮਸਤਾਨੀ ਹੁੰਦੀ ਹੈ ਤੇ ਜਵਾਨੀ ਵਿਚ ਇਨਸਾਨ ਨੂੰ ਦੁਨੀਆਂ ਦੇ ਭੋਗਾਂ ਦਾ ਚਾਅ ਤੇ ਸੁਪਨੇ ਆਇਆ ਹੀ ਕਰਦੇ ਹਨ, ਪਰ ਧਰਮ ਇਹ ਮੰਗ ਕਰਦਾ ਹੈ ਕਿ ਇਹਨਾਂ ਸੁਪਨਿਆਂ ਵਿਚੋਂ ਉਹ ਸੁਪਨੇ ਤਿਆਗ ਦਿੱਤੇ ਜਾਣ ਜਿਹੜੇ ਉੱਚੇ-ਸੁੱਚੇ ਆਦਰਸ਼ਾਂ ਦੀ ਪੂਰਤੀ ਵਿਚ ਰੁਕਾਵਟ ਖੜ੍ਹੀ ਕਰਦੇ ਹਨ, ਅਤੇ ਨਰੋਏ ਸਮਾਜ ਦੀ ਸਿਰਜਣਾ ਵਿਚ ਰੋੜਾ ਬਣ ਕੇ ਖੜ੍ਹੇ ਹੁੰਦੇ ਹਨ। ਨੌਜਵਾਨਾਂ ਵਿਚ ਸੰਸਾਰ ਦੇ ਰੰਗਾਂ ਨੂੰ ਮਾਣਨ ਤੇ ਫੋਕੀ ਲਿਸ਼ਕ ਪੁਸ਼ਕ ਨੂੰ ਅਪਨਾਉਣ ਦੀ ਤਾਂਘ ਹੁੰਦੀ ਹੈ। ਇਸ ਕਰਕੇ ਹੀ ਉਹ ਧਰਮ ਦੇ ਅਸੂਲਾਂ ਤੋਂ ਦੂਰ ਹਟ ਜਾਂਦੇ ਹਨ ਕਿਉਂਕਿ ਧਾਰਮਿਕ ਜੀਵਨ ਦੀਆਂ ਆਪਣੀਆਂ ਮਰਯਾਦਾਵਾਂ ਹੁੰਦੀਆਂ ਹਨ। ਸਿੱਖ ਧਰਮ ਦੀਆਂ ਆਪਣੀਆਂ ਮਰਯਾਦਾਵਾਂ ਹਨ—ਇਹ ਸਾਬਤ ਸੂਰਤ ਸਰੂਪ ਦੀ ਮੰਗ ਕਰਦਾ ਹੈ ਅਤੇ ਨਸ਼ੇ ਰਹਿਤ ਸਮਾਜ ਦੀ ਸਿਰਜਣਾ ਲੋਚਦਾ ਹੈ। ਪਰ ਅੱਜ ਦੇ ਨੌਜਵਾਨ ਮੁੰਡੇ ਕੁੜੀਆਂ ਇਸ ਨੂੰ ਆਪਣੀ ਆਜ਼ਾਦੀ

ਵਿਚ ਰੁਕਾਵਟ ਮੰਨਦੇ ਹੋਏ ਸਾਬਤ ਸੂਰਤ ਸਰੂਪ ਤੋਂ ਮੁਨਕਰ ਹੋ ਕੇ ਰੋਮਾਂ ਦੀ ਬੇਅਦਬੀ ਕਰ ਅਖੌਤੀ ਹੀਰੋ ਬਣਨ ਵਿਚ ਫ਼ਖਰ ਮਹਿਸੂਸ ਕਰਦੇ ਹਨ। ਅੱਜ ਇਸ ਬਾਰੇ ਸੋਚਣ ਦੀ ਲੋੜ ਹੈ ਕਿ ਇਸ ਨੌਜਵਾਨ ਪੀੜ੍ਹੀ ਦੀ ਰੁਚੀ ਨੂੰ ਧਰਮ ਵੱਲ ਕਿਵੇਂ ਮੋੜਿਆ ਜਾ ਸਕਦਾ ਹੈ। ਅੱਜ ਹਰ ਕੋਈ ਸਿੱਖ ਸਰੂਪ ਤੇ ਸਿਧਾਂਤ ਨੂੰ ਖਤਮ ਕਰਨ ਦੀ ਕੋਸ਼ਿਸ਼ ਕਰ ਰਿਹਾ ਹੈ। ਪੰਥ ਵਿਰੋਧੀ ਸ਼ਕਤੀਆਂ ਕਦੇ ਕਮਿਊਨਿਜ਼ਮ, ਕਦੇ ਆਰ. ਐਸ. ਐਸ. ਤੇ ਰਾਸ਼ਟਰੀ ਸਿੱਖ ਸੰਗਤ ਦੇ ਨਾਂ ਹੇਠ ਸਿੱਖੀ ਸਰੂਪ ਨਾਲ ਮਜ਼ਾਕ ਕਰ ਰਹੀਆਂ ਹਨ ਤੇ ਨੌਜਵਾਨਾਂ ਅੰਦਰ ਸਿੱਖੀ ਸਰੂਪ ਤੋਂ ਨਫ਼ਰਤ ਪੈਦਾ ਕਰ ਰਹੀਆਂ ਹਨ। ਹੁਣ ਸਿਰਫ਼ ਫੋਕੀ ਬਿਆਨਬਾਜ਼ੀ ਨਾਲ ਇਨ੍ਹਾਂ ਦਾ ਮੂੰਹ ਨਹੀਂ ਮੋੜਿਆ ਜਾ ਸਕਦਾ ਸਗੋਂ ਹੁਣ ਤਾਂ ਬੈਠ ਕੇ ਕੁਝ ਸੋਚਣਾ ਹੀ ਪਊ...ਨੌਜਵਾਨ ਕੌਮ ਦਾ ਭਵਿੱਖ ਹੁੰਦੇ ਹਨ। ਕਿਸੇ ਵੀ ਕੌਮ ਦਾ ਭਵਿੱਖ ਉਸ ਦੇ ਨੌਜਵਾਨਾਂ ਦੀਆਂ ਰਾਵਾਂ ਤੇ ਨਿਰਭਰ ਕਰਦਾ ਹੈ। ਅੱਜ ਦੇ ਸਿੱਖ ਨੌਜਵਾਨ ਨੂੰ ਇਹ ਗੱਲ ਸਮਝਾਉਣੀ ਪਵੇਗੀ ਕਿ ਇਹ ਠੀਕ ਹੈ ਕਿ ਜਵਾਨੀ ਮਸਤਾਨੀ ਸੁਪਨਿਆਂ ਤੇ ਉਮੰਗਾਂ ਦਾ ਸਮਾਂ ਹੁੰਦੀ ਹੈ ਪਰ ਇਹ ਨਾ ਭੁਲਾਓ ਕਿ ਜ਼ਿੰਦਗੀ ਦੇ ਆਉਣ ਵਾਲੇ ਸਮੇਂ ਦੇ ਫ਼ਰਜ਼ ਪੂਰੇ ਕਰਨ ਲਈ ਇਹ ਤਿਆਰੀ ਦਾ ਸਮਾਂ ਵੀ ਹੁੰਦਾ ਹੈ। ਇਹ ਸਮਾਂ ਹੈ ਜਦੋਂ ਆਚਰਨ ਤੇ ਸ਼ਖ਼ਸੀਅਤ ਨੂੰ ਘੜਨ ਲਈ ਵਿਉਂਤਬੰਦੀ ਕੀਤੀ ਜਾਣੀ ਹੈ। ਨਿਰੇ ਸੁਪਨੇ ਲੈ ਕੇ ਚੰਗਾ ਆਦਰਸ਼ ਨਹੀਂ ਬਣ ਸਕਦਾ, ਸਗੋਂ ਜਗਤ ਗੁਰੂ ਬਾਬਾ ਨਾਨਕ ਜੀ ਦੀ ਪਵਿੱਤਰ ਬਾਣੀ ਦੀ ਸਿੱਖਿਆ :

**ਜਤੁ ਪਾਹਾਰਾ ਧੀਰਜੁ ਸੁਨਿਆਰੁ ॥**
**ਅਹਰਣਿ ਮਤਿ ਵੇਦੁ ਹਥੀਆਰੁ ॥**
**ਭਉ ਖਲਾ, ਅਗਨਿ ਤਪ ਤਾਉ ॥**
**ਭਾਂਡਾ ਭਾਉ, ਅੰਮ੍ਰਿਤੁ ਤਿਤੁ ਢਾਲਿ ॥**
**ਘੜੀਐ ਸਬਦੁ, ਸਚੀ ਟਕਸਾਲ ॥**

ਤੇ ਚੱਲ ਕੇ ਸ਼ਬਦ ਰਾਹੀਂ ਆਪਣੀ ਜ਼ਿੰਦਗੀ ਦੀ ਘਾੜਤ ਨੂੰ ਘੜਿਆ ਜਾ ਸਕਦਾ ਹੈ। ਆਚਰਣ ਕੇਵਲ ਗੱਲਾਂ ਨਾਲ ਨਹੀਂ ਸਗੋਂ ਉੱਦਮੀ ਬਣ ਕੇ, ਭੱਠੀ ਦੀ ਅੱਗ ਵਿਚ ਤਾਅ ਕੇ, ਅਹਿਰਣ ਵਾਂਗ ਹਥੌੜਿਆਂ ਦੀਆਂ ਸੱਟਾਂ ਨਾਲ ਇਹ ਘੜਨਾ ਪਵੇਗਾ। ਇਸ ਆਚਰਣ ਨੂੰ ਇਸ ਤਰ੍ਹਾਂ ਘੜੋ ਕਿ ਜਦੋਂ ਪ੍ਰੀਤਮ ਦੇ ਦੇਸ਼ ਜਾਈਏ ਤਾਂ ਪ੍ਰੀਤਮ ਪਿਆਰਾ ਬਾਹਾਂ ਪਸਾਰ ਕੇ ਸਾਨੂੰ ਆਪਣੀ ਪਿਆਰੀ ਤੇ ਨਿੱਘੀ ਗਲਵਕੜੀ ਵਿਚ ਲੈ ਲਵੇ। ਆਚਰਣ ਦੀ ਘਾੜਤ ਲਈ ਆਪਣੇ ਪਿਛਲੇ ਇਤਿਹਾਸ ਵੱਲ ਵੇਖੋ ਕਿਵੇਂ ਕੇਸਾਂ ਦੇ ਬਦਲੇ ਭਾਈ ਤਾਰੂ ਸਿੰਘ ਜੀ ਨੇ ਆਪਣਾ ਖੋਪਰ ਲੁਹਾ ਸੁੱਟਿਆ ਸੀ, ਕਿਵੇਂ ਸ਼ਾਹਬਾਜ਼ ਸਿੰਘ, ਸੁਬੇਗ ਸਿੰਘ ਨੇ ਚਰਖੜੀ ਤੇ ਚੜ੍ਹ ਕੇ ਆਪਣੇ ਆਪ ਨੂੰ ਤੂੰਬਾ-ਤੂੰਬਾ ਕਰਵਾ ਸੁੱਟਿਆ ਸੀ, ਕਿਵੇਂ ਦਸ਼ਮੇਸ਼ ਜੀ ਦੇ ਛੋਟੇ ਦੁਲਾਰਿਆਂ ਨੇ ਹਕੂਮਤ ਦੀਆਂ ਫੋਕੀਆਂ ਨਵਾਬੀਆਂ ਤੇ ਚੌਧਰਾਂ ਨੂੰ ਜੁੱਤੀ ਦੀ ਠੋਹਕਰ ਨਾਲ, ਇਹ ਕਹਿ ਕੇ ਕਿ :

*ਜੁੱਤੀ ਦੀ ਇਕ ਠੋਹਕਰ ਲਾ ਕੇ ਤਾਜ ਤਖ਼ਤ ਠੁਕਰਾ ਸਕਦੇ ਹਾਂ।*
*ਕੰਧਾਂ ਵਿਚ ਚਿਣਵਾ ਕੇ ਆਪਾ, ਰੋਮ ਰੋਮ ਮੁਸਕਰਾ ਸਕਦੇ ਹਾਂ।*

ਠੁਕਰਾ ਦਿੱਤਾ ਸੀ। ਮੇਰੀ ਕੌਮ ਦੇ ਭਵਿੱਖ ਨੌਜਵਾਨ ਬੱਚੇ ਬੱਚੀਓ ! ਕਰਨੀ ਅਜਿਹੀ ਕਰੋ ਕਿ ਆਉਣ ਵਾਲੀਆਂ ਪੀੜ੍ਹੀਆਂ ਵੇਖ ਲੈਣ ਕਿ ਤੁਹਾਨੂੰ ਆਪਣੀ ਵਿਰਾਸਤ ਦਾ ਪੂਰੀ ਤਰ੍ਹਾਂ ਪਤਾ ਹੈ ਤੇ ਤੁਸੀਂ ਉਸ ਵਿਰਸੇ ਦੇ ਚੰਗੇ ਤੇ ਸਿਆਣੇ ਮਾਲਕ ਹੋ। ਅਜਿਹੀ ਜੀਵਨ ਦੀ ਘਾੜਤ ਘੜੋ ਕਿ ਤੁਹਾਡੇ ਸੁਹਣੇ ਕਿਰਦਾਰ ਤੇ ਸੁਹਣੇ ਸਰੂਪ ਨੂੰ ਦੇਖ ਕੇ ਤੁਹਾਡਾ ਗੁਰੂ ਵੀ ਤੁਹਾਡੇ ਤੇ ਮਾਣ ਕਰ ਸਕੇ ਤੇ ਤੁਹਾਨੂੰ ਸਾਬਤ ਸੂਰਤ ਸਰੂਪ ਤੇ ਰਹਿਣੀ ਨੂੰ ਵੇਖ ਕੇ ਤੁਹਾਡੇ ਤੋਂ ਅਸ਼-ਅਸ਼ ਕਰ ਉੱਠੇ। ਸਾਹਿਤ ਉਹ ਪੜ੍ਹੋ ਜੋ ਤੁਹਾਨੂੰ ਜੀਵਨ-ਸੋਝੀ ਦੇ ਸਕੇ। ਸੰਗਤ ਉਹ ਕਰੋ ਜਿਸ ਵਿਚ ਤੁਹਾਨੂੰ ਆਪਣਾ ਧਰਮ ਚੇਤੇ ਰਹੇ।

ਕੌਮ ਦੇ ਮਲਾਹੋ ! ਕੌਮ ਦੇ ਆਗੂਓ ! ਕੇਵਲ ਅਖ਼ਬਾਰੀ ਸ਼ੇਰ ਬਣ ਕੇ ਨੌਜਵਾਨੀ ਨੂੰ ਜੋੜਿਆ ਨਹੀਂ ਜਾ ਸਕਦਾ। ਉਹਨਾਂ ਦੇ ਘਰੀਂ ਜਾਓ ਤੇ ਪ੍ਰੀਤਮ ਦਾ ਸੰਦੇਸ਼ ਘਰ-ਘਰ ਜਾ ਕੇ ਦਿਓ। ਉਹਨਾਂ ਦੀਆਂ ਮੁਸ਼ਕਲਾਂ ਸੁਣੋ ਤੇ ਫਿਰ ਜਾਇਜ਼ ਹੱਲ ਵੀ ਸੋਚੋ ਤੇ ਉਹਨਾਂ ਨੂੰ ਮਾਰਗ ਦਿਖਾਓ। ਲੋੜ ਇਸ ਗੱਲ ਦੀ ਹੈ ਕਿ ਸਿੱਖ ਨੌਜਵਾਨਾਂ ਦੇ ਹਿਰਦਿਆਂ ਵਿਚ ਸਿੱਖੀ ਸ਼ਰਧਾ, ਸਰੂਪ ਤੇ ਗੁਰਬਾਣੀ ਦੀ ਜੋਤ ਫਿਰ ਜਗਮਗਾਈ ਜਾਵੇ। ਮੇਰਾ ਆਪਣਾ ਮਨ ਆਵਾਜ਼ ਦਿੰਦਾ ਹੈ ਕਿ ਸਾਡੀ ਨੌਜਵਾਨ ਪੀੜ੍ਹੀ ਨਾ ਮੰਨਣ ਵਾਲੀ ਤੇ ਆਕੀ ਨਹੀਂ ਹੈ, ਤੇ ਨਾ ਹੀ ਧਰਮ ਤੋਂ ਬਾਗ਼ੀ ਹੈ। ਕੇਵਲ ਇਹਨਾਂ ਦੇ ਹਿਰਦਿਆਂ ਵਿਚ ਜੋਤ ਜਗਾਉਣ ਦੀ ਲੋੜ ਹੈ। ਅੱਜ ਸਾਨੂੰ ਚਾਹੀਦਾ ਹੈ ਕਿ ਸਿੱਖ ਜਵਾਨੀ ਦੇ ਹਿਰਦਿਆਂ ਵਿਚ ਉਹਨਾਂ ਦੇ ਸੌਂ ਚੁੱਕੇ ਧਰਮ ਪ੍ਰਤੀ ਨਿਸ਼ਚੇ ਤੇ ਵਿਸ਼ਵਾਸ ਨੂੰ ਫਿਰ ਜਗਾਇਆ ਜਾਵੇ ਤੇ ਮਜ਼ਬੂਤ ਕੀਤਾ ਜਾਵੇ। ਇਹਨਾਂ ਨੌਜਵਾਨਾਂ ਨੂੰ ਧਰਮ ਦੀਆਂ ਸੁੰਦਰ ਉਚਾਈਆਂ ਤੋਂ ਜਾਣੂੰ ਕਰਵਾ ਕੇ ਬੇ-ਧਰਮੀ ਦੀਆਂ ਡੂੰਘੀਆਂ ਖੱਡਾਂ ਵਿਚੋਂ ਬਾਹਰ ਕੱਢਣ ਲਈ ਹੰਭਲੇ ਮਾਰੇ ਜਾਣ। ਪਿਆਰ ਦੀ ਗਲਵਕੜੀ ਪਾ ਕੇ ਉਹਨਾਂ ਨੂੰ ਆਪਣੇ ਵਿਰਸੇ ਦੇ ਸਹੀ ਵਾਰਿਸ ਬਣਨ ਲਈ ਪ੍ਰੇਰਿਆ ਜਾਵੇ। ਇਹ ਸਭ ਕੁਝ ਤਾਂ ਹੀ ਸੰਭਵ ਹੈ ਜੇਕਰ ਸ਼ਬਦ ਗੁਰੂ ਦੀ ਟੇਕ ਤੇ ਅਗਵਾਈ ਵਿਚ ਚੱਲ ਕੇ ਅਸੀਂ ਆਪ ਆਪਾ ਸੰਵਾਰੀਏ ਤੇ ਉਹਨਾਂ ਭਟਕੇ ਤੇ ਭੁਲੇਖੇ ਵਿਚ ਪਏ ਹੋਏ ਨੌਜਵਾਨਾਂ ਨੂੰ ਵੀ ਆਪਾ ਸੰਵਾਰਣ ਲਈ ਪ੍ਰੇਰੀਏ। ਮੇਰਾ ਪੂਰਾ ਵਿਸ਼ਵਾਸ ਹੈ ਕਿ ਸਾਡੇ ਨੌਜਵਾਨ ਧਰਮ ਤੋਂ ਹਾਲੇ ਸਿਰਫ਼ ਥੋੜ੍ਹਾ ਦੂਰ ਹੀ ਹੋਏ ਹਨ, ਆਕੀ ਨਹੀਂ ਹੋਏ। ਇਹ ਹੱਥ ਵਿਚ ਦੀਵਾ ਫੜ ਕੇ ਡੂੰਘੇ ਖ਼ੂਹ ਵਿਚ ਡਿੱਗਣ ਵਾਲੇ ਨਹੀਂ ਹਨ। ਆਓ ! ਸਾਰੇ ਰਲ-ਮਿਲ ਕੇ ਹੰਭਲ਼ਾ ਮਾਰੀਏ ਤੇ ਮਨੁੱਖ ਜਾਤੀ ਦੇ ਬਚਾਉ ਤੇ ਉਧਾਰ ਦੀ ਖਾਤਰ ਮਾਰੂਥਲ ਬਣ ਰਹੇ ਗੁਰਸਿੱਖੀ ਦੇ ਸੁਹਾਵਣੇ ਬਾਗ਼ ਨੂੰ ਹਰਾ-ਭਰਾ ਰੱਖਣ ਲਈ ਆਪਣਾ ਬਣਦਾ ਯੋਗਦਾਨ ਪਾਈਏ, ਨਵੇਂ ਸੋਹਣੇ ਸਮਾਜ ਦੀ ਸਿਰਜਣਾ ਕਰੀਏ। ਗੁਰੂ ਬਾਬੇ ਦੇ ਸੁਨਹਿਰੀ ਉਪਦੇਸ਼ਾਂ ਨੂੰ ਸਾਕਾਰ ਕਰੀਏ।



# ਜੀਵਣ ਮਰਨ ਦੀ ਜਾਚ

ਜਨਮ ਤੇ ਮੌਤ ਜੀਵਨ-ਲੱਜ ਦੇ ਦੋ ਸਿਰੇ ਹਨ। ਜੰਮਣਾ ਤੇ ਮਰਨਾ ਮਨੁੱਖ ਦੇ ਆਪਣੇ ਵੱਸ ਨਹੀਂ, ਪ੍ਰਭੂ ਦੇ ਵੱਸ ਹੈ। ਹਾਂ, ਜੀਵਨ ਨੂੰ ਸੁਚੱਜੇ ਜਾਂ ਕੁਚੱਜੇ ਤੌਰ 'ਤੇ ਬਿਤਾਉਣਾ ਤਾਂ ਕਿਸੇ ਹੱਦ ਤੱਕ ਮਨੁੱਖ ਦੇ ਵੱਸ ਦੀ ਗੱਲ ਹੈ। ਲੋਕੀਂ ਆਪੋ-ਆਪਣੇ ਵਿਸ਼ਵਾਸਾਂ ਅਨੁਸਾਰ ਜੀਵਨ ਜੀਉਂਦੇ ਹਨ। ਜਿਹੜੇ 'ਖਾਓ, ਪੀਓ, ਕਰੋ ਅਨੰਦ' ਦੀ ਵਿਚਾਰਧਾਰਾ ਦੇ ਵਿਸ਼ਵਾਸੀ ਹਨ ਉਹ ਉਮਰ ਭਰ ਸੰਸਾਰਕ ਸੁਖ ਸਾਧਨਾਂ ਦੀ ਪ੍ਰਾਪਤੀ ਵਿਚ ਅਤੇ ਉਨ੍ਹਾਂ ਨੂੰ ਭੋਗਣ ਵਿਚ ਗ਼ਲਤਾਨ ਰਹਿੰਦੇ ਹਨ। ਅਜਿਹੇ ਮਨੁੱਖ ਪੂਰੇ ਤੌਰ 'ਤੇ ਸੁਆਰਥੀ ਹੁੰਦੇ ਹਨ। ਇਨ੍ਹਾਂ ਕੋਲੋਂ ਸਮਾਜ ਸੇਵਾ ਦੀ ਜਾਂ ਜੀਵਨ ਵਿਚ ਉਚੇਰੇ ਆਦਰਸ਼ ਮਿੱਥ ਕੇ ਉਨ੍ਹਾਂ ਨੂੰ ਪ੍ਰਾਪਤ ਕਰਨ ਦੀ ਆਸ ਵੀ ਨਹੀਂ ਲਾਈ ਜਾ ਸਕਦੀ, ਸਗੋਂ ਇਹ ਕਪਟੀ, ਧੋਖੇਬਾਜ਼, ਦੂਜਿਆਂ ਦਾ ਹੱਕ ਮਾਰਨ ਵਾਲੇ ਜ਼ਰੂਰ ਬਣ ਸਕਦੇ ਹਨ।

ਸੰਸਾਰ ਵਿਚ ਬਹੁਤੇ ਮਨੁੱਖ ਅਜਿਹੇ ਹੁੰਦੇ ਹਨ, ਜਿਹੜੇ 'ਰੋਟੀ ਕੱਪੜਾ ਅਤੇ ਮਕਾਨ' ਦੀ ਪ੍ਰਾਪਤੀ ਨੂੰ ਜੀਵਨ ਆਦਰਸ਼ ਬਣਾ ਲੈਂਦੇ ਹਨ। ਇਹ ਤਿੰਨੋਂ ਚੀਜ਼ਾਂ, ਮਨੁੱਖੀ ਜੀਵਨ ਦੀਆਂ ਮੁੱਢਲੀਆਂ ਲੋੜਾਂ ਹਨ। ਇਨ੍ਹਾਂ ਦੀ ਪ੍ਰਾਪਤੀ ਤੋਂ ਬਿਨਾਂ ਜੀਵਨ-ਗੱਡੀ ਚੱਲ ਨਹੀਂ ਸਕਦੀ। ਪਰ ਇਨ੍ਹਾਂ ਦੀ ਪ੍ਰਾਪਤੀ ਨੂੰ ਅੰਤਿਮ ਨਿਸ਼ਾਨਾ ਮਿੱਥ ਲੈਣਾ ਵੀ ਕੋਈ ਅਕਲਮੰਦੀ ਵਾਲੀ ਗੱਲ ਨਹੀਂ। ਇਸ ਵਿਚਾਰਧਾਰਾ ਦੇ ਧਾਰਨੀ ਆਮ ਤੌਰ 'ਤੇ ਧਨ ਜਾਇਦਾਦ ਅਤੇ ਸੁਖ-ਸਾਧਨਾਂ ਦੀ ਪ੍ਰਾਪਤੀ ਦੇ ਆਹਰਾਂ ਵਿਚ ਜੁਟੇ ਰਹਿੰਦੇ ਹਨ ਅਤੇ ਇਨ੍ਹਾਂ ਦੇ ਜੀਵਨ ਦਾ ਮਕਸਦ ਵੀ "ਖਾਓ-ਪੀਓ, ਕਰੋ ਅਨੰਦ" ਬਣ ਕੇ ਰਹਿ ਜਾਂਦਾ ਹੈ।

ਸੰਸਾਰ ਵਿਚ ਕੁਝ ਅਜਿਹੇ ਮਨੁੱਖ ਵੀ ਹੁੰਦੇ ਹਨ ਜੋ ਆਪਣੇ ਜੀਵਨ ਦਾ ਨਿਸ਼ਾਨਾ ਸਮੁੱਚੇ ਸਮਾਜ ਦੀ ਭਲਾਈ ਮਿੱਥ ਲੈਂਦੇ ਹਨ। ਇਹ ਮਨੁੱਖ ਜਿੱਥੇ ਆਮ ਜੀਵਨ ਦੀਆਂ ਉੱਚੀਆਂ-ਸੁੱਚੀਆਂ ਕਦਰਾਂ-ਕੀਮਤਾਂ ਦੇ ਧਾਰਨੀ ਹੁੰਦੇ ਹਨ, ਉੱਥੇ ਇਨ੍ਹਾਂ ਕੀਮਤਾਂ ਦਾ ਪਰਚਾਰ ਵੀ ਕਰਦੇ ਹਨ। ਉਹ ਅਮਲੀ ਜੀਵਨ ਰਾਹੀਂ ਸੰਸਾਰ ਨੂੰ ਸਚਾਈ, ਇਨਸਾਫ਼, ਸੇਵਾ ਤੇ ਲੋਕ ਭਲਾਈ ਦੇ ਰਾਹ ਉੱਪਰ ਤੋਰਦੇ ਹਨ।

'ਲੋਕ ਭਲਾਈ' ਕਹਿਣ ਨੂੰ ਤਾਂ ਇਕ ਸਾਧਾਰਨ ਜਿਹਾ ਲਫ਼ਜ਼ ਹੈ, ਪ੍ਰੰਤੂ ਲੋਕ-ਭਲਾਈ ਦਾ ਰਸਤਾ ਬਹੁਤ ਬਿਖੜਾ ਹੈ। ਲੋਕ-ਸੇਵਕਾਂ ਨੂੰ ਨਿਜੀ ਸੁਖ-ਆਰਾਮ ਤਿਆਗਣੇ ਪੈਂਦੇ ਹਨ ਤੇ ਉਹ ਸਮਾਜ ਵਿਚੋਂ ਗ਼ਲਤ ਵਿਸ਼ਵਾਸਾਂ ਤੇ ਗ਼ਲਤ ਪਰੰਪਰਾਵਾਂ ਦੇ ਖ਼ਾਤਮੇ ਲਈ ਸੰਘਰਸ਼ਸ਼ੀਲ ਰਹਿੰਦੇ ਹਨ। ਪੁਰਾਤਨ ਪੰਥੀ ਤੇ ਲਕੀਰ ਦੇ ਫ਼ਕੀਰ, ਸਮਾਜ ਸੁਧਾਰਕਾਂ ਦੇ ਰਾਹ ਵਿਚ ਤਰ੍ਹਾਂ ਤਰ੍ਹਾਂ ਦੀਆਂ ਰੁਕਾਵਟਾਂ ਪਾਉਂਦੇ ਹਨ। ਜੇ ਕਦੇ ਸਮਾਜ-ਸੇਵਕਾਂ ਨੂੰ ਰਾਜਨੀਤਿਕ ਧੱਕੇਸ਼ਾਹੀ ਅਤੇ ਬੇਇਨਸਾਫ਼ੀ ਵਿਰੁੱਧ ਆਵਾਜ਼ ਉਠਾਉਣੀ ਪਵੇ, ਤਾਂ ਉਨ੍ਹਾਂ ਨੂੰ ਸਿਰ ਤੇ ਖੱਫਣ ਬੰਨ੍ਹ ਕੇ ਮੈਦਾਨ ਵਿਚ ਨਿਤਰਨਾ ਪੈਂਦਾ ਹੈ। ਸਿਆਸੀ ਤਾਕਤ ਨਾਲ ਭੂਤਰੇ ਹੋਏ ਲੋਕ, ਜਿਨ੍ਹਾਂ ਕੋਲ ਫ਼ੌਜ, ਪੁਲੀਸ ਤੇ ਹੋਰ ਅਸੀਮ-ਸਾਧਨ ਹੁੰਦੇ ਹਨ, ਆਪਣੇ ਵਿਰੋਧੀਆਂ ਨੂੰ 'ਕੁਚਲ ਦੇਣ' ਤੋਂ ਘੱਟ ਗੱਲ ਨਹੀਂ ਕਰਦੇ ਅਤੇ ਬੇਰਹਿਮੀ ਨਾਲ ਕੁਚਲਦੇ ਵੀ ਹਨ। ਬਹਾਦਰ ਲੋਕ-ਸੇਵਕ ਆਪਣੀਆਂ ਜਾਨਾਂ ਵਾਰ ਕੇ ਸੱਚ ਅਤੇ ਇਨਸਾਫ਼ ਦੀ ਆਵਾਜ਼ ਨੂੰ ਬੁਲੰਦ, ਕਰੀ ਰੱਖਦੇ ਹਨ।

ਅਜਿਹੇ ਹੀ ਬਹਾਦਰ ਲੋਕਾਂ ਦਾ ਸਮੂਹ ਸਿੱਖ ਕੌਮ ਹੈ। ਗੁਰੂ ਸਾਹਿਬਾਨ ਨੇ ਜਿੱਥੇ ਮਨੁੱਖਾਂ ਨੂੰ ਪ੍ਰਭੂ-ਭਗਤ ਬਣਨ, ਅਕਾਲਪੁਰਖੀ ਕਦਰਾਂ-ਕੀਮਤਾਂ ਨੂੰ ਧਾਰਨ ਅਤੇ ਪਰਚਾਰਨ, ਤੇ ਸਰਬੱਤ ਦੇ ਭਲੇ ਵਾਲਾ ਅਮਲੀ ਜੀਵਨ ਜੀਊਣ ਦੀ ਸਿੱਖਿਆ ਅਤੇ ਟਰੇਨਿੰਗ ਦਿੱਤੀ ਹੈ, ਓਥੇ ਉੱਚੀਆਂ-ਸੁੱਚੀਆਂ ਇਨਸਾਨੀ ਕੀਮਤਾਂ ਦੀ ਰਾਖੀ ਲਈ ਜੂਝਣ ਅਤੇ ਮਰਨ ਦੀ ਪ੍ਰੇਰਨਾ ਤੇ ਅਗਵਾਈ ਵੀ ਦਿੱਤੀ ਹੈ। ਬਾਬਰ ਵਰਗੇ ਨਿਰਦਈ ਹਾਕਮ ਨੂੰ ਗੁਰੂ ਨਾਨਕ ਪਾਤਸ਼ਾਹ ਹੀ ਜਾਬਰ ਆਖ ਸਕਦੇ ਹਨ; ਹਿਮਾਯੂੰ ਨੂੰ ਗੁਰੂ ਅੰਗਦ ਪਾਤਸ਼ਾਹ ਹੀ ਕਹਿ ਸਕਦੇ ਸਨ ਕਿ ਜਿਹੜੀ ਤਲਵਾਰ ਉਸਨੇ ਗੁਰੂ ਸਾਹਿਬ ਨੂੰ ਧਮਕਾਉਣ ਲਈ ਕੱਢੀ ਸੀ, ਉਹ ਸ਼ੇਰਸ਼ਾਹ ਸੂਰੀ ਕੋਲੋਂ ਸ਼ਰਮਾ ਕੇ ਮਿਆਨ ਵਿਚ ਕਿਉਂ ਵੜ ਗਈ ਸੀ? ਜਹਾਂਗੀਰ ਅਤੇ ਔਰੰਗਜ਼ੇਬ ਜਿਹੇ ਹੈਂਕੜਬਾਜ਼ ਰਾਜਿਆਂ ਦੀ ਬੇਇਨਸਾਫ਼ੀ ਤੇ ਅੱਤਿਆਚਾਰਾਂ ਨੂੰ ਸ਼ਾਂਤ ਕਰਨ ਲਈ ਗੁਰੂ ਅਰਜਨ ਦੇਵ ਪਾਤਸ਼ਾਹ ਅਤੇ ਗੁਰੂ ਤੇਗ ਬਹਾਦਰ ਸਾਹਿਬ ਹੀ ਖ਼ੁਦ ਜੀਵਨ ਵਾਰ ਕੇ ਆਪਣੇ ਸਿੱਖਾਂ ਨੂੰ ਮਰਨ ਦੀ ਜਾਚ ਸਿਖਾ ਸਕਦੇ ਸਨ। ਬਾਲਾ ਪ੍ਰੀਤਮ ਸ੍ਰੀ ਗੁਰੂ ਹਰਿਕ੍ਰਿਸ਼ਨ ਪਾਤਸ਼ਾਹ ਹੀ ਔਰੰਗਜ਼ੇਬ ਦੇ ਸੱਦੇ ਨੂੰ ਇਹ ਕਹਿ ਕੇ ਠੁਕਰਾ ਸਕਦੇ ਸਨ : 'ਨਹਿ ਮਲੇਛ ਕੋ ਦਰਸ਼ਨ ਦੈ ਹੋਂ।' ਗੁਰੂ ਹਰਿਗੋਬਿੰਦ ਸਾਹਿਬ ਅਤੇ ਦਸਮ ਪਿਤਾ ਗੁਰੂ ਗੋਬਿੰਦ ਸਿੰਘ ਜੀ ਨੇ ਜ਼ੁਲਮ, ਅੱਤਿਆਚਾਰ ਅਤੇ ਰਾਜਸੀ ਧੱਕੇ ਨੂੰ ਖ਼ਤਮ ਕਰਨ ਲਈ ਹਥਿਆਰਾਂ ਦੀ ਵਰਤੋਂ ਦੀ ਅਮਲੀ ਸਿੱਖਿਆ ਦਿੱਤੀ।

ਗੁਰੂ ਸਾਹਿਬਾਨ ਦੇ ਸਮੇਂ ਅਤੇ ਉਨ੍ਹਾਂ ਦੇ ਮਗਰੋਂ ਸਿੱਖਾਂ ਨੇ ਲੋਕ-ਹਿਤਾਂ ਦੀ ਰੱਖਿਆ ਦੀ ਖਾਤਰ ਜੋ ਖੰਡਾ ਖੜਕਾਇਆ ਉਸ ਨੂੰ ਇਤਿਹਾਸ ਦੇ ਵਿਦਿਆਰਥੀ ਭਲੀ-ਭਾਂਤ ਜਾਣਦੇ ਹਨ। ਇਸ ਲੋਕ-ਹਿਤਕਾਰੀ ਯੁੱਧ ਵਿਚ ਸਿੰਘਾਂ ਨੂੰ ਆਪਣੀਆਂ ਜਾਨਾਂ ਦੀ ਆਹੂਤੀ ਦੇਣੀ ਪਈ—ਅਨੇਕਾਂ ਢੰਗਾਂ ਨਾਲ ਉਨ੍ਹਾਂ ਨੂੰ ਸ਼ਹੀਦ ਕੀਤਾ ਗਿਆ। ਕਿਧਰੇ ਦੇਗ ਵਿਚ ਉਬਾਲੇ ਗਏ, ਕਿਧਰੇ ਆਰੇ ਨਾਲ ਚੀਰੇ ਗਏ, ਕਿਧਰੇ ਚਰਖੜੀਆਂ ਤੇ ਚਾੜ੍ਹ ਕੇ ਰੂੰ ਦੀ ਤਰ੍ਹਾਂ ਪਿੰਜ ਦਿੱਤੇ ਗਏ, ਕਿਧਰੇ ਖੋਪਰੀਆਂ ਲੁਹਾ ਲਈਆਂ, ਕਿਧਰੇ ਸਰੀਰ ਦਾ ਬੰਦ-ਬੰਦ ਕਟਵਾ ਲਿਆ, ਕਿਧਰੇ ਮਾਤਾਵਾਂ ਨੇ ਆਪਣੇ ਬੱਚਿਆਂ ਦੇ ਟੋਟੇ-ਟੋਟੇ ਕਰਵਾ ਲਏ, ਕਿਧਰੇ ਛੋਟੀ ਛੋਟੀ ਉਮਰ ਦੇ ਬੱਚੇ ਨੀਹਾਂ ਵਿਚ ਚਿਣ ਕੇ ਸ਼ਹੀਦ ਕਰ ਦਿੱਤੇ ਗਏ, ਕਿਧਰੇ ਜੀਉਂਦਿਆਂ ਨੂੰ ਧਰਤੀ ਵਿਚ ਗੱਡ ਕੇ ਸ਼ਹੀਦ ਕਰ ਦਿੱਤਾ ਗਿਆ...ਪਰ ਕਿਸੇ ਨੇ ਵੀ ਸਰਬੱਤ ਦੇ ਭਲੇ ਲਈ ਲੜੇ ਜਾਂਦੇ 'ਧਰਮ-ਯੁੱਧ' ਵਲੋਂ ਮੁੱਖ ਨਾ ਮੋੜਿਆ। ਜਦ ਕਿਸੇ ਨਾਦਰ ਨੇ ਅਜਿਹੇ ਯੋਧਿਆਂ ਦੇ ਘਰ-ਘਾਟ ਉਜਾੜਨ ਦੀ ਗੱਲ ਕੀਤੀ ਤਾਂ ਉਸ ਨੂੰ ਦੱਸਿਆ ਗਿਆ ਕਿ ਇਨ੍ਹਾਂ ਦੇ ਘਰ, ਇਨ੍ਹਾਂ ਦੇ ਘੋੜਿਆਂ ਦੀਆਂ ਕਾਠੀਆਂ ਹੀ ਹਨ, ਇਕ ਘੋੜਾ, ਕੰਬਲ, ਤਲਵਾਰ, ਬੰਦੂਕ ਤੇ ਤਨ ਕੱਜਣ ਜੋਗੇ ਕੱਪੜੇ ਇਨ੍ਹਾਂ ਦੀ ਜਾਇਦਾਦ ਹਨ, ਹੋਰ ਇਨ੍ਹਾਂ ਦੀ ਕੋਈ ਜਾਇਦਾਦ ਨਹੀਂ ਹੈ। ਧਰਮ-ਬੀਰਾਂ ਨੇ ਜਾਇਦਾਦ ਬਣਾਉਣ ਦੀ ਗੱਲ ਸੋਚੀ ਹੀ ਨਹੀਂ ਸੀ। ਜਾਇਦਾਦਾਂ ਬਣਾਉਣ ਵਾਲੇ ਕੌਮ ਦੀ ਕਿਸਮਤ ਨਹੀਂ ਬਣਾ ਸਕਦੇ। ਕੌਮ ਦੀ ਕਿਸਮਤ ਤਾਂ ਮਸਤ-ਮਲੰਗ ਹੀ ਬਣਾ ਸਕਦੇ ਹਨ। ਕੌਮਾਂ ਦੀ ਕਿਸਮਤ ਤਾਂ ਮਨੁੱਖੀ ਆਜ਼ਾਦੀ ਦੀ ਸ਼ਮ੍ਹਾਂ ਤੇ ਸੜਨ ਵਾਲੇ ਪਰਵਾਨੇ ਹੀ ਬਣਾ ਸਕਦੇ ਹਨ। ਇਹੋ ਕਾਰਨ ਸੀ ਕਿ ਹਕੂਮਤ ਵਲੋਂ ਕੀਤੀ ਨਵਾਬੀ ਦੀ ਪੇਸ਼ਕਸ਼ ਵੀ ਉਸ ਵੇਲੇ ਦੇ ਸਿੱਖ ਆਗੂਆਂ ਨੂੰ ਆਪਣੇ ਆਦਰਸ਼ ਤੋਂ

ਪਿੱਛੇ ਨਾ ਹਟਾ ਸਕੀ। ਹਕੂਮਤ ਵਲੋਂ ਵਾਰ-ਵਾਰ ਕਹਿਣ ਤੇ ਸਿੱਖ ਸਰਦਾਰਾਂ ਨੇ ਜੇਕਰ ਨਵਾਬੀ ਪ੍ਰਵਾਨ ਕੀਤੀ ਤਾਂ ਉਹ ਸੰਗਤਾਂ ਦੀ ਸੇਵਾ ਕਰਨ ਵਾਲੇ ਸੇਵਕ ਨਵਾਬ ਕਪੂਰ ਸਿੰਘ ਦੀ ਝੋਲੀ ਪਾਈ ਗਈ। ਸਿੱਖਾਂ ਨੂੰ ਲਾਲਚ ਦੇ ਕੇ ਆਪਣੇ ਅਸੂਲਾਂ ਤੋਂ ਹਟਾਉਣ ਦੀ ਸਾਜ਼ਿਸ਼ ਜਦੋਂ ਨਾਕਾਮ ਹੋ ਗਈ ਤਾਂ ਹਕੂਮਤ ਨੇ ਇਹ ਨਵਾਬੀ ਵਾਪਸ ਲੈ ਲਈ। ਸ਼ਾਇਦ ਉਸ ਵੇਲੇ ਦੀ ਹਕੂਮਤ ਸਿੱਖਾਂ ਦੇ ਇਤਿਹਾਸ ਤੋਂ ਵਾਕਿਫ਼ ਨਹੀਂ ਸੀ। ਜੇ ਵਾਕਿਫ ਹੁੰਦੀ ਤਾਂ ਉਸ ਨੂੰ ਇਹ ਪਤਾ ਹੁੰਦਾ ਕਿ ਸਿੱਖ ਪੰਥਕ-ਹਿਤਾਂ ਉਪਰੋਂ ਸਭ ਕੁਝ ਵਾਰ ਸਕਦਾ ਹੈ—ਧਨ, ਜਾਇਦਾਦ, ਆਪਣਾ ਸਰੀਰ...ਸਭ ਕੁਝ। ਮਰਨ ਦੀ ਇਹ ਜਾਚ ਉਸ ਨੇ ਆਪਣੇ ਮਹਾਨ ਸਤਿਗੁਰਾਂ ਤੋਂ ਸਿੱਖੀ ਹੈ। ਉਹ (ਸਿੱਖ) ਤਾਂ ਜਿਸ ਦਿਨ ਅੰਮ੍ਰਿਤ—ਛਕ ਕੇ ਸਿੱਖੀ ਦੀ ਪਉੜੀ ਦੇ ਪਹਿਲੇ ਡੰਡੇ ਤੇ ਪੈਰ ਰਖਦਾ ਹੈ, ਉਸੇ ਦਿਨ ਆਪਣਾ ਤਨ, ਮਨ, ਧਨ ਸਭ ਗੁਰੂ-ਪੰਥ ਨੂੰ ਸੌਂਪ ਦਿੰਦਾ ਹੈ। ਉਸ ਦਿਨ ਦੇ ਮਗਰੋਂ ਉਹ ਪੰਥ ਲਈ ਜਿਊਂਦਾ ਹੈ, ਤੇ ਪੰਥ ਲਈ ਮਰਦਾ ਹੈ। ਜਿਹੜੇ ਅਖੌਤੀ, ਸਿੱਖ-ਪੰਥ ਅਤੇ ਸਿੱਖੀ ਆਦਰਸ਼ਾਂ ਨਾਲੋਂ ਆਪਣੇ ਧਨ ਜਾਇਦਾਦ ਨੂੰ ਵਧੇਰੇ ਤਰਜੀਹ ਦਿੰਦੇ ਹਨ, ਗੁਰੂ ਦੀਆਂ ਨਜ਼ਰਾਂ ਵਿਚ ਉਹ ਸਿੱਖ ਹੀ ਨਹੀਂ ਹਨ। ਇਥੇ ਤਾਂ **"ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ, ਹੁਕਮਿ ਮੰਨਿਐ ਪਾਈਐ"** ਅਤੇ **"ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ, ਗਲੀ ਮੇਰੀ ਆਉ ॥ ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ, ਕਾਣਿ ਨ ਕੀਜੈ ॥"** ਦੇ ਮਹਾਨ ਸਿਧਾਂਤਾਂ ਦਾ ਧਾਰਨੀ ਬਣਨਾ ਪੈਂਦਾ ਹੈ। ਇਸੇ ਲਈ ਤਾਂ ਸਿੱਖੀ-ਮਾਰਗ ਤੇ ਚੱਲਣ ਨੂੰ ਖੰਡੇ ਦੀ ਤੇਜ਼ ਧਾਰ ਉਤੇ ਚੱਲਣਾ ਆਖਿਆ ਗਿਆ ਹੈ। ਸਿੱਖੀ ਮਾਰਗ ਤੇ ਚਲਦਿਆਂ ਹੋਇਆਂ ਜਿੱਥੇ ਸਿੱਖ ਗੁਰਬਾਣੀ ਨੂੰ ਆਪਣਾ ਜੀਵਨ-ਆਧਾਰ ਬਣਾ ਕੇ ਇਕ ਪ੍ਰਭੂ ਨਾਲ ਪ੍ਰੀਤ ਪਾਉਂਦਾ ਹੈ ਅਤੇ ਪ੍ਰਭੂ ਦੀ ਸੰਤਾਨ-ਮਨੁੱਖ ਜਾਤੀ—ਦੀ ਸੇਵਾ ਕਮਾਉਂਦਾ ਹੈ, ਉੱਥੇ ਉਹ ਕੇਵਲ ਜੀਵਨ-ਨਿਰਬਾਹ ਜੋਗੀਆਂ ਸੰਸਾਰਕ ਵਸਤਾਂ ਵਰਤਦਾ ਹੈ; ਸੰਸਾਰਕ ਸੁਖ-ਭੋਗਾਂ ਤੋਂ ਨਿਰਲੇਪ ਮਾਇਆ (ਸੰਸਾਰ) ਵਿਚ ਤਿਆਗੀ ਬਣ ਕੇ ਰਹਿੰਦਾ ਹੈ। ਉਹ ਆਪਣੇ ਆਪ ਨੂੰ ਅਕਾਲਪੁਰਖ ਦੀ ਫ਼ੌਜ ਦਾ ਅੰਗ ਸਮਝਦਿਆਂ ਹੋਇਆਂ ਸੰਸਾਰ ਵਿਚ 'ਪ੍ਰਭੂ ਦੇ ਰਾਜ ਨੂੰ ਸਥਾਪਤ ਕਰਨ ਦੇ ਆਹਰਾਂ ਵਿਚ ਜੁਟਿਆ ਰਹਿੰਦਾ ਹੈ। 'ਪ੍ਰਭੂ ਦਾ ਰਾਜ' ਉਹ ਰਾਜ ਹੈ ਜਿਸ ਵਿਚ ਸਭ ਮਨੁੱਖਾਂ ਨਾਲ ਇਕੋ ਜਿਹਾ ਵਰਤਾਓ ਹੁੰਦਾ ਹੈ, ਜਿਸ ਵਿਚ ਕਿਸੇ ਰਾਜੇ, ਡਿਕਟੇਟਰ ਜਾਂ ਪਾਰਟੀ ਦਾ ਡਰ-ਭੈਅ ਨਹੀਂ ਹੁੰਦਾ, ਸਗੋਂ ਰਾਜ-ਸੱਤਾ ਵਲੋਂ ਬਿਨਾਂ ਕਿਸੇ ਵਿਤਕਰੇ ਅਤੇ ਭਿੰਨ-ਭੇਦ ਦੇ ਸਭ ਨੂੰ ਇਨਸਾਫ਼ ਮਿਲਦਾ ਹੈ; ਖ਼ੁਸ਼ਹਾਲੀ ਪ੍ਰਾਪਤ ਹੁੰਦੀ ਹੈ। ਜਦ ਕਦੇ ਕੁਝ ਜਹਾਂਗੀਰ, ਔਰੰਗਜ਼ੇਬ, ਨਾਦਰਸ਼ਾਹ, ਅਹਿਮਦ ਸ਼ਾਹ ਅਬਦਾਲੀ ਆਦਿਕਾਂ ਦੀ ਜ਼ਹਿਨੀਅਤ ਵਾਲੇ ਰਾਜ-ਸੱਤਾ ਦੇ ਮਾਲਕ ਬੇਇਨਸਾਫ਼ੀ, ਧੱਕੇ, ਲੁੱਟ-ਖਸੁੱਟ ਅਤੇ ਅੱਤਿਆਚਾਰਾਂ ਦੁਆਰਾ ਪ੍ਰਭੂ ਦੀ ਖ਼ਲਕਤ ਨੂੰ ਦੁਖਾਂ-ਮੁਸੀਬਤਾਂ ਵਿਚ ਪਾਉਂਦੇ ਹਨ ਤਾਂ ਗੁਰੂ ਕਾ ਸੱਚਾ ਸਿੱਖ ਅਜਿਹੀਆਂ ਸ਼ਕਤੀਆਂ ਵਿਰੁੱਧ ਆਵਾਜ਼ ਬੁਲੰਦ ਕਰਦਾ ਹੈ, ਸੰਘਰਸ਼ ਛੇੜਦਾ ਹੈ ਅਤੇ ਇਸ ਸੰਘਰਸ਼ ਵਿਚ ਆਪਣਾ ਸਭ ਕੁਝ ਗੁਆ ਕੇ ਉੱਚੇ-ਸੁੱਚੇ ਮਨੋਰਥਾਂ ਦੀ ਖਾਤਰ ਸਿਰ ਧੜ ਦੀ ਬਾਜ਼ੀ ਲਾ ਦਿੰਦਾ ਹੈ। ਇਹ ਹੈ, ਜੀਵਣ ਅਤੇ ਮਰਨ ਦੀ ਜਾਚ ਜੋ ਉਸਨੇ ਆਪਣੇ ਸਤਿਗੁਰਾਂ ਅਤੇ ਪੁਰਾਤਨ ਸਿੱਖਾਂ ਤੋਂ ਸਿੱਖੀ ਹੈ।



# ਇਹ ਛੇੜ ਛਾੜ ਕਿਉਂ ?

ਸੰਸਾਰ ਵਿਚ ਜਿਸ ਪਾਸੇ ਵੀ ਧਿਆਨ ਮਾਰੋ ਇਕ ਗੱਲ ਸਾਹਮਣੇ ਆਉਂਦੀ ਹੈ ਕਿ ਸੰਸਾਰ ਦੀ ਹਰ ਸ਼ੈ ਕਿਸੇ ਨਾ ਕਿਸੇ ਨਿਯਮ ਵਿਚ ਚੱਲ ਰਹੀ ਹੈ। ਬਗ਼ੈਰ ਨਿਯਮ ਵਿਚ ਬੱਝਿਆਂ ਕੋਈ ਵੀ ਕਾਮਯਾਬ ਨਹੀਂ ਹੋ ਸਕਿਆ ਤੇ ਨਾ ਹੀ ਹੋ ਸਕੇਗਾ। ਕਿਸੇ ਵੀ ਮੁਸਾਫਿਰ ਨੂੰ ਮੰਜ਼ਲ ਤੇ ਪਹੁੰਚਣ ਲਈ ਰਸਤਾ ਪਤਾ ਹੋਣਾ ਚਾਹੀਦਾ ਹੈ। ਜੇਕਰ ਰਸਤੇ ਦਾ ਪਤਾ ਨਾ ਹੋਵੇ ਤਾਂ ਮੰਜ਼ਿਲ ਦੀ ਪ੍ਰਾਪਤੀ ਨਹੀਂ ਹੋ ਸਕਦੀ। ਬੱਸ ਭਾਵੇਂ ਕਿਤਨੀ ਖ਼ੂਬਸੂਰਤ ਕਿਉਂ ਨਾ ਹੋਵੇ ਤੇ ਉਸਦਾ ਚਾਲਕ ਵੀ ਬਹੁਤ ਹੁਸ਼ਿਆਰ ਹੋਵੇ ਪਰ ਜੇਕਰ ਉਸ ਬੱਸ ਦੀ ਬਰੇਕ ਹੀ ਨਾ ਹੋਵੇ ਤਾਂ ਉਹ ਸਵਾਰੀਆਂ ਨੂੰ ਮੰਜ਼ਲ ਤੇ ਨਹੀਂ ਪਹੁੰਚਾ ਸਕਦੀ, ਮੰਜ਼ਿਲ ਤੇ ਪਹੁੰਚਣ ਲਈ ਜ਼ਰੂਰੀ ਹੈ ਕਿ ਉਸ ਬੱਸ ਦੀ ਹਰ ਸ਼ੈ ਨਿਯਮ ਵਿਚ ਹੋਵੇ। ਘੋੜਾ ਬਹੁਤ ਤੇਜ਼ ਦੌੜਨ ਵਾਲਾ ਹੋਵੇ ਤੇ ਉਸ ਘੋੜੇ ਦਾ ਸਵਾਰ ਵੀ ਬਹੁਤ ਚੁਸਤ ਹੋਵੇ ਪਰ ਜੇਕਰ ਘੋੜੇ ਦੀ ਲਗਾਮ ਹੀ ਘੋੜ-ਸਵਾਰ ਦੇ ਹੱਥ ਵਿਚ ਨਾ ਹੋਵੇ ਤਾਂ ਘੋੜੇ ਦਾ ਸਵਾਰ ਮੂੰਹ ਭਾਰ ਹੀ ਧਰਤੀ ਤੇ ਡਿੱਗਦਾ ਹੈ। ਪ੍ਰਸਿੱਧ ਪੱਛਮੀ ਵਿਦਵਾਨ ਵੀਲਰ ਦਾ ਕਹਿਣਾ ਹੈ ਕਿ "ਅਸਲੀ ਸ਼ਾਂਤੀ ਤੇ ਖ਼ੁਸ਼ੀ ਕਿਸੇ ਸੰਜਮ ਜਾਂ ਅਸੂਲ ਵਿਚ ਰਹਿ ਕੇ ਹੀ ਪ੍ਰਾਪਤ ਹੁੰਦੀ ਹੈ।" ਮਿਸਟਰ ਆਰਨਲਡ ਬੈਨੇਟ ਦੇ ਮੁਤਾਬਿਕ "ਮਨ ਦੀ ਸ਼ਾਂਤੀ ਤੇ ਖ਼ੁਸ਼ੀ ਸੰਸਾਰਿਕ ਪ੍ਰਾਪਤੀਆਂ ਨਾਲ ਹੀ ਪ੍ਰਾਪਤ ਨਹੀਂ ਹੋ ਸਕਦੀ ਸਗੋਂ ਆਪਣੇ ਜੀਵਨ ਨੂੰ ਕਿਸੇ ਵਿਚਾਰਧਾਰਾ ਅਤੇ ਸਿਧਾਂਤਾਂ ਅਨੁਸਾਰ ਬਿਤਾਉਣ ਨਾਲ ਹੀ ਪ੍ਰਾਪਤ ਹੋ ਸਕਦੀ ਹੈ। ਸੋ ਇਹ ਸਪੱਸ਼ਟ ਹੈ ਕਿ ਖ਼ੁਸ਼ੀ ਜਾਂ ਅਨੰਦ ਸਰੀਰਕ ਜਾਂ ਮਾਨਸਿਕ ਖ਼ਾਹਿਸ਼ਾਂ ਦੀ ਪੂਰਤੀ ਨਾਲ ਪ੍ਰਾਪਤ ਨਹੀਂ ਹੁੰਦਾ, ਸਗੋਂ ਬਿਬੇਕ ਬੁੱਧ ਅਤੇ ਆਚਰਣ (ਕਿਰਦਾਰ) ਨੂੰ ਸਿਧਾਂਤਾਂ ਦੇ ਅਨੁਕੂਲ ਢਾਲਣ ਨਾਲ ਹੀ ਪ੍ਰਾਪਤ ਹੁੰਦਾ ਹੈ।" ਕਿਸੇ ਸ਼ਾਇਰ ਨੇ ਬਹੁਤ ਸੁੰਦਰ ਲਿਖਿਆ ਹੈ ਕਿ ਆਜ਼ਾਦ ਹੋਣ ਲਈ ਆਜ਼ਾਦੀ ਦੀਆਂ ਪਾਬੰਦੀਆਂ ਵਿਚ ਰਹਿਣਾ ਪੈਂਦਾ ਹੈ ਜੋ ਇਹਨਾਂ ਪਾਬੰਦੀਆਂ, ਭਾਵ, ਆਜ਼ਾਦੀ ਦੇ ਨਿਯਮਾਂ ਤੋਂ ਬਾਹਰ ਹੈ, ਉਹ ਆਜ਼ਾਦ ਨਹੀਂ ਹੋ ਸਕਦਾ। ਸ਼ਾਇਰ ਲਿਖਦਾ ਹੈ ਕਿ :

*ਸ਼ਰਤਿ ਆਜ਼ਾਦੀ ਕੀ ਹੈਂ, ਆਜ਼ਾਦੀ ਕੁ ਕੁਛ ਪਾਬੰਦੀਆਂ*
*ਇਨਕਾ ਜੋ ਪਾਬੰਦ ਹੈ, ਵੁਹ ਅਸਲ ਮੇਂ ਆਜ਼ਾਦ ਹੈ।*

ਪ੍ਰਿੰਸੀਪਲ ਗੰਗਾ ਸਿੰਘ ਜੀ ਲਿਖਦੇ ਹਨ ਕਿ ਸੰਸਾਰ ਦਾ ਹਰ ਕੰਮ ਬਾਕਾਇਦਗੀ ਨਾਲ ਇਕ ਚਾਲ ਵਿਚ ਹੋ ਰਿਹਾ ਹੈ ਜਿਵੇਂ ਸੂਰਜ ਦਾ ਆਪਣੀ ਜਗ੍ਹਾ ਘੁੰਮਣਾ, ਧਰਤੀ ਦਾ ਸੂਰਜ ਦੁਆਲੇ ਘੁੰਮਣਾ, ਚੰਦ ਦਾ ਧਰਤੀ ਦੁਆਲੇ ਘੁੰਮਣਾ, ਜਿਵੇਂ ਇੰਜਨ ਦੇ ਪੁਰਜ਼ਿਆਂ ਦਾ ਹਰ ਜਗ੍ਹਾ ਬਾਕਾਇਦਗੀ ਨਾਲ ਕੰਮ ਕਰਨਾ। ਜੇ ਇਹ ਚਾਲ/ਨੇਮ ਟੁੱਟ ਜਾਏ ਤਾਂ ਸੰਸਾਰ ਵਿਚ ਪਰਲੋ ਆ ਸਕਦੀ ਹੈ ਅਤੇ ਸੰਸਾਰ ਦਾ ਕੋਈ ਕੰਮ ਵੀ ਨਹੀਂ ਹੋ ਸਕਦਾ। ਇਵੇਂ ਹੀ ਰਹਿਤ ਸਿੱਖ ਦੇ ਜੀਵਨ ਨੂੰ ਨੇਮ-ਬੱਧ ਕਰਦੀ ਹੈ। ਉਸ ਦੇ ਜੀਵਨ ਵਿਚ ਮਹਾਨ ਪਲਟਾ ਲਿਆ ਕੇ ਰੱਖ ਦਿੰਦੀ ਹੈ ਪਰ ਜੇ ਰਹਿਤ ਦਾ ਨਿਯਮ ਟੁੱਟ ਜਾਵੇ ਜਾਂ ਇਸ ਵਿਚ ਥੋੜ੍ਹੀ ਜਿਹੀ ਵੀ ਢਿੱਲ ਆ ਜਾਵੇ ਤਾਂ ਮਨ ਅਤੇ ਤਨ ਦੋਹਾਂ ਵਿਚ ਵਿਕਾਰ ਪੈਦਾ ਹੋ ਜਾਂਦੇ ਹਨ, ਜੋ ਮਨੁੱਖ ਨੂੰ ਪਤਨ ਵੱਲ ਲੈ ਜਾਂਦੇ ਹਨ।

ਗੱਲ ਬਿਲਕੁਲ ਸਾਫ਼ ਹੋ ਗਈ ਕਿ ਬਿਨਾਂ ਸੰਜਮ ਦੇ ਕੋਈ ਵੀ ਆਪਣੀ ਮੰਜ਼ਲ ਤੱਕ ਨਹੀਂ ਪਹੁੰਚ ਸਕਦਾ। ਜ਼ਰਾ ਸੰਜਮ ਤਿਆਗਿਆ ਨਹੀਂ, ਉਸਦਾ ਢਾਂਚਾ ਟੁੱਟਾ ਨਹੀਂ। ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ ਕਿ ਚੰਦ, ਸੂਰਜ, ਧਰਤੀ, ਪਾਣੀ, ਹਵਾ ਅੱਗ ਸਭ ਕਿਸੇ ਨਾ ਕਿਸੇ ਸੰਜਮ ਵਿਚ, ਭਾਵ, ਭੈਅ ਵਿਚ ਚੱਲ ਰਹੇ ਹਨ ਅਤੇ ਹਰ ਚੀਜ਼ ਇਕ ਨੀਅਤ ਸਮੇਂ ਅੰਦਰ ਆਪਣਾ ਕੰਮ ਕਰ ਰਹੀ ਹੈ। ਅੱਗ ਭੈਅ ਵਿਚ ਰਹਿ ਕੇ ਹੀ ਕਿਸੇ ਦਾ ਕੁਝ ਸੰਵਾਰ ਸਕਦੀ ਹੈ, ਭੈਅ ਤੋਂ ਦੂਰ ਹੋਈ ਨਹੀਂ ਕਿ ਇਹ ਅੱਗ ਹੀ ਸਭ ਕੁਝ ਸਾੜ ਕੇ ਸੁਆਹ ਕਰ ਦਿੰਦੀ ਹੈ। ਦਰਿਆਵਾਂ ਵਿਚ ਵਸਦਾ ਪਾਣੀ ਇਕ ਭੈਅ ਵਿਚ ਵਗ ਰਿਹਾ ਹੈ ਤੇ ਸੰਸਾਰ ਨੂੰ ਜੀਵਨ ਬਖਸ਼ ਰਿਹਾ ਹੈ ਪਰ ਦਰਿਆਵਾਂ ਦੇ ਕੰਢਿਆਂ ਨੂੰ ਪਾਰ ਕਰਕੇ ਜੇਕਰ ਇਹ ਵਗਦਾ ਪਾਣੀ ਨਿਯਮਾਂ ਨੂੰ ਤੋੜ ਸੁੱਟੇ ਤਾਂ ਵੱਡੀ ਤਬਾਹੀ ਦਾ ਕਾਰਨ ਬਣ ਜਾਂਦਾ ਹੈ। ਭੈਅ ਵਿਚ, ਕਿਸੇ ਨਿਯਮ ਵਿਚ, ਸੰਜਮ ਵਿਚ ਵਗਦੇ ਦਰਿਆ ਅਨੇਕਾਂ ਕੰਮ ਸੰਵਾਰਦੇ ਹਨ ਪਰ ਸੰਜਮ ਰਹਿਤ ਦਰਿਆ ਵੱਡੀ ਤਬਾਹੀ ਦਾ ਕਾਰਨ ਬਣ ਜਾਂਦੇ ਹਨ। ਗੁਰੂ ਨਾਨਕ ਦੇਵ ਜੀ ਨੇ ਜਿੱਥੇ ਸੰਜਮ ਵਿਚ ਹਰ ਸ਼ੈ ਦੇ ਹੋਣ ਦੀ ਗੱਲ ਕੀਤੀ, ਉੱਥੇ ਇਹ ਗੱਲ ਵੀ ਸਪੱਸ਼ਟ ਕਰ ਦਿੱਤੀ ਕਿ ਬਿਨਾਂ ਕਿਸੇ ਸੰਜਮ ਵਿਚ ਰਿਹਾਂ ਕੋਈ ਵੀ ਕੁਝ ਪ੍ਰਾਪਤ ਨਹੀਂ ਕਰ ਸਕਦਾ। ਸਤਿਗੁਰੂ ਜੀ ਦਾ ਕਥਨ ਹੈ:

**ਭੈ ਬਿਨੁ ਕੋਇ ਨ ਲੰਘਸਿ ਪਾਰਿ ॥** *(੧੫੧)*

ਜਿਸ ਤਰ੍ਹਾਂ ਸੰਸਾਰ ਦੀ ਹਰ ਵਸਤੂ ਨੂੰ ਜ਼ਰੂਰੀ ਹੈ ਕਿ ਉਹ ਸੰਜਮ ਵਿਚ ਰਹੇ, ਇਸ ਤਰ੍ਹਾਂ ਹੀ ਧਰਤੀ ਦੇ ਸਰਦਾਰ ਮਨੁੱਖ ਲਈ ਵੀ ਜ਼ਰੂਰੀ ਹੈ ਕਿ ਉਹ ਵੀ ਕਿਸੇ ਸੰਜਮ ਜਾਂ ਮਰਯਾਦਾ ਵਿਚ ਜੀਵਨ ਬਤੀਤ ਕਰੇ। ਸਿੱਖ ਧਰਮ ਅੰਦਰ ਆਦਰਸ਼ਕ ਜੀਵਨ ਬਤੀਤ ਕਰਨ ਲਈ ਜੋ ਨਿਯਮ ਨਿਸਚਿਤ ਕੀਤੇ ਗਏ ਹਨ, ਉਹਨਾਂ ਨੂੰ 'ਰਹਿਤ' ਦਾ ਨਾਂ ਦਿੱਤਾ ਗਿਆ ਹੈ। ਰਹਿਤ ਇਕ ਸੰਜਮੀ ਜੀਵਨ ਲਈ ਜ਼ਰੂਰੀ ਚੀਜ਼ ਹੈ। ਇਹ ਉਹ ਮਰਯਾਦਾ ਹੈ ਜਿਸ ਅੰਦਰ ਬੱਝ ਕੇ ਸਿੱਖ ਸੰਸਾਰ ਵਿਚ ਵਿਚਰਦਾ ਹੋਇਆ ਆਪਣਾ ਸ਼ਖਸੀ ਅਤੇ ਪੰਥਕ ਜੀਵਨ ਬਤੀਤ ਕਰਦਾ ਹੋਇਆ ਉਸ ਪ੍ਰੀਤਮ ਪਿਆਰੇ ਦੇ ਦੇਸ਼ ਦਾ ਵਸਨੀਕ ਬਣ ਸਕਦਾ ਹੈ। ਹੁਣ ਸਵਾਲ ਇਹ ਪੈਦਾ ਹੁੰਦਾ ਹੈ ਕਿ ਰਹਿਤ ਕੀ ਚੀਜ਼ ਹੈ ਤਾਂ ਇਸ ਦਾ ਸਪੱਸ਼ਟ ਉੱਤਰ ਇਹ ਹੈ ਕਿ ਆਪਣੀ ਮਰਜ਼ੀ ਨੂੰ ਤਿਆਗ ਕੇ ਗੁਰਮਤਿ ਨੂੰ ਧਾਰਨ ਕਰਕੇ ਉਸ ਅਨੁਸਾਰ ਜੀਵਨ ਬਤੀਤ ਕਰਨਾ ਅਤੇ ਅੰਤ ਨੂੰ ਜੀਵਨ ਰੌਂ ਦੇ ਸਮਾਪਤ ਹੁੰਦਿਆਂ ਸਾਗਰ ਦੀ ਬੂੰਦ ਵਾਂਗ ਫਿਰ ਪ੍ਰਭੂ-ਸਾਗਰ ਵਿਚ ਸਮਾ ਜਾਣਾ। ਇਸ ਸੰਬੰਧੀ ਗੁਰੂ ਅਰਜਨ ਦੇਵ ਜੀ ਦਾ ਕਥਨ ਹੈ:

**ਇਤੁ ਮਾਰਗਿ ਚਲੇ ਭਾਈਅੜੇ ਗੁਰੁ ਕਹੈ ਸੁ ਕਾਰ ਕਮਾਇ ਜੀਉ ॥**
**ਤਿਆਗੇਂ ਮਨ ਕੀ ਮਤੜੀ, ਵਿਸਾਰੇਂ ਦੂਜਾ ਭਾਉ ਜੀਉ ॥**
**ਇਉ ਪਾਵਹਿ ਹਰਿ ਦਰਸਾਵੜਾ, ਨਹ ਲਗੈ ਤਤੀ ਵਾਉ ਜੀਉ ॥** *(੭੬੩)*

ਗੁਰੂ ਗੋਬਿੰਦ ਸਿੰਘ ਜੀ ਨੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਸ਼ਖ਼ਸੀ ਗੁਰਤਾ ਦੀ ਪਰੰਪਰਾ ਸਦਾ ਲਈ ਖ਼ਤਮ ਕਰਕੇ ਗੁਰਗੱਦੀ ਦੀ ਜ਼ਿੰਮੇਵਾਰੀ '**ਗੁਰੂ ਗ੍ਰੰਥ**' ਅਤੇ '**ਗੁਰੂ ਪੰਥ**' ਨੂੰ ਸੌਂਪ ਦਿੱਤੀ। ਰੂਹਾਨੀ ਜੋਤ ਸ਼ਬਦ ਅੰਦਰ ਅਤੇ ਜੁਗਤੀ ਗੁਰੂ ਪੰਥ ਨੂੰ ਬਖਸ਼ ਦਿੱਤੀ। ਕੌਮ ਦੀ ਚੜ੍ਹਦੀ ਕਲਾ ਅਤੇ ਸਮੇਂ-ਸਮੇਂ ਸਿਰ ਆਉਣ ਵਾਲੀਆਂ ਸਮੱਸਿਆਵਾਂ ਦਾ ਹੱਲ ਕਰਨ

ਦਾ ਹੱਕ ਪੰਥ ਦੀ ਝੋਲੀ ਪਾ ਦਿੱਤਾ ਗਿਆ।

ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਤੋਂ ਬਾਅਦ ਸਿੱਖ ਕੌਮ ਨੂੰ ਬਹੁਤ ਮੁਸੀਬਤਾਂ ਦਾ ਸਾਹਮਣਾ ਕਰਨਾ ਪਿਆ। ਸਿੱਖ ਧਰਮ ਦੇ ਹਿੰਦੁਸਤਾਨ ਵਿਚ ਪੈਦਾ ਹੋਣ ਕਰਕੇ ਇਥੋਂ ਦੇ ਸਦੀਆਂ ਤੋਂ ਕਰਮਕਾਂਡ ਦੇ ਧਾਰਨੀ ਬਿਪਰਵਾਦੀਆਂ ਨੂੰ ਬਹੁਤ ਕਰਾਰੀ ਸੱਟ ਵੱਜੀ ਤੇ ਉਹਨਾਂ ਨੇ ਮੁੱਢ ਤੋਂ ਹੀ ਸਿੱਖ ਧਰਮ ਦੀ ਵਿਰੋਧਤਾ ਜਾਰੀ ਰੱਖੀ। ਗੁਰੂ ਨਾਨਕ ਦੇਵ ਜੀ ਵਲੋਂ ਚਲਾਏ ਨਿਰਮਲ ਪੰਥ ਨੂੰ ਖ਼ਾਲਸਾ ਪੰਥ ਤੱਕ ਦਾ ਸਫ਼ਰ ਕਰਦਿਆਂ ਵੀ ਪਖੰਡੀ, ਦੰਭੀ ਤੇ ਰਾਜ ਭਾਗ ਦੇ ਮਾਲਕ ਲੋਕਾਂ ਦੇ ਵਿਰੋਧ ਦਾ ਸਾਹਮਣਾ ਕਰਨਾ ਪਿਆ। ਗੁਰੂ ਕਾਲ ਤੋਂ ਬਾਅਦ ਸੰਨ 1716 ਈ: ਤੋਂ 1920 ਤੱਕ ਲਗਭਗ 200 ਸਾਲ ਦੇ ਸਮੇਂ ਵਿਚ ਨਿਰਮਲ ਪੰਥ ਦੀ ਨਿਰਾਲੀ ਤੇ ਨਿਵੇਕਲੀ ਭਾਹ ਮੱਧਮ ਪੈ ਚੁੱਕੀ ਸੀ ਅਤੇ ਸਮੇਂ ਦੀ ਚਾਲ ਨੇ ਇਸ ਨਿਰਮਲ ਪੰਥ ਦੀ ਚਮਕਦੀ ਭਾਹ ਨੂੰ ਵੀ ਮੱਧਮ ਕਰ ਦਿੱਤਾ ਸੀ। ਇਹ ਗੱਲ ਵੀ ਯਾਦ ਰੱਖਣੀ ਚਾਹੀਦੀ ਹੈ ਕਿ ਸਮੇਂ ਦੀਆਂ ਹਕੂਮਤਾਂ ਦੇ ਜ਼ੁਲਮ ਭਾਵੇਂ ਇਸ ਪੰਥ ਨੂੰ ਮੁਕਾ ਤਾਂ ਨਾ ਸਕੇ ਅਤੇ ਸਮੇਂ ਦੇ ਹਰ ਇਮਤਿਹਾਨ ਵਿਚੋਂ ਅਕਾਲ ਪੁਰਖ ਦੀ ਫ਼ੌਜ ਦਾ ਇਹ ਖ਼ਾਲਸਾ ਰੂਪੀ ਸਿਪਾਹੀ ਕੁੰਦਨ ਬਣ ਕੇ ਨਿਕਲਿਆ ਪਰ ਇਸ ਸਮੇਂ ਵਿਚ ਸਿਧਾਂਤ ਤੇ ਨਿਆਰੇਪਨ ਨੂੰ ਇਹ ਖ਼ਾਲਸ ਖ਼ਾਲਸਾ ਬਿਪਰਵਾਦ ਦੀ ਢਾਹ ਤੋਂ ਪੂਰੀ ਤਰ੍ਹਾਂ ਆਪਣੇ ਆਪ ਨੂੰ ਬਚਾ ਨਾ ਸਕਿਆ। ਇਸ ਦੇ ਨਿਜੀ ਜੀਵਨ ਤੇ ਇਸ ਦੇ ਧਰਮ-ਅਸਥਾਨਾਂ ਤੇ ਬਿਪਰਵਾਦ ਦਾ ਬੋਲ-ਬਾਲਾ ਹੋ ਗਿਆ। ਧਰਮ ਅਸਥਾਨਾਂ ਤੇ ਉਹਨਾਂ ਲੋਕਾਂ ਦਾ ਕਬਜ਼ਾ ਹੋ ਗਿਆ ਜੋ ਖ਼ਾਲਸਾ ਪੰਥ ਵਿਚ ਸ਼ਾਮਲ ਹੀ ਨਹੀਂ ਸਨ ਹੋਏ। ਉਹਨਾਂ ਪਾਸ ਨਾ ਰਹਿਣੀ ਸੀ ਤੇ ਨਾ ਹੀ ਰਹਿਤ। ਇਹ ਆਪਣੇ ਆਪ ਨੂੰ ਸਿੱਖ ਅਖਵਾਉਣ ਦੀ ਬਜਾਏ, ਨਿਰਮਲੇ, ਉਦਾਸੀ ਮਹੰਤ ਜਾਂ ਸਾਧੂ ਕਹਾਉਣ ਨੂੰ ਚੰਗਾ ਸਮਝਦੇ। ਨਤੀਜਾ ਇਹ ਨਿਕਲਿਆ ਕਿ ਜਦੋਂ ਖੇਤ ਦੇ ਰਾਖੇ ਹੀ ਖੇਤੀ ਉਜਾੜਨ ਲੱਗ ਪੈਣ ਤਾਂ ਬਾਕੀ ਕੀ ਬਚ ਸਕਦਾ ਸੀ, ਬਿਲਕੁਲ ਉਸ ਤਰ੍ਹਾਂ ਹੀ ਬਹੁਗਿਣਤੀ ਸਿੱਖ ਇਨ੍ਹਾਂ ਉਦਾਸੀਆਂ ਦੇ ਪ੍ਰਭਾਵ ਥੱਲੇ ਆ ਕੇ ਸਿੱਖੀ ਸੋਚ ਨੂੰ ਛੱਡ ਚੁੱਕੇ ਸਨ। ਗੁਰੂ ਘਰ ਹੁਣ ਗੁਰੂ ਦੀ ਸੋਚ ਨਹੀਂ ਸਗੋਂ ਵਪਾਰ ਦੇ ਅੱਡੇ ਬਣ ਚੁੱਕੇ ਸਨ। ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ :

**ਮਾਇਆ ਡਰਪਤ ਹਾਰਿ ਗੁਰਦੁਆਰੈ ਜਾਇ,**
**ਤਹਾਂ ਜੁ ਮਾਇਆ ਬਿਆਪੈ ਤਾਂ ਕਹਾਂ ਠਹਿਰਾਈਐ।**

ਤੋਂ ਸੇਧ ਲੈ ਕੇ ਪੰਥਕ ਸੋਚ ਵਾਲੀਆਂ ਬਿਰਤੀਆਂ ਸੋਚਣ ਤੇ ਮਜਬੂਰ ਹੋ ਗਈਆਂ ਕਿ ਪ੍ਰਮਾਤਮਾ ਦੀ ਮੌਜ ਤੋਂ ਨਿਰੂਪਣ ਹੋਏ ਇਸ ਨਿਰਮਲ ਖ਼ਾਲਸੇ ਨੂੰ ਫਿਰ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬਾਣੀ ਮੁਤਾਬਕ ਕਿਵੇਂ ਜੀਵਨ ਜੀਊਣ ਲਈ ਪ੍ਰੇਰਿਆ ਜਾਵੇ। ਬ੍ਰਾਹਮਣੀ ਰਹੁਰੀਤਾਂ, ਕਰਮਕਾਂਡਾਂ, ਤੇ ਬਿਪਰਵਾਦੀ ਰੀਤਾਂ ਦੇ ਧਾਰਨੀ ਬਣੇ ਅਖੌਤੀ ਸੰਤਾਂ ਮਹੰਤਾਂ ਦਾ ਪਿਛਲੱਗ ਬਣਿਆ ਨਿਆਰਾ ਪੰਥ ਕਦ ਤੱਕ ਦਸਮ ਪਾਤਸ਼ਾਹ ਜੀ ਦੇ ਵਿਸ਼ਵਾਸ ਦਾ ਪਾਤਰ ਬਣਿਆ ਰਹਿ ਸਕਦਾ ਹੈ? ਗੁਰੂ ਦੀ ਪ੍ਰਤੀਤ ਗਵਾ ਚੁੱਕਾ ਖ਼ਾਲਸਾ ਗੁਰੂ ਦੇ ਦੱਸੇ ਨਿਸ਼ਾਨਿਆਂ ਨੂੰ ਕਿਵੇਂ ਪ੍ਰਾਪਤ ਕਰ ਸਕਦਾ ਹੈ। ਇਸ ਬਿਪਤਾ ਦੇ ਸਮੇਂ ਵਿਚ ਕੁਝ ਪੰਥ ਦਰਦੀ, ਪੰਥ ਪ੍ਰਤੀ ਚਿੰਤਕ ਲੋਕ ਆਪਣੀ ਕੌਮ ਦੀ ਹੋਣੀ ਬਾਰੇ ਚਿੰਤਾਤੁਰ ਸਨ ਤੇ ਗੁਰੂ

ਨਾਨਕ-ਗੁਰੂ ਗੋਬਿੰਦ ਸਿੰਘ ਜੀ ਦੇ ਸਨਮੁਖ ਆਪਣੇ ਆਪ ਨੂੰ ਜੁਆਬ ਦੇਹ ਮਹਿਸੂਸ ਕਰਦੇ ਸਨ। ਇਸ ਸੋਚ ਵਿਚੋਂ ਸਿੰਘ ਸਭਾ ਲਹਿਰ ਨੇ ਜਨਮ ਲਿਆ। ਸਿੰਘ ਸਭਾ ਲਹਿਰ ਦੇ ਆਗੂਆਂ ਨੂੰ ਅਨੇਕਾਂ ਮੁਸ਼ਕਲਾਂ, ਆਪਣਿਆਂ ਦਾ ਵਿਰੋਧ ਅਤੇ ਕਈ ਤਰ੍ਹਾਂ ਦੇ ਬਿਖੜੇ ਪੈਂਡਿਆਂ ਵਿਚੋਂ ਗੁਜ਼ਰਨਾ ਪਿਆ ਪਰ ਭਾਈ ਵੀਰ ਸਿੰਘ ਜੀ ਦੇ ਕਥਨ ਅਨੁਸਾਰ :

*ਸੀਨੇ ਖਿੱਚ ਜਿਨ੍ਹਾਂ ਨੇ ਖਾਧੀ, ਉਹ ਕਰ ਆਰਾਮ ਨਹੀਂ ਬਹਿੰਦੇ।*
*ਨੇਹੁੰ ਵਾਲੇ ਨੈਣਾਂ ਦੀ ਨੀਂਦਰ ਉਹ ਦਿਨੇ ਰਾਤ ਪਏ ਵਹਿੰਦੇ।*
*ਇਕੋ ਲਟਕ ਲੱਗ ਲਈ ਜਾਂਦੀ, ਹੈ ਟੋਰ ਅਨੰਤ ਉਨ੍ਹਾਂ ਦੀ,*
*ਵੱਸਲੋਂ ਉਰੇ ਮੁਕਾਮ ਨ ਕੋਈ, ਸੋ ਚਾਲ ਪਏ ਨਿੱਤ ਰਹਿੰਦੇ।*

ਇਹ ਗੁਰੂ ਦੇ ਪਿਆਰ ਵਿਚ ਰੰਗੇ ਹੋਏ ਆਪਣੀ ਮੰਜ਼ਿਲ ਵੱਲ ਵਧਦੇ ਗਏ। ਇਹ ਸਾਰੇ ਪੰਥ ਦਰਦੀਆਂ ਦੀ ਸੋਚ ਸੀ ਕਿ ਨਿਰਮਲ ਪੰਥ ਦੀ ਸਾਜਨਾ ਕਰਕੇ ਗੁਰੂ ਸਾਹਿਬਾਨ ਨੇ ਇਸਨੂੰ ਸ਼ਬਦ-ਗੁਰੂ ਦਾ ਪੱਲਾ ਫੜਾਇਆ ਸੀ ਤਾਂ ਕਿ ਇਹ ਨਿਰਮਲ ਪੰਥ ਬ੍ਰਾਹਮਣਵਾਦੀ ਸੋਚ ਤੋਂ ਬਚ ਕੇ ਨਿਆਰਾ ਤੇ ਨਿਰਾਲਾ ਸਰੂਪ ਰੱਖਦਾ ਹੋਇਆ ਨਿਆਰੀ ਵਿਚਾਰਧਾਰਾ ਸੰਸਾਰ ਨੂੰ ਦੇਂਦਾ ਰਹੇ। ਇਸ ਨਿਰਮਲ ਪੰਥ ਨੂੰ ਬਿਪਰਵਾਦੀ ਸੋਚ ਤੋਂ ਬਾਹਰ ਕੱਢਣ ਲਈ ਅਨੇਕਾਂ ਸ਼ਹਾਦਤਾਂ ਦਿੱਤੀਆਂ ਗਈਆਂ। ਗੁਰੂ ਦੁਲਾਰਿਆਂ ਦੀਆਂ ਕੁਰਬਾਨੀਆਂ ਆਖ਼ਰ ਰੰਗ ਲਿਆਈਆਂ। ਗੁਰਦੁਆਰਾ ਸੁਧਾਰ ਲਹਿਰ ਅਨੇਕਾਂ ਕੁਰਬਾਨੀਆਂ ਦੇਣ ਤੇ ਭਾਰੀ ਸੰਘਰਸ਼ ਤੋਂ ਬਾਅਦ ਆਖ਼ਰ ਸਫ਼ਲਤਾ ਤੇ ਪਹੁੰਚੀ ਤੇ ਗੁਰਦੁਆਰਾ ਐਕਟ ਹੋਂਦ ਵਿਚ ਆਇਆ। ਭਾਵੇਂ ਇਸ ਗੁਰਦੁਆਰਾ ਐਕਟ ਵਿਚ ਅਨੇਕਾਂ ਹੀ ਕਮੀਆਂ ਸਨ ਪਰ ਉਸ ਸਮੇਂ ਦੇ ਪੰਜਾਬ ਅਤੇ ਆਸਪਾਸ ਦੇ ਲਗਭਗ ਸਾਰੇ ਇਤਿਹਾਸਕ ਗੁਰਦੁਆਰਿਆਂ ਦਾ ਪ੍ਰਬੰਧ ਪੰਥ ਦੇ ਚੁਣੇ ਹੋਏ ਨੁਮਾਇੰਦਿਆਂ ਦੇ ਹੱਥ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਰੂਪ ਵਿਚ ਆ ਗਿਆ। ਇਹ ਘਟਨਾ ਸੰਨ 1925-26 ਦੀ ਹੈ। ਗੁਰਦੁਆਰਿਆਂ ਦਾ ਪ੍ਰਬੰਧ ਕਮੇਟੀ ਦੇ ਹੱਥਾਂ ਵਿਚ ਆਉਣ ਤੋਂ ਬਾਅਦ ਇਸ ਕਮੇਟੀ ਦੇ ਸਾਹਮਣੇ ਮੁੱਖ ਕੰਮ ਗੁਰਦੁਆਰਿਆਂ ਅੰਦਰੋਂ ਬ੍ਰਾਹਮਣੀ ਪਰੰਪਰਾਵਾਂ ਨੂੰ ਹਟਾ ਕੇ ਸਿੱਖ ਵਿਚਾਰਧਾਰਾ ਨੂੰ ਪ੍ਰਬਲ ਕਰਨਾ ਸੀ। ਗੁਰਦੁਆਰਿਆਂ, ਸਿੱਖ ਦੇ ਸ਼ਖਸੀ ਅਤੇ ਪੰਥਕ ਜੀਵਨ ਨੂੰ ਕਿਸੇ ਨਿਯਮ ਅੰਦਰ ਨਿਯਮਬੱਧ ਕਰਨਾ ਜ਼ਰੂਰੀ ਸੀ ਤਾਂਕਿ ਸਮੁੱਚੇ ਗੁਰੂ ਨਾਨਕ ਨਾਮਲੇਵਾ ਪਾਂਧੀਆਂ ਦੀ ਰਹਿਣੀ-ਬਹਿਣੀ ਇਕ ਤਰੀਕੇ ਦੀ ਹੋ ਸਕੇ। ਇਸ ਆਸ਼ੇ ਨੂੰ ਮੁੱਖ ਰੱਖ ਕੇ 15 ਮਾਰਚ 1927 ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਜਨਰਲ ਇਕੱਤਰਤਾ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਥਾਨ ਤੇ ਹੋਈ। ਸ੍ਰੀ ਅਕਾਲ ਤਖ਼ਤ ਦੇ ਉਸ ਸਮੇਂ ਦੇ ਜਥੇਦਾਰ ਭਾਈ ਤੇਜਾ ਸਿੰਘ ਜੀ ਦੀ ਤਜਵੀਜ਼ ਤੇ ਸਰਬਸੰਮਤੀ ਨਾਲ ਗੁਰਮਤਾ ਹੋਇਆ ਕਿ ਪੰਥ ਦੇ ਚੁਣੇ ਵਿਦਵਾਨਾਂ ਦੀ ਇਕ ਕਮੇਟੀ ਬਣਾਈ ਜਾਵੇ ਜੋ ਗੁਰਬਾਣੀ, ਇਤਿਹਾਸ, ਪਰੰਪਰਾਵਾਂ 'ਤੇ ਆਧਾਰਿਤ ਅਤੇ ਸਿੱਖ ਮੁਖੀਆਂ ਦੀ ਰਾਇ ਨਾਲ ਗੁਰਮਤਿ ਦੀਆਂ ਰਹੁ-ਰੀਤੀਆਂ ਦਾ ਖਰੜਾ ਤਿਆਰ ਕਰਕੇ ਸ਼੍ਰੋਮਣੀ ਕਮੇਟੀ ਕੋਲ ਪੇਸ਼ ਕਰੇ। ਰਹੁ-ਰੀਤ ਸਬ ਕਮੇਟੀ ਦੇ ਸਮਾਗਮ 4-5 ਅਕਤੂਬਰ, 1931, 3 ਜਨਵਰੀ 1932 ਅਤੇ 31 ਜਨਵਰੀ 1932 ਨੂੰ ਸ੍ਰੀ ਅਕਾਲ ਤਖ਼ਤ ਤੇ ਹੋਏ। 1 ਮਾਰਚ, 1932 ਨੂੰ ਸ਼੍ਰੋ: ਗੁ: ਪ੍ਰਬੰਧਕ ਕਮੇਟੀ ਦੇ ਜਨਰਲ ਇਜਲਾਸ ਵਿਚ ਰਹੁ-ਰੀਤ

ਕਮੇਟੀ ਵਲੋਂ ਰਹਿਤ ਮਰਯਾਦਾ ਦੇ ਖਰੜੇ ਤੇ ਵਿਚਾਰ ਕਰਨ ਲਈ ਅਤੇ ਪੰਥਕ ਮੁਖੀਆਂ, ਸਿੰਘ ਸਭਾਵਾਂ, ਤੇ ਹੋਰ ਜਥੇਬੰਦੀਆਂ ਵਲੋਂ ਆਈਆਂ ਰਾਵਾਂ ਤੇ ਵਿਚਾਰ ਕਰਨ ਲਈ ਰਹੁ-ਰੀਤ ਸਬ ਕਮੇਟੀ ਨੂੰ ਹੋਰ ਵਿਚਾਰ ਕਰਨ ਲਈ ਹਦਾਇਤ ਕੀਤੀ ਗਈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਇੱਛਾ ਅਨੁਸਾਰ, 8 ਮਈ, 1932 ਨੂੰ ਖਰੜੇ 'ਤੇ ਅੱਗੇ ਹੋਰ ਵਿਚਾਰ ਕੀਤਾ ਗਿਆ। ਫਿਰ 26 ਸਤੰਬਰ 1932 ਨੂੰ ਹੋਰ ਸਮਾਗਮ ਕੀਤਾ ਗਿਆ। ਕਮੇਟੀ ਨੇ ਖਰੜੇ 'ਤੇ ਗੰਭੀਰ ਵਿਚਾਰ ਕੀਤੇ ਤੇ ਪੰਥਕ ਸੋਚ ਮੁਤਾਬਿਕ ਉਸ ਖਰੜੇ ਨੂੰ ਸੋਧਿਆ ਗਿਆ ਤੇ ਫਿਰ 9 ਅਕਤੂਬਰ 1932 ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪ੍ਰਵਾਨਗੀ ਲਈ ਪੇਸ਼ ਕੀਤਾ। ਬਾਅਦ ਵਿਚ 29 ਅਕਤੂਬਰ 1933 ਦੇ ਜਨਰਲ ਸਮਾਗਮ ਵਿਚ ਸਿੱਖ ਰਹਿਤ ਮਰਯਾਦਾ ਦੇ ਖਰੜੇ ਸੰਬੰਧੀ ਵਿਚਾਰ ਕਰਨ ਲਈ ਰਹੁ-ਰੀਤ ਕਮੇਟੀ ਦੇ ਸਾਰੇ ਮੈਂਬਰਾਂ ਸਮੇਤ ਸਿੱਖ ਆਲ ਪਾਰਟੀਜ਼ ਕਾਨਫਰੰਸ ਬੁਲਾਉਣ ਦੀ ਤਜਵੀਜ਼ ਪ੍ਰਵਾਨ ਹੋਈ। (ਪੰ: ਸਾ: ਇ:, ਪੰਨਾ 108)। 30 ਦਸੰਬਰ, 1933 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਭਾਰੀ ਪੰਥਕ ਇਕੱਠ ਹੋਇਆ ਜਿਸ ਵਿਚ 91 ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਮੈਂਬਰ ਅਤੇ 79 ਹੋਰ ਮੁੱਖ ਸੱਜਣ, ਪੰਥਕ ਜਥਿਆਂ, ਸਿੰਘ ਸਭਾਵਾਂ ਤੇ ਧਾਰਮਿਕ ਜਥੇਬੰਦੀਆਂ ਵਲੋਂ ਹਾਜ਼ਰ ਹੋਏ। ਇਹ ਪੰਥ ਦੇ ਮੁਖੀਆਂ ਅਥਵਾ ਸਰਬੱਤ ਖ਼ਾਲਸੇ ਦਾ ਆਪਣੀ ਮਰਯਾਦਾ ਦੀ ਇਕਸਾਰਤਾ ਲਈ ਹੋਇਆ ਮਹਾਨ ਇਕੱਠ ਸੀ। 30 ਦਸੰਬਰ 1933 ਦੀ ਇਕੱਤਰਤਾ ਵਿਚ ਸਾਹਮਣੇ ਆਏ ਵਿਚਾਰਾਂ ਤੇ ਹੋਰ ਵਿਚਾਰ ਕਰਦਿਆਂ ਲਗਪਗ ਪੌਣੇ ਤਿੰਨ ਸਾਲ ਦਾ ਸਮਾਂ ਹੋਰ ਲੱਗ ਗਿਆ। ਇਸ ਸੋਧੇ ਹੋਏ ਖਰੜੇ ਨੂੰ ਸਰਬ ਹਿੰਦ 'ਸਿੱਖ ਮਿਸ਼ਨ ਬੋਰਡ' ਨੇ ਆਪਣੀ ਮੀਟਿੰਗ 1-8-36 ਦੇ ਮਤਾ I ਰਾਹੀਂ ਪਾਸ ਕਰ ਦਿੱਤਾ ਤੇ ਫਿਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਮਿਤੀ 12-10-36 ਨੂੰ ਮਤਾ ਨੰ. 149 ਰਾਹੀਂ ਇਸ ਦੀ ਪ੍ਰਵਾਨਗੀ ਦੇ ਦਿੱਤੀ। (ਸਿੱਖ ਰਹਿਤ ਮਰਯਾਦਾ, ਪੰਨਾ ੧) ਭਾਵੇਂ 12-10-36 ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਇਸ ਖਰੜੇ ਨੂੰ ਕਨੂੰਨ ਅਥਵਾ ਵਿਧਾਨ ਦਾ ਰੂਪ ਦੇ ਦਿੱਤਾ ਸੀ ਪਰ ਕੁਝ ਕੁ ਸਿੱਖ ਸੰਪਰਦਾਵਾਂ ਅਤੇ ਜਥਿਆਂ ਦੀ ਅਜੇ ਇਸ ਨਾਲ ਸਹਿਮਤੀ ਨਹੀਂ ਸੀ ਹੋਈ ਜਿਸ ਨੂੰ ਮੁੱਖ ਰੱਖ ਕੇ ਧਾਰਮਿਕ ਸਲਾਹਕਾਰ ਕਮੇਟੀ ਦੀ ਸਿਫਾਰਸ਼ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਆਪਣੀ ਇਕੱਤਰਤਾ 3-2-1945 ਦੇ ਮਤਾ ਨੰ. 97 ਰਾਹੀਂ ਵਿਚਾਰ ਕੇ ਪ੍ਰਵਾਨਗੀ ਦੇ ਦਿੱਤੀ। ਇਸ ਤਰ੍ਹਾਂ ਕੌਮ ਦੇ ਵਿਦਵਾਨਾਂ, ਪੰਥ ਦਰਦੀਆਂ, ਦੂਰ-ਅੰਦੇਸ਼ੀ ਆਗੂਆਂ ਵਲੋਂ ਜਿਹੜਾ ਕਾਰਜ ਅਰੰਭਿਆ ਸੀ ਉਹ ਕਈ ਸਾਲਾਂ ਦੀ ਮਿਹਨਤ ਤੇ ਘਾਲਣਾ ਸਦਕਾ **ਸਿੱਖ ਰਹਿਤ ਮਰਯਾਦਾ** ਦੇ ਨਾਂ ਹੇਠ 12-10-1936 ਨੂੰ ਪਾਸ ਹੋਇਆ ਤੇ ਜਿਸ ਵਿਚ 7-1-1945 ਨੂੰ ਮਹੱਤਵਪੂਰਨ ਸੋਧਾਂ ਹੋਈਆਂ ਤੇ ਇਹ ਰਹਿਤ ਮਰਯਾਦਾ ਸਿੱਖ ਕੌਮ ਦਾ ਵਿਧਾਨ ਬਣ ਗਿਆ। ਇਸ ਤੋਂ ਸਪੱਸ਼ਟ ਤੌਰ 'ਤੇ ਇਹ ਗੱਲ ਸਾਹਮਣੇ ਆਉਂਦੀ ਹੈ ਕਿ ਸਿੱਖ ਰਹਿਤ ਮਰਯਾਦਾ ਦਾ ਉਦੇਸ਼ ਦੁਨੀਆਂ ਵਿਚ ਵਸਦੇ ਹਰ ਗੁਰਸਿੱਖ ਦੇ ਨਿਜੀ ਜੀਵਨ, ਪੰਥਕ ਜੀਵਨ ਵਿਚ ਇਕਸਾਰਤਾ ਲਿਆਉਣਾ ਤੇ ਗੁਰਦੁਆਰਿਆਂ ਵਿਚ ਗੁਰੂ ਗ੍ਰੰਥ ਸਾਹਿਬ ਜੀ ਦੀ ਸੇਵਾ ਸੰਭਾਲ, ਮਰਯਾਦਾ ਤੇ ਪੰਥਕ ਰਹੁ-ਰੀਤਾਂ ਵਿਚ ਇਕਸਾਰਤਾ ਕਾਇਮ ਕਰਨਾ ਹੈ।

ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਪੰਥਕ ਆਗੂਆਂ ਦੀ ਨਿਰੰਤਰ ਘਾਲਣਾ ਸਦਕਾ ਨਿਰਮਲ ਪੰਥ ਦਾ ਨਿਰਾਲਾ ਵਿਧਾਨ ਤਾਂ ਤਿਆਰ ਹੋ ਗਿਆ ਪਰ ਧੜਿਆਂ ਦੀ ਰਾਜਨੀਤੀ, ਨਿਜੀ ਗਰਜਾਂ ਅਤੇ ਡੇਰੇਵਾਦੀ ਸੋਚ ਵਲੋਂ ਇਸ ਰਹਿਤ ਮਰਯਾਦਾ ਨੂੰ ਪੂਰੀ ਤਰ੍ਹਾਂ ਅਮਲ ਵਿਚ ਨਾ ਲਿਆਉਣ ਕਾਰਨ ਅੱਜ ਦੀ ਪੰਥਕ ਬੇੜੀ ਬਿਪਰਵਾਦ ਦੇ ਖਾਰੇ ਸਮੁੰਦਰ ਵਿਚ ਗੋਤੇ ਖਾਂਦੀ ਨਜ਼ਰ ਆਉਂਦੀ ਹੈ। ਤੰਗ ਰਾਜਨੀਤੀ ਤੇ ਤੰਗ ਸੋਚਣੀ ਸਦਕਾ ਅੱਜ ਇਹ ਰਹਿਤ ਮਰਯਾਦਾ ਪੂਰੀ ਤਰ੍ਹਾਂ ਸਾਡੇ ਕੇਂਦਰੀ ਅਸਥਾਨਾਂ ਤੇ ਵੀ ਲਾਗੂ ਨਹੀਂ ਹੋ ਸਕੀ ਸਗੋਂ ਪੰਥਕ ਸਿਧਾਂਤਾਂ ਦੇ ਉਲਟ ਇਹਨਾਂ ਅਸਥਾਨਾਂ ਤੇ ਉਹ ਕਰਮਕਾਂਡ ਕੀਤੇ ਜਾ ਰਹੇ ਹਨ ਜਿਹੜੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਚਾਰਧਾਰਾ ਨਾਲ ਹੀ ਮੇਲ ਨਹੀਂ ਖਾਂਦੇ। ਆਪਣੇ ਆਪ ਨੂੰ ਅਖੌਤੀ ਸੰਤ ਕਹਾਉਣ ਵਾਲਿਆਂ ਦੇ ਡੇਰਿਆਂ ਵਿਚ ਆਪੋ-ਆਪਣੀ ਮਰਯਾਦਾ ਚਲਾਈ ਜਾ ਰਹੀ ਹੈ, ਹੋਰ ਤਾਂ ਹੋਰ ਪਿਛਲੇ ਸਮੇਂ ਵਿਚ ਆਪਣੇ ਆਪ ਨੂੰ ਸੰਤ ਸਮਾਜ ਕਹਾਉਣ ਵਾਲਿਆਂ ਨੇ ਇਸ ਰਹਿਤ ਮਰਯਾਦਾ ਦੇ ਬਰਾਬਰ ਆਪਣੀ ਰਹਿਤ ਮਰਯਾਦਾ ਕੱਢ ਮਾਰੀ ਜਿਸ ਵਿਚ ਸਿੱਖ ਰਹਿਤ ਮਰਯਾਦਾ ਦੇ ਉਲਟ ਬ੍ਰਾਹਮਣੀ ਕਰਮਕਾਂਡਾਂ ਦੀ ਰੱਜ ਕੇ ਪ੍ਰੋੜ੍ਹਤਾ ਕੀਤੀ ਗਈ। ਇਸ ਤੋਂ ਵੀ ਅੱਗੇ ਚਲੋ ਕੁਝ ਤਖ਼ਤਾਂ ਦੇ ਜਥੇਦਾਰ ਸਾਹਿਬਾਨ ਵਲੋਂ ਵੀ, ਜੋ ਕਿ ਇਸ ਰਹਿਤ ਮਰਯਾਦਾ ਨੂੰ ਪ੍ਰਚਾਰਨ ਤੇ ਪ੍ਰਸਾਰਨ ਵਾਲੇ ਹਨ, ਉਲਟ ਕਈ ਬਿਆਨ ਅਖਬਾਰਾਂ ਵਿਚ ਛਪਦੇ ਰਹਿੰਦੇ ਹਨ। ਹਾਲੇ ਕੁਝ ਦਿਨਾਂ ਦੀ ਹੀ ਗੱਲ ਹੈ ਕਿ ਤਖ਼ਤ ਸ੍ਰੀ ਪਟਨਾ ਸਾਹਿਬ ਦੇ ਜਥੇਦਾਰ ਨੇ ਐਲਾਨ ਕਰ ਦਿੱਤਾ ਕਿ ਪੰਥਕ ਰਹਿਤ ਮਰਯਾਦਾ ਵਿਚ ਛਪੀ ਅਰਦਾਸ ਵਿਚੋਂ ਸ੍ਰੀ ਨਨਕਾਣਾ ਸਾਹਿਬ ਤੇ ਹੋਰ ਗੁਰਦੁਆਰਿਆਂ ਜਿਨ੍ਹਾਂ ਤੋਂ ਪੰਥ ਨੂੰ ਵਿਛੋੜਿਆ ਗਿਆ ਹੈ, ਵਾਲੀਆਂ ਸਤਰਾਂ ਪੜ੍ਹਨ ਦੀ ਲੋੜ ਹੀ ਨਹੀਂ ਰਹੀ ਅਤੇ ਆਪਣਾ ਇਹ ਫ਼ਰਜ਼ੀ ਹੁਕਮਨਾਮਾ, ਤਖ਼ਤ ਸ੍ਰੀ ਪਟਨਾ ਸਾਹਿਬ ਵਿਖੇ ਕੀਤੀ ਜਾਂਦੀ ਅਰਦਾਸ ਤੇ ਲਾਗੂ ਵੀ ਕਰ ਦਿੱਤਾ। ਭਲਾ ਦੱਸੋ ! ਇਸ ਮਹਾਨ ਜਥੇਦਾਰ ਜੀ ਨੂੰ ਇਹ ਤਬਦੀਲੀ ਕਰਨ ਦਾ ਹੱਕ ਕਿਸ ਨੇ ਦਿੱਤਾ ਹੈ। ਹੈਰਾਨੀ ਤਾਂ ਉਸ ਸਮੇਂ ਹੁੰਦੀ ਹੈ ਜਦੋਂ ਰਾਖਾ ਹੀ ਖੇਤ ਨੂੰ ਖਾਣ ਲੱਗ ਪਵੇ। ਪਿਛਲੇ ਥੋੜ੍ਹੇ ਜਿਹੇ ਸਮੇਂ ਵਿਚ ਇਹੋ ਕੁਝ ਹੀ ਹੋ ਰਿਹਾ ਹੈ। ਵੱਖ-ਵੱਖ ਪਦਵੀਆਂ ਤੇ ਸੁਸ਼ੋਭਿਤ ਇਹਨਾਂ ਜਥੇਦਾਰ ਸਾਹਿਬਾਨ ਜਾਂ ਗ੍ਰੰਥੀ ਸਾਹਿਬਾਨ ਨੂੰ ਆਪਣੇ ਵਿਧਾਨ ਵਿਰੁੱਧ ਕੋਈ ਕਾਰਵਾਈ ਕਰਨ ਦਾ ਹੱਕ ਨਹੀਂ ਹੈ। ਜਿਸ ਸੰਵਿਧਾਨ ਨੂੰ ਕੌਮੀ ਪੱਧਰ ਤੇ ਪ੍ਰਵਾਨ ਕੀਤਾ ਜਾ ਚੁੱਕਾ ਹੈ, ਉਸਦੀਆਂ ਧੱਜੀਆਂ ਉਡਾ ਕੇ ਵੀ ਇਹ ਸੱਜਣ ਆਪਣੇ ਪਦਾਂ ਤੇ ਬਿਰਾਜਮਾਨ ਹਨ। ਇਸ ਤੋਂ ਵੀ ਹੈਰਾਨੀ ਦੀ ਗੱਲ ਹੈ ਕਿ ਐਸੇ ਸੱਜਣਾਂ ਵਿਰੁੱਧ ਕੋਈ ਕਾਰਵਾਈ ਕਰਨ ਦੀ ਬਜਾਏ ਇਹਨਾਂ ਨੂੰ ਪੰਥਕ ਹਿੱਤਾਂ ਲਈ ਹੋਣ ਵਾਲੀਆਂ ਮੀਟਿੰਗਾਂ ਵਿਚ ਸ਼ਾਮਲ ਕਰਕੇ ਉਹਨਾਂ ਦੀ ਕੀਤੀ ਗ਼ਲਤੀ ਨੂੰ ਪ੍ਰਵਾਨ ਕੀਤਾ ਜਾ ਰਿਹਾ ਹੈ। ਕਿਸੇ ਦੇਸ਼ ਦਾ ਪ੍ਰਧਾਨ ਮੰਤਰੀ ਆਪਣੇ ਹੀ ਦੇਸ਼ ਦੇ ਸੰਵਿਧਾਨ ਦੇ ਉਲਟ ਬਿਆਨਬਾਜ਼ੀ ਕਰੇ ਤਾਂ ਫਿਰ ਉਸ ਦੇਸ਼ ਦਾ ਰੱਬ ਹੀ ਰਾਖਾ ਹੋ ਸਕਦਾ ਹੈ। ਪਿਛਲੇ ਕੁਝ ਸਮੇਂ ਤੋਂ ਬੀਬੀਆਂ ਵਲੋਂ ਕੀਰਤਨ, ਸੇਵਾ-ਸੰਭਾਲ ਤੇ ਅੰਮ੍ਰਿਤ ਸੰਚਾਰ ਸਮੇਂ ਪੰਜਾਂ ਪਿਆਰਿਆਂ ਵਿਚ ਬੀਬੀਆਂ ਦੇ ਸ਼ਾਮਲ ਹੋਣ ਦੇ ਮਾਮਲੇ ਤੇ ਇਹਨਾਂ ਪਦਾਂ ਤੇ ਸੁਸ਼ੋਭਿਤ ਵਿਅਕਤੀਆਂ ਵਲੋਂ ਪਾਬੰਦੀ ਲਾਏ ਜਾਣਾ, ਸਿੱਖ ਰਹਿਤ ਮਰਯਾਦਾ ਦੀ ਸਰਾਸਰ ਉਲੰਘਣਾ ਹੈ। ਸਿੱਖ ਰਹਿਤ ਮਰਯਾਦਾ ਦੇ ਪੰਨਾ 15 ਦੇ ਕੀਰਤਨ ਸਿਰਲੇਖ ਦੀ ਮੱਦ ਵਿਚ ਸਾਫ਼ ਲਿਖਿਆ ਹੈ ਕਿ ਸੰਗਤ ਵਿਚ

ਕੀਰਤਨ ਕੇਵਲ ਸਿੱਖ ਹੀ ਕਰ ਸਕਦਾ ਹੈ। ਕੀ ਸਿੱਖ ਬੀਬੀਆਂ ਦੀ ਗਿਣਤੀ ਸਿੱਖਾਂ ਵਿਚ ਨਹੀਂ ਹੁੰਦੀ? ਸਿੱਖ ਦੀ ਤਾਰੀਫ਼ ਸਿਰਲੇਖ ਹੇਠ ਇਹ ਸਪੱਸ਼ਟ ਹੈ ਕਿ "ਜੋ ਇਸਤਰੀ ਜਾਂ ਪੁਰਸ਼ ਇਕ ਅਕਾਲ ਪੁਰਖ ਦਸ ਗੁਰੂ ਸਾਹਿਬਾਨ (ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਤੱਕ) ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸ ਗੁਰੂ ਸਾਹਿਬਾਨ ਦੀ ਬਾਣੀ ਤੇ ਸਿੱਖਿਆ ਅਤੇ ਦਸਮੇਸ਼ ਜੀ ਦੇ ਅੰਮ੍ਰਿਤ ਉੱਤੇ ਨਿਸਚਾ ਰੱਖਦਾ ਹੈ ਅਤੇ ਕਿਸੇ ਹੋਰ ਧਰਮ ਨੂੰ ਨਹੀਂ ਮੰਨਦਾ, ਉਹ ਸਿੱਖ ਹੈ।" ਜੇਕਰ ਸਿੱਖ ਇਸਤਰੀ ਸਿੱਖਾਂ ਵਿਚ ਸ਼ਾਮਲ ਹੈ ਤਾਂ ਫਿਰ ਵਿਤਕਰਾ ਕਿਉਂ? ਇਹ ਸਵਾਲ ਜਵਾਬ ਮੰਗਦਾ ਹੈ। ਸਿੱਖ ਰਹਿਤ ਮਰਯਾਦਾ ਦੇ ਪੰਨਾ 27 ਤੇ ਅੰਮ੍ਰਿਤ ਸੰਸਕਾਰ ਸਿਰਲੇਖ ਹੇਠ ਮਦ (ਅ) ਵਿਚ ਸਪੱਸ਼ਟ ਲਿਖਿਆ ਹੈ ਕਿ ਘੱਟ ਤੋਂ ਘੱਟ ਛੇ ਤਿਆਰ-ਬਰ-ਤਿਆਰ ਸਿੰਘ ਹਾਜ਼ਰ ਹੋਣ, ਜਿਨ੍ਹਾਂ ਵਿਚੋਂ ਇਕ ਤਾਬਿਆ ਬੈਠੇ ਤੇ ਬਾਕੀ ਪੰਜ ਅੰਮ੍ਰਿਤ ਛਕਾਉਣ ਲਈ ਹੋਣ। **ਇਨ੍ਹਾਂ ਵਿਚ ਸਿੰਘਣੀਆਂ ਵੀ ਹੋ ਸਕਦੀਆਂ ਹਨ।** ਇਤਨੀ ਸਪੱਸ਼ਟ ਮਰਯਾਦਾ ਦੇ ਹੁੰਦਿਆਂ ਹੋਇਆਂ ਵੀ ਜੇਕਰ ਸਾਡੇ ਜਥੇਦਾਰ ਕਿਸੇ ਰਾਜਸੀ ਦਬਾਅ ਹੇਠ ਆ ਕੇ ਇਸ ਨੂੰ ਲਾਗੂ ਕਰਨ ਦੀ ਬਜਾਏ ਇਸ ਤੇ ਪਾਬੰਦੀਆਂ ਲਾਉਣ ਲੱਗ ਪੈਣ ਤਾਂ ਫਿਰ ਅਸੀਂ ਕੀ ਆਸ ਰੱਖ ਸਕਦੇ ਹਾਂ? ਸਾਨੂੰ ਇਹ ਗੱਲ ਚੰਗੀ ਤਰ੍ਹਾਂ ਸਮਝ ਲੈਣੀ ਚਾਹੀਦੀ ਹੈ ਕਿ ਪੰਥਕ ਰਹਿਤ ਮਰਯਾਦਾ ਵਿਚ ਵਾਧ-ਘਾਟ ਕਰਨ ਦਾ ਹੱਕ ਸਮੁੱਚੇ ਪੰਥ ਪਾਸ ਹੈ ਕਿਸੇ ਖਾਸ ਵਿਅਕਤੀ ਜਾਂ ਜਥੇਦਾਰ ਪਾਸ ਨਹੀਂ ਹੈ। ਇਹ ਵਾਧ- ਘਾਟ ਉਸੇ ਪੰਥਕ ਜੁਗਤਿ ਵਿਚ ਹੀ ਹੋ ਸਕਦੀ ਹੈ ਜੋ ਗੁਰੂ ਸਾਹਿਬਾਨ ਨੇ ਸਥਾਪਿਤ ਕੀਤੀ ਤੇ ਸਾਡੇ ਬਜ਼ੁਰਗਾਂ ਨੇ ਉਸਤੇ ਪਹਿਰਾ ਦਿੱਤਾ। ਪਰ ਇਸ ਤੋਂ ਬਾਹਰ ਜਾ ਕੇ ਕਿਸੇ ਵੀ ਵਿਅਕਤੀ ਜਾਂ ਸੰਸਥਾ ਵਲੋਂ ਕੀਤੀ ਆਪ-ਹੁਦਰੀ ਕਾਰਵਾਈ ਕੌਮੀ ਤੌਰ 'ਤੇ ਘਾਤਕ ਸਿੱਧ ਹੋ ਸਕਦੀ ਹੈ ਕਿਉਂਕਿ ਇਹ ਰਹਿਤ ਮਰਯਾਦਾ ਸਮੁੱਚੇ ਪੰਥ ਦੀ ਹੈ, ਕਿਸੇ ਇਕ ਖਾਸ ਵਿਅਕਤੀ ਦੀ ਨਹੀਂ। ਇਹ ਵੀ ਗੱਲ ਯਾਦ ਰੱਖਣਯੋਗ ਹੈ ਕਿ ਇਹ ਸਿੱਖ ਰਹਿਤ ਮਰਯਾਦਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਆਪ ਨਹੀਂ ਬਣਾਈ ਸਗੋਂ ਪੰਥ ਦੀ ਨੁਮਾਇੰਦਾ ਜਥੇਬੰਦੀ ਹੋਣ ਕਰਕੇ ਸ਼੍ਰੋਮਣੀ ਕਮੇਟੀ ਇਸ ਨੂੰ ਪ੍ਰਕਾਸ਼ਤ, ਪ੍ਰਚਾਰਨ ਤੇ ਲਾਗੂ ਕਰਨ ਲਈ ਮੁੱਖ ਜ਼ਿੰਮੇਵਾਰ ਹੈ। ਇਹ ਸਿੱਖ ਰਹਿਤ ਮਰਯਾਦਾ ਕੋਈ ਖਰੜਾ ਨਹੀਂ ਸਗੋਂ ਪੰਥ ਪ੍ਰਵਾਣਤ ਵਿਧਾਨ ਹੈ ਜਿਸ ਅਨੁਸਾਰ 12 ਅਕਤੂਬਰ, 1936 ਨੂੰ ਸਮੁੱਚਾ ਪੰਥ ਚੱਲਣ ਲਈ ਵਚਨਬੱਧ ਹੋਇਆ ਸੀ।

ਇਹ ਸਭ ਕੁਝ ਹੁੰਦਿਆਂ ਵੀ ਜੇ ਕੋਈ ਇਸ ਰਹਿਤ ਮਰਯਾਦਾ ਨੂੰ ਅਕਾਲੀਆਂ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਜਾਂ ਬਾਦਲੀਆਂ ਦੀ ਰਹਿਤ ਮਰਯਾਦਾ ਦੱਸਦਾ ਹੈ ਤਾਂ ਉਹ ਬਹੁਤ ਵੱਡੇ ਭੁਲੇਖੇ ਵਿਚ ਹੈ। ਇਹ ਰਹਿਤ ਮਰਯਾਦਾ ਗੁਰਬਾਣੀ ਅਤੇ ਪੁਰਾਤਨ ਰਹਿਤਨਾਮਿਆਂ ਤੇ ਆਧਾਰਿਤ ਹੈ। ਇਸ ਕਰਕੇ ਸਮੁੱਚੇ ਪੰਥ ਦਰਦੀਆਂ ਨੂੰ ਬੇਨਤੀ ਹੈ ਕਿ 'ਖ਼ਾਲਸਾ ਜੀ ਕੇ ਬੋਲ ਬਾਲੇ' ਦੇ ਸੁਨਹਿਰੀ ਸੁਪਨੇ ਨੂੰ ਸਾਕਾਰ ਕਰਨ ਲਈ ਸਭ ਸਿੱਖਾਂ, ਜਥੇਬੰਦੀਆਂ ਨੂੰ ਬਿਨਾਂ ਕਿਸੇ ਦਲੀਲ ਜਾਂ ਹੀਲ ਹੁੱਜਤ ਦੇ ਇਸ ਰਹਿਤ ਮਰਯਾਦਾ ਨੂੰ ਪੂਰੀ ਤਰ੍ਹਾਂ ਅਪਣਾਅ ਲੈਣਾ ਚਾਹੀਦਾ ਹੈ।



# ਸਾਨੂੰ ਕੀ ਕਰਨਾ ਚਾਹੀਦਾ ਹੈ

ਸਾਹਮਣੇ ਆਈ ਹੋਈ ਮੁਸੀਬਤ ਨੂੰ ਵੇਖ ਕੇ ਲਾਪ੍ਰਵਾਹੀ, ਗਾਫ਼ਲੀ, ਵਿਚਾਰਹੀਨਤਾ, ਆਤਮਘਾਤ ਦੇ ਬਰਾਬਰ ਹੁੰਦੇ ਹਨ। ਇਸ ਸੰਬੰਧੀ ਮੈਂ ਸੰਨ 1521 ਦੀ ਇਕ ਇਤਿਹਾਸਕ ਘਟਨਾ ਦਾ ਜ਼ਿਕਰ ਕਰਨਾ ਜ਼ਰੂਰੀ ਸਮਝਦਾ ਹਾਂ। ਗੁਰੂ ਨਾਨਕ ਦੇਵ ਜੀ ਆਪਣੀ ਆਖ਼ਰੀ ਉਦਾਸੀ ਤੋਂ ਵਾਪਸ ਆ ਕੇ ਆਪਣੇ ਪਿਆਰੇ ਗੁਰਸਿੱਖ ਭਾਈ ਲਾਲੋ ਜੀ ਕੋਲ ਠਹਿਰੇ ਹੋਏ ਸਨ—ਇਨ੍ਹੀਂ ਦਿਨੀਂ ਖ਼ਬਰਾਂ ਫੈਲ ਗਈਆਂ ਕਿ ਬਾਬਰ ਦੀਆਂ ਫ਼ੌਜਾਂ ਹਿੰਦੁਸਤਾਨ ਵੱਲ ਵਧ ਰਹੀਆਂ ਹਨ। ਗੁਰੂ ਜੀ ਨੇ ਆ ਰਹੇ ਭਿਆਨਕ ਸਮੇਂ ਬਾਰੇ ਭਾਈ ਲਾਲੋ ਜੀ ਨੂੰ ਦੱਸਿਆ ਕਿ ਕਿੰਝ ਮੁਗਲਾਂ ਹੱਥੋਂ ਇਥੋਂ ਦੇ ਪਠਾਣ ਹਾਕਮਾਂ ਤੇ ਆਮ ਜਨਤਾ ਦੀ ਦੁਰਗਤ ਹੋਵੇਗੀ। ਗੁਰੂ ਜੀ ਨੇ ਇਹ ਵੀ ਸਮਝਾਇਆ ਕਿ ਪਠਾਣ ਹਾਕਮਾਂ ਦੀ ਹੋਣ ਵਾਲੀ ਦੁਰਗਤ ਦਾ ਕਾਰਨ ਉਨ੍ਹਾਂ ਦਾ ਰੱਬ ਨੂੰ ਭੁਲਾ ਕੇ ਅਤੇ ਜਨਤਾ ਪ੍ਰਤੀ ਆਪਣੇ ਫ਼ਰਜ਼ਾਂ ਨੂੰ ਭੁਲਾ ਕੇ ਐਸ਼ੋ-ਇਸ਼ਰਤ ਵਿਚ ਗ਼ਲਤਾਨ ਹੋਣਾ ਤੇ ਰੰਗ-ਰਲੀਆਂ ਮਾਨਣਾ ਹੈ। ਆਮ ਜਨਤਾ ਵਿਚੋਂ ਸ਼ਰਮ-ਧਰਮ ਅਲੋਪ ਹੋ ਗਏ ਹਨ ਅਤੇ ਝੂਠ ਦੀ ਪ੍ਰਧਾਨਤਾ ਹੈ। ਕੁਕਰਮਾਂ ਵਿਚ ਫਸੇ ਹੋਣ ਕਰਕੇ ਇਨ੍ਹਾਂ ਦਾ ਭੈੜਾ ਹਸ਼ਰ ਹੋਣ ਵਾਲਾ ਹੈ।

ਆਖ਼ਰ ਬਾਬਰ ਨੇ ਹਮਲਾ ਕਰ ਦਿੱਤਾ ਤੇ ਅੰਨ੍ਹੀਂ ਲੁੱਟ ਮਚਾਈ। ਲੁੱਟ, ਕਤਲ, ਸਾੜ-ਫੂਕ ਤੇ ਇਸਤ੍ਰੀਆਂ ਉਪਰ ਹੋਏ ਅੱਤਿਆਚਾਰਾਂ ਕਾਰਨ ਸਭ ਪਾਸੇ ਹਾਹਾਕਾਰ ਮਚ ਗਈ। ਸ਼ਹਿਰ (ਸੈਦਪੁਰ) ਤਬਾਹ ਹੋ ਗਿਆ। ਜੋ ਮਰਦ-ਇਸਤ੍ਰੀਆਂ ਬਚ ਗਏ, ਉਨ੍ਹਾਂ ਨੂੰ ਫ਼ੌਜ ਨੇ ਕੈਦ ਕਰ ਲਿਆ। ਸਤਿਗੁਰੂ ਜੀ ਆਪਣੇ ਪਿਆਰੇ ਸਿੱਖ ਭਾਈ ਮਰਦਾਨਾ ਜੀ ਦੇ ਨਾਲ ਜਨਤਾ ਦਾ ਦੁੱਖ ਵੰਡਾ ਰਹੇ ਸਨ। ਉਹ ਵੀ ਕੈਦ ਕਰ ਲਏ ਗਏ। ਜਿਥੇ ਹੋਰ ਕੈਦੀ ਬੜੇ ਡਰੇ ਹੋਏ ਤੇ ਮਾਯੂਸ ਨਜ਼ਰ ਆਉਂਦੇ ਸਨ, ਉਥੇ ਗੁਰੂ ਨਾਨਕ ਸਾਹਿਬ ਤੇ ਭਾਈ ਮਰਦਾਨਾ ਜੀ ਪੂਰਨ ਚੜ੍ਹਦੀਆਂ ਕਲਾਂ ਵਿਚ ਸਨ। ਸਤਿਗੁਰੂ ਜੀ ਬੜੀ ਦਲੇਰੀ ਨਾਲ ਕਹਿ ਰਹੇ ਸਨ : ਬਾਬਰ ਜਾਬਰ ਹੈ! ਬਾਬਰ ਜਾਬਰ ਹੈ!! ਪ੍ਰਭੂ ਨੂੰ ਯਾਦ ਕਰੋ। ਉਹ ਸਭ ਨੂੰ ਇਸ ਜਾਬਰ ਤੋਂ ਬਚਾਵੇਗਾ।

ਬਾਬਰ ਨੂੰ ਇਸ ਅਨੋਖੇ ਅਤੇ ਨਿਧੜਕ "ਫਕੀਰ" ਬਾਰੇ ਪਤਾ ਲੱਗਾ ਤਾਂ ਉਹ ਸਤਿਗੁਰਾਂ ਨੂੰ ਮਿਲਿਆ। ਗੁਰੂ ਜੀ ਨੇ ਬੜੀ ਨਿਡਰਤਾ ਨਾਲ ਬਾਬਰ ਨੂੰ ਸਮਝਾਇਆ ਕਿ ਖ਼ੁਦਾ ਦੀ ਖਲਕਤ ਨੂੰ ਤੰਗ ਕਰਨ ਨਾਲ ਉਸ ਨੂੰ ਕਦੇ ਵੀ ਸੱਚੀ ਖ਼ੁਸ਼ੀ ਪ੍ਰਾਪਤ ਨਹੀਂ ਹੋਵੇਗੀ। ਉਹ ਸਗੋਂ ਖ਼ੁਦਾ ਦੇ ਕਹਿਰ ਦਾ ਭਾਗੀ ਬਣੇਗਾ। ਸਤਿਗੁਰਾਂ ਦੀ ਨਿਡਰਤਾ ਤੇ ਫਕੀਰੀ ਬਾਣੇ ਨੂੰ ਵੇਖ ਕੇ ਬਾਬਰ ਡਰ ਗਿਆ ਤੇ ਉਸ ਨੇ ਸਭ ਕੈਦੀਆਂ ਨੂੰ ਰਿਹਾ ਕਰਨ ਦਾ ਹੁਕਮ ਦੇ ਦਿੱਤਾ। ਉਧਰੋਂ ਖਬਰਾਂ ਪੁੱਜੀਆਂ ਕਿ ਕੰਧਾਰ ਉਤੇ ਹਮਲਾ ਹੋ ਗਿਆ ਹੈ। ਬਾਬਰ ਵਾਪਸ ਪਰਤ ਗਿਆ। ਬਾਬਰ ਦੇ ਇਸ ਹਮਲੇ ਬਾਰੇ ਸਤਿਗੁਰਾਂ ਨੇ ਆਸਾ ਰਾਗ ਵਿਚ ਤਿੰਨ ਅਤੇ ਤਿਲੰਗ ਰਾਗ ਵਿਚ ਇਕ ਸ਼ਬਦ ਉਚਾਰਿਆ ਹੈ। ਸਤਿਗੁਰਾਂ ਨੇ ਬਾਣੀ ਵਿਚ ਬਾਬਰ

ਨੂੰ ਕਾਬਲ ਤੋਂ 'ਪਾਪ ਦੀ ਜੰਞ (ਫ਼ੌਜ)' ਲੈ ਕੇ ਭਾਰਤ ਉਤੇ ਹਮਲਾ ਕਰਨ ਵਾਲਾ ਆਖਿਆ ਹੈ, ਜਿਸਦੀ ਇੱਛਾ ਇਥੋਂ ਦੇ ਪਠਾਣ ਹਾਕਮਾਂ ਪਾਸੋਂ ਧਨ-ਦੌਲਤ, ਇੱਜ਼ਤ-ਆਬਰੂ ਅਤੇ ਹਕੂਮਤ ਦਾ ਕੰਨਿਆ-ਦਾਨ ਜ਼ੋਰ-ਜਬਰ ਨਾਲ ਪ੍ਰਾਪਤ ਕਰਨ ਦੀ ਸੀ।

ਇਨ੍ਹਾਂ ਸ਼ਬਦਾਂ ਦੁਆਰਾ ਗੁਰੂ ਨਾਨਕ ਦੇਵ ਜੀ ਨੇ ਸ਼ਕਤੀ ਦੇ ਮਾਲਕਾਂ ਤੇ ਅਤਿਆਚਾਰੀ ਰਾਜਿਆਂ ਵਿਰੁੱਧ ਅਤੇ ਦੱਬੀ-ਕੁਚਲੀ ਜਾ ਰਹੀ ਲੋਕਾਈ ਦੇ ਹੱਕ ਵਿਚ ਆਵਾਜ਼ ਬੁਲੰਦ ਕੀਤੀ ਹੈ।

'ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ' ਦੀ ਆਵਾਜ਼ ਬੁਲੰਦ ਕਰਨ ਵਾਲੇ ਇਲਾਹੀ ਨੂਰ ਦੇ ਜੀਵਨ ਦੀ ਇਹ ਘਟਨਾ ਸਿੱਖਿਆ ਦਿੰਦੀ ਹੈ ਕਿ ਆਈ ਹੋਈ ਮੁਸ਼ਕਲ ਕਦੀ ਅੱਖਾਂ ਮੀਟ ਕੇ ਨਹੀਂ ਟਲਦੀ ਸਗੋਂ ਉਸਦਾ ਸਾਹਮਣਾ ਕਰਕੇ ਹੀ ਉਸ ਮੁਸ਼ਕਲ ਵਿਚੋਂ ਨਿਕਲਿਆ ਜਾ ਸਕਦਾ ਹੈ।

ਬਿਲਕੁਲ, ਅੱਜ ਆਪਣੀ ਕੌਮ ਵੱਲ ਜਦ ਝਾਤ ਮਾਰ ਕੇ ਵੇਖੀਦਾ ਹੈ ਤਾਂ ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ ਕਿ ਇਕ ਮੁਸੀਬਤ ਹੀ ਨਹੀਂ ਸਗੋਂ ਅੱਜ ਕੌਮ ਤੇ ਮੁਸੀਬਤਾਂ ਦੇ ਪਹਾੜ ਹੀ ਡਿੱਗ ਪਏ ਹਨ। ਚਾਰੇ ਪਾਸੇ ਤੋਂ ਅੱਜ ਇਹ ਕੌਮ ਮੁਸੀਬਤਾਂ ਨਾਲ ਘਿਰੀ ਪਈ ਹੈ। ਆਪਣੀ ਵੱਖਰੀ ਹੋਂਦ ਦੇ ਨਿਆਰੇ ਸਰੂਪ ਨੂੰ ਬਚਾਉਣ ਲਈ ਸਾਨੂੰ ਇਸ ਕੌੜੇ ਸੱਚ ਨੂੰ ਹਰ ਹੀਲੇ ਕਬੂਲ ਕਰ ਲੈਣਾ ਚਾਹੀਦਾ ਹੈ। ਅੱਜ ਦੀਆਂ ਮਨਮਤੀ ਲਹਿਰਾਂ ਨੇ, ਆਤਮਿਕ ਵਿਦਿਆ ਤੋਂ ਸੱਖਣੀ ਫੋਕੀ ਤਾਲੀਮ ਨੇ ਕੌਮੀ ਗੁਣਾਂ ਨੂੰ, ਸਰੂਪ ਨੂੰ, ਸੂਰਬੀਰਤਾ ਨੂੰ ਅਤੇ ਜਥੇਬੰਦਕ ਤੇ ਨਿੱਜੀ ਤਾਕਤ ਆਦਿ ਸਭ ਕੁਝ ਨੂੰ ਖ਼ਤਮ ਕਰ ਦਿੱਤਾ ਹੈ। ਅੱਜ ਸਾਡੇ ਅੰਦਰ ਨਾ ਗੁਰਸਿੱਖੀ ਜੀਵਨ, ਨਾ ਅੰਮ੍ਰਿਤ ਵੇਲੇ ਦਾ ਜਾਗਣਾ, ਨਾ ਨਿੱਤਨੇਮ, ਸਤਿਸੰਗ, ਨਾ ਉੱਚਾ ਸੁੱਚਾ ਪਵਿੱਤਰ ਇਖਲਾਕ, ਨਾ ਅੰਮ੍ਰਿਤ ਦੀ ਮਹਾਨ ਦਾਤ, ਨਾ ਖ਼ਾਲਸਈ ਰਹਿਤ ਮਰਯਾਦਾ, ਨਾ ਗੁਰਬਾਣੀ ਦਾ ਪਵਿੱਤਰ ਗਿਆਨ ਅਤੇ ਨਾ ਹੀ ਆਪਣੇ ਸੁਨਹਿਰੀ ਇਤਿਹਾਸ ਦੀ ਜਾਣਕਾਰੀ ਹੈ। ਅੱਜ ਅਸੀਂ ਹਰ ਮਸਲੇ ਤੇ ਆਪਣੇ ਆਪ ਨੂੰ ਮਿਲਗੋਭਾ ਕਰ ਲਿਆ ਹੈ ਜਿਸ ਕਾਰਨ ਅਸੀਂ ਨਾ ਤਾਂ ਆਪਣੀ ਨਿਆਰੀ ਰਹਿਤ ਬਹਿਤ ਤੇ ਆਪਣਾ ਨਿਆਰਾ ਇਖਲਾਕ ਕਾਇਮ ਕਰ ਸਕੇ ਹਾਂ ਸਗੋਂ ਅੱਜ ਸਾਡੇ ਪਾਸ ਆਪਣੀ ਨਿਆਰੀ ਤੇ ਮਜ਼ਬੂਤ ਰਾਜ-ਸ਼ਕਤੀ ਦੀ ਵੀ ਅਣਹੋਂਦ ਹੈ। ਆਪਸੀ ਪਾਟੋਧਾੜ ਨੇ ਅੱਜ ਸਾਡੀ ਇੱਜ਼ਤ ਮਿੱਟੀ ਵਿਚ ਰੋਲ ਦਿੱਤੀ ਹੈ। ਅਣਖ ਤੇ ਗ਼ੈਰਤ ਦਾ ਅੱਜ ਜਨਾਜ਼ਾ ਹੀ ਨਿਕਲਿਆ ਨਜ਼ਰ ਆਉਂਦਾ ਹੈ। ਕੌਮ ਦਾ ਭਵਿੱਖ ਨੌਜੁਆਨ ਪੀੜ੍ਹੀ, ਮੁੰਡੇ ਕੁੜੀਆਂ ਨੂੰ ਨਸ਼ਿਆਂ ਦੇ ਮਾਰੂ ਰੋਗਾਂ ਨੇ ਆ ਘੇਰਿਆ ਹੈ। ਫੋਕੀ ਫੈਸ਼ਨ ਪ੍ਰਸਤੀ ਦੀ ਆੜ ਹੇਠ ਅੱਜ ਸਾਡੇ ਸਭਿਆਚਾਰ ਦਾ ਮੂਲੋਂ ਹੀ ਘਾਣ ਕਰ ਦਿੱਤਾ ਗਿਆ ਹੈ। ਜੇਕਰ ਰਾਜਨੀਤੀ ਵੱਲ ਵੇਖੀਏ ਤਾਂ ਫੋਕੀ ਰਾਜਨੀਤੀ ਦੇ ਨਾਮ ਹੇਠ ਨਿੱਤ ਅਸੂਲ ਤੇ ਪਾਰਟੀਆਂ ਬਦਲਣਾ ਤੇ ਬੇਈਮਾਨੀ ਤੇ ਝੂਠ ਦਾ ਰਾਹ ਫੜ ਕੇ ਰਾਜਨੀਤਕ ਤਾਕਤ ਹਾਸਲ ਕਰਨ ਜਾਂ ਧਰਮ ਅਸਥਾਨਾਂ ਤੇ ਕਾਬਜ਼ ਹੋਣਾ ਤੇ ਫਿਰ

ਆਪਣੀ ਮਰਜ਼ੀ ਮੁਤਾਬਕ ਧਾਰਮਿਕ ਹਸਤੀਆਂ ਨੂੰ ਚਲਾਉਣਾ ਅੱਜ ਸਾਡਾ ਨਿੱਤ ਦਾ ਕਰਮ ਬਣ ਗਿਆ ਹੈ। ਉਪਰਲੀਆਂ ਸਤਰਾਂ ਲਿਖਣ ਤੋਂ ਮੇਰਾ ਇਹ ਭਾਵ ਨਹੀਂ ਕਿ ਸਾਨੂੰ ਹੁਣ ਨਿੰਮੋਝੂਣੇ ਹੋ ਕੇ ਭਿੱਜੀ ਹੋਈ ਬਿੱਲੀ ਵਾਂਗ ਦੜ ਵੱਟ ਕੇ ਬੈਠ ਜਾਣਾ ਚਾਹੀਦਾ ਹੈ ਸਗੋਂ ਕੌਮ ਨੂੰ ਦਰਪੇਸ਼ ਖ਼ਤਰਿਆਂ ਤੋਂ ਜਾਣੂੰ ਕਰਵਾਉਣਾ ਹੈ ਤਾਂ ਕਿ ਇਨ੍ਹਾਂ ਖਤਰਿਆਂ ਵਿਰੁੱਧ ਵੇਲੇ ਸਿਰ ਉਪਾਅ ਕਰ ਕੇ ਅਸੀਂ ਆਪ ਤੇ ਆਪਣੀ ਕੌਮ ਨੂੰ ਫਿਰ ਬੁਲੰਦੀਆਂ ਤੱਕ ਲੈ ਜਾਈਏ। ਇਹ ਮਾਮਲਾ ਐਸਾ ਜ਼ਰੂਰੀ ਹੈ ਕਿ ਇਸ ਤੋਂ ਅਵੇਸਲੇ ਹੋਇਆਂ ਭਾਰੀ ਨੁਕਸਾਨ ਹੋਣ ਦਾ ਡਰ ਹੈ। ਹਾਲਤ ਦਾ ਡਟ ਕੇ ਸਾਹਮਣਾ ਕਰਨ ਅਤੇ ਹਿੰਮਤ, ਹੌਸਲੇ, ਵਿਸ਼ਵਾਸ ਤੇ ਦ੍ਰਿੜ੍ਹ ਇਰਾਦੇ ਨਾਲ ਇਹਨਾਂ ਨੂੰ ਠੀਕ ਕਰਨਾ ਚਾਹੀਦਾ ਹੈ।

ਪ੍ਰਸਿੱਧ ਵਿਦਵਾਨ ਰਿਚਟਰ ਦਾ ਕਥਨ ਹੈ ਕਿ 'ਦਲੇਰੀ ਇਹ ਨਹੀਂ ਹੁੰਦੀ ਕਿ ਖ਼ਤਰੇ ਤੋਂ ਅੱਖਾਂ ਮੀਟ ਲਈਆਂ ਜਾਣ ਤੇ ਇਸਦੀ ਪ੍ਰਵਾਹ ਨਾ ਕੀਤੀ ਜਾਵੇ ਸਗੋਂ ਦਲੇਰੀ ਇਸ ਵਿਚ ਹੈ ਕਿ ਖ਼ਤਰੇ ਨੂੰ ਅੱਖਾਂ ਖੋਲ੍ਹ ਕੇ ਵੇਖਿਆ ਜਾਵੇ ਤੇ ਫਿਰ ਉਸ ਨੂੰ ਦੂਰ ਕਰਨ ਲਈ ਉਪਰਾਲਾ ਕੀਤਾ ਜਾਵੇ।'

ਪੰਥ ਦਾ ਦਰਦ ਰੱਖਣ ਵਾਲਿਓ! ਜੇ ਅਸੀਂ ਚਾਹੁੰਦੇ ਹਾਂ ਕਿ ਕੌਮ ਦੀ ਚੜ੍ਹਦੀ ਕਲਾ ਹੋਵੇ, ਇਸ ਵਿਚ ਆ ਗਈਆਂ ਕੁਰੀਤੀਆਂ ਦੂਰ ਹੋਣ ਤਾਂ ਸਾਨੂੰ ਭੈੜੀ ਦੁਨੀਆਂ ਦੀ ਥਾਂ ਚੰਗੀ ਦੁਨੀਆਂ ਹੋਂਦ ਵਿਚ ਲਿਆਉਣੀ ਪਏਗੀ। ਅੱਜ ਸਾਡੇ ਅੰਦਰ ਸਮਾਜਿਕ, ਪਬਲਿਕ ਤੇ ਰਾਜਸੀ ਜ਼ਿੰਦਗੀ ਵਿਚ ਬਹੁਤ ਕੁਝ ਐਸਾ ਵਾਪਰ ਰਿਹਾ ਹੈ ਜੋ ਸਿੱਖ ਸਿਧਾਂਤਾਂ ਦੇ ਅਨੁਕੂਲ ਨਹੀਂ ਹੈ। ਸਾਡੇ ਆਸਪਾਸ ਦਿੱਸਣ ਤੇ ਨਾ-ਦਿੱਸਣ ਵਾਲੇ ਕਈ ਅਜਿਹੇ ਤੱਤ ਕੰਮ ਕਰ ਰਹੇ ਹਨ ਜੋ ਸਾਨੂੰ ਤੇ ਸਾਡੇ ਬੱਚਿਆਂ ਨੂੰ ਉਸ ਜੀਵਨ ਤੋਂ ਦੂਰ ਲਿਜਾ ਰਹੇ ਹਨ ਜਿਹੜਾ ਪਵਿੱਤਰ ਜੀਵਨ ਸਤਿਗੁਰਾਂ ਨੇ ਸਾਨੂੰ ਬਖ਼ਸ਼ਿਆ ਸੀ। ਇਸ ਸਭ ਨੂੰ ਦੂਰ ਕਰਨ ਲਈ ਜ਼ਰੂਰੀ ਹੈ ਕਿ ਸਾਡੇ ਮਨ, ਬਚ, ਕਰਮ, ਖ਼ਿਆਲ, ਕਹਿਣੀ ਤੇ ਰਹਿਣੀ ਸਿੱਖੀ ਆਦਰਸ਼ ਦੇ ਅਨੁਸਾਰ ਹੋਵੇ। ਗੁਰਬਾਣੀ ਨੇ ਸੱਚੀ ਰਹਿਣੀ ਤੇ ਸੱਚੇ ਜੀਵਨ ਨੂੰ ਹੀ ਪ੍ਰਵਾਨ ਕੀਤਾ ਹੈ। ਗੁਰੂ ਵਾਕ ਹੈ :

**ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ ॥**

ਅੱਜ ਸਾਨੂੰ ਚਾਹੀਦਾ ਹੈ ਕਿ ਅਸੀਂ ਦਸ ਗੁਰੂ ਸਾਹਿਬਾਨ ਦੀ ਸਿੱਖਿਆ ਤੇ ਹੁਕਮਾਂ ਦੀ ਪਾਲਣਾ ਕਰਦੇ ਹੋਏ ਉਹਨਾਂ ਦੇ ਦੱਸੇ ਗੁਰਮਤਿ ਗਾਡੀ ਰਾਹ ਤੇ ਤੁਰੀਏ। ਇਕ ਸਿਆਣੇ ਵਿਦਵਾਨ ਦਾ ਕਥਨ ਹੈ "ਪ੍ਰਮਾਤਮਾ ਦੀ ਸ਼ਾਨ ਵਡਿਆਈ ਦਾ ਪ੍ਰਚਾਰ ਨਿੱਤ ਨਿੱਤ ਨਾ ਕੇਵਲ ਬੋਲਾਂ ਰਾਹੀਂ ਹੀ ਕਰੋ, ਕਈ ਵਾਰੀ ਬੋਲਾਂ ਰਾਹੀਂ ਕਰੋ ਹੀ ਨਾ, ਸਗੋਂ ਆਪਣੇ ਵਤੀਰੇ ਰਾਹੀਂ ਕਰੋ, ਆਪਣੇ ਆਪ ਨੂੰ ਅਜਿਹੀ ਆਦਤ ਪਾਓ ਕਿ ਤੁਹਾਡਾ ਹਰ ਕੰਮ, ਰੋਜ਼ ਦੇ ਹਰ ਵਿਹਾਰ ਵਿਚ ਅਰਦਾਸ ਤੇ ਪ੍ਰਭੂ ਦੀ ਅਰਾਧਨਾ ਹੋਵੇ। ਬੋਲਣ, ਤੁਰਨ-ਫਿਰਨ ਤੇ ਕੰਮ ਕਰਨ ਲੱਗਿਆਂ ਅਜਿਹੀ ਸ਼ਾਂਤੀ ਨਾਲ ਵਿਚਰੋ ਜਿਸ ਤਰ੍ਹਾਂ ਤੁਸੀਂ ਰੱਬ ਦੀ ਅਰਾਧਨਾ ਕਰ

ਰਹੇ ਹੁੰਦੇ ਹੋ। ਜੇ ਤੁਸੀਂ ਆਪਣੇ ਗੁਆਂਢੀ ਨੂੰ ਇਹ ਦੱਸਣਾ ਚਾਹੁੰਦੇ ਹੋ ਕਿ ਪਰਮਾਤਮਾ ਕਿਹੋ ਜਿਹਾ ਹੈ ਤਾਂ ਉਸ ਨੂੰ ਵਿਖਾਓ ਕਿ ਪ੍ਰਮਾਤਮਾ ਤੁਹਾਨੂੰ ਕਿਹੋ ਜਿਹਾ ਬਣਾ ਸਕਦਾ ਹੈ। ਜਿਤਨਾ ਅਸਰ ਕਰਨੀ ਦਾ ਹੁੰਦਾ ਹੈ ਹੋਰ ਕਿਸੇ ਚੀਜ਼ ਦਾ ਨਹੀਂ ਹੁੰਦਾ। ਬਸ ਇਹ ਹੀ ਇਲਾਜ ਹੈ ਜੋ ਹੋਣਾ ਚਾਹੀਦਾ ਹੈ। ਜੇ ਅੱਜ ਸਾਡੇ ਨੌਜੁਆਨ ਤੇ ਬੱਚੇ ਬੱਚੀਆਂ ਸਾਡੇ ਜੀਵਨ ਨੂੰ ਸੱਚ ਦੇ ਸਾਂਚੇ ਵਿਚ ਢਲਿਆ ਹੋਇਆ ਵੇਖਣਗੇ, ਸਾਡੀ ਰਹਿਣੀ ਬਹਿਣੀ ਤੇ ਸਾਡੇ ਵਰਤੋਂ ਵਿਹਾਰ ਵਿਚੋਂ ਗੁਰਸਿੱਖੀ ਦੇ ਗੁਣ ਵੇਖਣਗੇ ਤਾਂ ਉਹਨਾਂ ਨੂੰ ਸਮਝ ਆ ਜਾਵੇਗੀ ਕਿ 'ਸਿੱਖੀ ਜੀਵਨ' ਕਿਤਨਾ ਸੁੰਦਰ ਤੇ ਮਨਮੋਹਨਾ ਹੈ, ਫਿਰ ਉਹ ਆਪਣੇ ਆਪ ਹੀ ਇਸ ਮਨਮੋਹਨੇ ਜੀਵਨ ਵੱਲ ਖਿੱਚੇ ਜਾਣਗੇ ਤੇ ਫਿਰ ਉਨ੍ਹਾਂ ਨੂੰ ਗੁਰਸਿੱਖੀ ਦੇ ਸਾਂਚੇ ਅੰਦਰ ਢਾਲਣ ਦਾ ਕੰਮ ਸੁਖਾਲਾ ਹੋ ਜਾਵੇਗਾ। ਸਾਨੂੰ ਇਹ ਗੱਲ ਕਦੀ ਨਹੀਂ ਸੋਚਣੀ ਚਾਹੀਦੀ ਕਿ ਸਾਡੇ ਨੌਜੁਆਨਾਂ ਅੰਦਰ ਕੋਈ ਖਾਸ ਐਸੀ ਭੈੜ ਹੈ ਜੋ ਦੂਰ ਨਹੀਂ ਕੀਤੀ ਜਾ ਸਕਦੀ। ਸਾਨੂੰ ਧਰਮ ਤੋਂ ਦੂਰ ਜਾ ਚੁੱਕੇ ਨੌਜੁਆਨਾਂ ਨੂੰ ਧਰਮ ਤੋਂ ਬਾਗੀ ਨਹੀਂ ਸਮਝਣਾ ਚਾਹੀਦਾ ਸਗੋਂ ਅਜਿਹੇ ਨੌਜੁਆਨਾਂ ਦੀਆਂ ਸਮੱਸਿਆਵਾਂ ਨੂੰ ਹਮਦਰਦੀ ਨਾਲ ਸਮਝਣਾ ਚਾਹੀਦਾ ਹੈ। ਯਾਦ ਰੱਖਣ ਵਾਲੀ ਗੱਲ ਹੈ ਕਿ ਜੇਕਰ ਅਸੀਂ ਨੌਜੁਆਨਾਂ ਨੂੰ ਬਾਗੀ ਸਮਝ ਬੈਠੇ ਤਾਂ ਫਿਰ ਹਮਦਰਦੀ ਤੇ ਪਿਆਰ ਮੁੱਕ ਜਾਏਗਾ। ਬਿਨਾਂ ਪਿਆਰ ਤੇ ਹਮਦਰਦੀ ਤੋਂ ਅਸੀਂ ਉਹਨਾਂ ਨੂੰ ਵਾਪਸ ਪ੍ਰੀਤਮ ਦੇ ਘਰ ਵੱਲ ਨਹੀਂ ਮੋੜ ਸਕਦੇ। ਜਦ ਸਾਡੀ ਨੌਜੁਆਨਾਂ ਨਾਲ ਹਮਦਰਦੀ ਨਾ ਰਹੇ ਤਾਂ ਮੇਰਾ ਖ਼ਿਆਲ ਹੈ ਕਿ ਸਾਡੀ ਇਸ ਜਗਤ ਵਿਚ ਹੋਂਦ ਹੀ ਖ਼ਤਮ ਹੋ ਚੁੱਕੀ ਮੰਨ ਲੈਣੀ ਚਾਹੀਦੀ ਹੈ। ਸਾਨੂੰ ਇਹ ਵੀ ਯਾਦ ਰੱਖਣਾ ਚਾਹੀਦਾ ਹੈ ਕਿ ਥੋੜ੍ਹੀ ਬਹੁਤ ਲਾਪਰਵਾਹੀ ਤੇ ਭਵਿੱਖ ਵੱਲ ਬਹੁਤਾ ਧਿਆਨ ਨਾ ਦੇਣ ਦੀ ਆਦਤ ਨੌਜੁਆਨਾਂ ਵਿਚ ਅਕਸਰ ਹੀ ਹੁੰਦੀ ਹੈ। ਉਹਨਾਂ ਦੀ ਇਸ ਆਦਤ ਵੱਲ ਵੇਖ ਕੇ ਸਾਨੂੰ ਇਹ ਨਹੀਂ ਸੋਚਣਾ ਚਾਹੀਦਾ ਕਿ ਉਹ ਬਾਗੀ ਹੋ ਗਏ ਹਨ ਤੇ ਉਹਨਾਂ ਨਾਲ ਬਾਗੀਆਂ ਵਾਲਾ ਸਲੂਕ ਕਰੀਏ ਅਤੇ ਨਾ ਹੀ ਸਾਨੂੰ ਇਹ ਸਭ ਕੁਝ ਵੇਖ ਕੇ ਅੱਖਾਂ ਮੀਟ ਕੇ ਬੈਠ ਜਾਣਾ ਚਾਹੀਦਾ ਹੈ। ਹਰ ਬੀਮਾਰੀ ਇਲਾਜ ਨਾਲ ਦੂਰ ਹੋ ਜਾਂਦੀ ਹੈ। ਇਸ ਆ ਚੁੱਕੀ ਬੀਮਾਰੀ ਨੂੰ ਦੂਰ ਕਰਨ ਲਈ ਸਾਨੂੰ ਕੁਝ ਜ਼ਰੂਰੀ ਕਦਮ ਚੁੱਕਣੇ ਚਾਹੀਦੇ ਹਨ। ਜਿਹਨਾਂ ਵਿਚੋਂ ਕੁਝ ਕੁ ਪਾਠਕਾਂ ਨਾਲ ਸਾਂਝੇ ਕਰ ਰਿਹਾ ਹਾਂ।

(1) ਸਾਡੇ ਧਾਰਮਿਕ, ਸਿਆਸੀ ਆਗੂ ਤੇ ਕੌਮ ਲਈ ਕੰਮ ਕਰਨ ਵਾਲੇ ਸਿੱਖੀ ਜੀਵਨ ਦੇ ਨਮੂਨੇ ਹੋਣੇ ਚਾਹੀਦੇ ਹਨ। ਉਹਨਾਂ ਅੰਦਰ ਮਿਠਾਸ, ਲੋਕਾਂ ਨੂੰ ਆਪਣੇ ਵੱਲ ਖਿੱਚਣ ਦੀ ਮਿਕਨਾਤੀਸੀ ਸ਼ਖਸੀਅਤ ਦਾ ਹੋਣਾ ਬਹੁਤ ਜ਼ਰੂਰੀ ਹੈ। ਖਾਸ ਕਰਕੇ ਧਾਰਮਿਕ ਅਦਾਰਿਆਂ ਤੇ ਉਚ ਪਦਵੀਆਂ ਤੇ ਸੁਸ਼ੋਭਿਤ ਵਿਅਕਤੀਆਂ ਕੋਲੋਂ ਅੱਜ ਦਾ ਨੌਜੁਆਨ ਉੱਚੇ ਸੁੱਚੇ ਤੇ ਮਿਆਰੀ ਜੀਵਨ ਦੀ ਆਸ ਰੱਖਦਾ ਹੈ। ਯਾਦ ਰੱਖਣਾ ਚਾਹੀਦਾ ਹੈ ਕਿ ਰਬਾਬ ਵਿਚ ਪਿਆ ਹੋਇਆ ਛੋਟਾ ਜਿਹਾ ਛੇਕ ਵੀ ਸਾਰੇ ਰਾਗ ਨੂੰ ਵਿਗਾੜ ਕੇ ਰੱਖ ਦਿੰਦਾ ਹੈ। ਉਪਰੋਕਤ ਉੱਚ

ਪਦਵੀਆਂ ਤੇ ਸੁਸ਼ੋਭਿਤ ਸੱਜਣਾਂ ਦੇ ਜੀਵਨ ਵਿਚ ਆਈ ਛੋਟੀ ਜਿਹੀ ਢਿੱਲ ਸਮੁੱਚੇ ਨੌਜੁਆਨ ਵਰਗ ਨੂੰ ਹੀ ਧਰਮ ਤੋਂ ਦੂਰ ਕਰ ਸਕਦੀ ਹੈ ਜੋ ਕੁਝ ਅੱਜ ਦੇਖਣ ਨੂੰ ਮਿਲ ਰਿਹਾ ਹੈ।

(2) ਗੁਰਦੁਆਰੇ ਸਿੱਖੀ ਜੀਵਨ ਦੀ ਆਧਾਰਸ਼ਿਲਾ ਹਨ ਤੇ ਆਤਮਿਕ ਗਿਆਨ ਦੇ ਸੋਮੇ ਹਨ। ਇਹਨਾਂ ਮਹਾਨ ਅਸਥਾਨਾਂ ਤੇ ਸੇਵਾ ਕਰਨ ਵਾਲਿਆਂ ਲਈ ਜ਼ਰੂਰੀ ਹੈ ਕਿ ਉਹ ਬਾਬਾ ਬੁੱਢਾ ਜੀ ਵਾਂਗ ਸਿੱਖੀ ਦੇ ਰੰਗ ਵਿਚ ਪੂਰੀ ਤਰ੍ਹਾਂ ਰੰਗੇ ਹੋਣ। ਮਿਠਤ ਨੀਵੀਂ, ਖ਼ਿਆਲਾਂ, ਕਹਿਣੀ ਤੇ ਰਹਿਣੀ ਦੀ ਪਵਿੱਤਰਤਾ, ਸਰਬ ਪਿਆਰ ਵਾਲਾ ਸੁਭਾਅ ਗੁਰਦੁਆਰੇ ਦੇ ਦਰਸ਼ਨਾਂ ਲਈ ਆਉਣ ਵਾਲਿਆਂ ਲਈ ਨਿਸ਼ਚਿਤ ਤੌਰ 'ਤੇ ਖਿੱਚ ਦਾ ਕਾਰਨ ਬਣ ਸਕਦਾ ਹੈ। ਇਸ ਲਈ ਜ਼ਰੂਰੀ ਹੈ ਕਿ ਗੁਰਦੁਆਰਿਆਂ ਅੰਦਰ ਸੇਵਾ ਕਰ ਰਹੇ ਸਾਡੇ ਨਿੱਕੇ-ਵੱਡੇ (ਪ੍ਰਧਾਨ, ਸਕੱਤਰ ਤੋਂ ਲੈ ਕੇ ਛੋਟੇ ਸੇਵਾਦਾਰ ਤੱਕ) ਸਭ ਸੇਵਾਦਾਰਾਂ ਦੇ ਵਤੀਰੇ ਵਿਚ ਕਿਸੇ ਕਿਸਮ ਦਾ ਹੰਕਾਰ, ਅੜਬਪੁਣਾ, ਰੁੱਖਾਪਨ ਆਦਿ ਨਹੀਂ ਹੋਣਾ ਚਾਹੀਦਾ। ਸ਼ਰਾਬੀਆਂ, ਅਯਾਸ਼ਾਂ, ਆਚਰਨਹੀਣ ਵਿਅਕਤੀਆਂ ਦਾ ਗੁਰਦੁਆਰਾ ਸਾਹਿਬ ਨਾਲ ਦੂਰ ਦਾ ਵੀ ਵਾਸਤਾ ਨਹੀਂ ਹੋਣਾ ਚਾਹੀਦਾ। ਇਕ ਗੱਲ ਹੋਰ ਵੀ ਜ਼ਰੂਰੀ ਹੈ ਕਿ ਗੁਰਦੁਆਰਿਆਂ ਦੇ ਸੇਵਕ ਤੇ ਸੇਵਾਦਾਰ ਕਿਸੇ ਖਾਸ ਰਾਜਨੀਤਕ ਪਾਰਟੀ ਨਾਲ ਸੰਬੰਧਿਤ ਨਹੀਂ ਹੋਣੇ ਚਾਹੀਦੇ ਸਗੋਂ ਇਹ ਅਜਿਹੇ ਸੱਜਣ ਹੋਣੇ ਚਾਹੀਦੇ ਹਨ ਜਿਨ੍ਹਾਂ ਅੰਦਰ ਪ੍ਰਬੰਧ ਕਰਨ ਦੀ ਯੋਗਤਾ, ਇਮਾਨਦਾਰੀ, ਲੁਕੇ ਛੁਪੇ ਰਹਿ ਕੇ ਸੇਵਾ ਕਰਨ ਦੀ ਚਾਹ, ਸਿੱਖ ਧਰਮ ਤੇ ਸਿੱਖੀ ਜੀਵਨ ਦਾ ਵਾਧਾ ਤੇ ਪ੍ਰਚਾਰ ਕਰਨ ਦੀ ਲਗਨ ਹੋਵੇ। ਗੁਰਦੁਆਰੇ ਧੜੇ-ਬਾਜ਼ੀ ਜਾਂ ਰਾਜਸੀ ਸ਼ਕਤੀ ਦੇ ਅਖਾੜੇ ਨਹੀਂ ਬਣਨੇ ਚਾਹੀਦੇ। ਗੁਰਦੁਆਰਿਆਂ ਦੀ ਆਮਦਨ ਦਾ ਕੁਝ ਹਿੱਸਾ ਵਿਦਿਆ ਦੇ ਪ੍ਰਚਾਰ ਪ੍ਰਸਾਰ ਤੇ ਖਰਚਣਾ ਜ਼ਰੂਰੀ ਹੈ ਪਰ ਇਹ ਧਿਆਨ ਰੱਖਣਾ ਵੀ ਲਾਜ਼ਮੀ ਹੈ ਕਿ ਗੁਰਦੁਆਰਿਆਂ ਦੇ ਪ੍ਰਬੰਧ ਅਧੀਨ ਚੱਲ ਰਹੀਆਂ ਸਿੱਖਿਆ ਸੰਸਥਾਵਾਂ ਵਿਚ ਪੜ੍ਹਾਉਣ ਵਾਲੇ ਅਧਿਆਪਕ ਵੀ ਸਿੱਖੀ ਜੀਵਨ ਦੇ ਧਾਰਨੀ ਤੇ ਹੋਰਨਾਂ ਲਈ ਰੋਲ ਮਾਡਲ ਹੋਣੇ ਚਾਹੀਦੇ ਹਨ।

(3) ਅੱਜ ਵੇਖਣ ਵਿਚ ਆ ਰਿਹਾ ਹੈ ਕਿ ਗੁਰਦੁਆਰਿਆਂ ਨੂੰ ਸਵਾਰ ਸ਼ਿੰਗਾਰ ਲਿਆ ਗਿਆ ਹੈ ਪਰ ਅੰਦਰ ਸਿੱਖਿਆ ਦੇਣ ਵਾਲੇ ਪ੍ਰਚਾਰਕਾਂ ਵੱਲ ਬਹੁਤ ਘੱਟ ਧਿਆਨ ਦਿੱਤਾ ਜਾ ਰਿਹਾ ਹੈ। ਜ਼ਰੂਰੀ ਹੈ ਕਿ ਗੁਰਦੁਆਰੇ ਅੰਦਰਲੇ ਪ੍ਰਚਾਰਕ ਸਿੱਖੀ ਜੀਵਨ ਦੇ ਨਮੂਨੇ ਹੋਣ ਨਾ ਕਿ ਬਹਿਸੀਏ ਜਾਂ ਖੁਸ਼ਕ ਗਿਆਨੀ। ਸੇਵਾ ਕਰਨ ਵਾਲੇ ਪ੍ਰਚਾਰਕਾਂ ਦੀ ਰੱਬ ਨਾਲ ਸੁਣੀ ਸੁਣਾਈ ਨਹੀਂ ਸਗੋਂ ਸਿੱਧੀ ਸਾਂਝ ਹੋਣੀ ਚਾਹੀਦੀ ਹੈ।...ਉਹਨਾਂ ਨੂੰ ਵਿਸ਼ਵਾਸ ਹੋਵੇ ਕਿ ਸਰਬ ਵਿਆਪਕ ਪ੍ਰਭੂ ਦੀ ਸ਼ਕਤੀ ਹਰ ਵੇਲੇ ਉਹਨਾਂ ਦੇ ਅੰਗ-ਸੰਗ ਹੈ।

(4) ਪੰਥ ਦੀ ਨੁਮਾਇੰਦਾ ਜਮਾਤ ਤੇ ਹੋਰ ਪੰਥਕ ਜਥੇਬੰਦੀਆਂ ਦਾ ਫ਼ਰਜ਼ ਬਣਦਾ ਹੈ ਕਿ ਉਹ ਸਿੱਖੀ ਰਹਿਤ ਤੇ ਰਹਿਣੀ ਵਿਚ ਰਹਿਣ ਵਾਲੇ ਸੱਜਣਾਂ ਨੂੰ ਸ਼ਾਬਾਸ਼ ਕਹੇ ਤੇ

ਉਤਸ਼ਾਹਿਤ ਕਰੇ। ਸਿੱਖੀ ਤੋਂ ਦੂਰ ਜਾ ਚੁੱਕੇ ਵੀਰਾਂ ਭੈਣਾਂ ਨੂੰ ਪ੍ਰੇਰਣਾ ਕਰਕੇ ਘਰ ਵਾਪਸੀ ਕਰਨ ਲਈ ਸਹਿਮਤ ਕੀਤਾ ਜਾਵੇ। ਇਸ ਗੱਲ ਦਾ ਪੂਰਾ ਖ਼ਿਆਲ ਰੱਖਣਾ ਬਣਦਾ ਹੈ ਕਿ ਸਿੱਖੀ ਤੋਂ ਪਤਿਤ ਹੋ ਚੁੱਕੇ ਜਾਂ ਤਨਖ਼ਾਹੀਏ ਲੋਕਾਂ ਨੂੰ ਕੇਂਦਰੀ ਅਸਥਾਨਾਂ ਤੇ ਜਾਂ ਕੇਂਦਰੀ ਜਥੇਬੰਦੀ ਵਲੋਂ ਸਨਮਾਨਿਤ ਨਾ ਕੀਤਾ ਜਾਵੇ, ਜੇਕਰ ਐਸਾ ਹੋਏਗਾ ਤਾਂ ਫਿਰ ਦਾਹੜੀਆਂ ਕੁਤਰਨ ਵਾਲੇ ਜਾਂ ਕੇਸਾਂ ਨੂੰ ਕਤਲ ਕਰਾਉਣ ਵਾਲਿਆਂ ਨੂੰ ਮੁੜ ਸਾਬਤ ਸੂਰਤ ਵੱਲ ਪ੍ਰੇਰਣਾ ਮੁਸ਼ਕਿਲ ਹੋ ਜਾਵੇਗਾ।

(5) ਸਭ ਤੋਂ ਜ਼ਰੂਰੀ ਗੱਲ ਜੋ ਧਿਆਨ ਦੇਣ ਵਾਲੀ ਹੈ ਉਹ ਸਾਡੇ ਪਿੰਡ ਹਨ। ਸਾਡੇ ਪਿੰਡ ਹਮੇਸ਼ਾ ਹੀ ਸਿੱਖੀ ਦੇ ਗੜ੍ਹ ਰਹੇ ਹਨ। ਅੱਜ ਦੇਖਣ ਵਿਚ ਆਇਆ ਹੈ ਕਿ ਸਾਡੇ ਪਿੰਡਾਂ ਵਿਚੋਂ ਪੁਰਾਣੇ ਰਵਾਇਤੀ ਗੁਣ ਤੇ ਪੇਂਡੂ ਜੀਵਨ ਦੀਆਂ ਖ਼ੂਬੀਆਂ ਬਹੁਤ ਤੇਜ਼ੀ ਨਾਲ ਮਿਟਦੀਆਂ ਜਾ ਰਹੀਆਂ ਹਨ। ਕੋਈ ਵਿਰਲਾ ਹੀ ਅਜਿਹਾ ਘਰ ਹੋਏਗਾ ਜਿਥੇ ਘਰ ਦੀ ਸ਼ਰਾਬ ਨਹੀਂ ਕੱਢੀ ਜਾਂਦੀ। ਅੱਜ ਤਾਂ ਸ਼ਰਾਬ ਤੋਂ ਵੀ ਵੱਧ ਪਿੰਡਾਂ ਵਿਚ ਸਮੈਕ ਦੇ ਨਸ਼ੇ ਨੇ ਆਪਣੀ ਜਗ੍ਹਾ ਬਣਾ ਲਈ ਹੈ। ਪੇਂਡੂਆਂ ਦੀ ਹਾਲਤ ਵਿਗੜ ਜਾਣ ਨਾਲ ਸਮਝੋ ਉਸ ਮਹਾਨ ਬਿਰਖ ਦੀ ਜੜ੍ਹ ਖੋਖਲੀ ਹੋ ਗਈ ਹੈ, ਜਿਸ ਬਿਰਖ ਨੂੰ ਸਿੱਖ ਸਤਿਗੁਰਾਂ ਨੇ ਕੁਰਬਾਨੀਆਂ ਦੇ ਕੇ ਲਗਾਇਆ ਸੀ।

ਅੱਜ ਲੋੜ ਹੈ ਹਰ ਪਿੰਡ ਨੂੰ ਇਕਾਈ ਮੰਨ ਕੇ ਉਥੇ ਪਹੁੰਚ ਕੀਤੀ ਜਾਵੇ। ਘਰ-ਘਰ ਪਹੁੰਚ ਕੇ ਪੰਜਾਬ ਦੇ ਵਸਨੀਕਾਂ ਖਾਸ ਕਰਕੇ ਸਿੱਖਾਂ ਅੰਦਰ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਨੂੰ ਮੁੜ ਤਾਜ਼ਾ ਕਰਾਇਆ ਜਾਵੇ ਤਾਂ ਕਿ ਉਹਨਾਂ ਅੰਦਰ ਸਿੱਖੀ ਭਰੋਸੇ ਤੇ ਸਿਦਕ ਦੀ ਜੋਤ ਨੂੰ ਜਗਾਇਆ ਜਾ ਸਕੇ।

ਸਾਨੂੰ ਪੂਰਨ ਵਿਸ਼ਵਾਸ ਹੈ ਤੇ ਆਪਣੇ ਗੁਰੂ ਤੇ ਪੂਰਨ ਭਰੋਸਾ ਹੈ ਕਿ ਜੇਕਰ ਅਸੀਂ ਸਾਰੇ ਕਾਫਲਾ ਬਣ ਕੇ ਚਲ ਪਵਾਂਗੇ ਤਾਂ ਸਫ਼ਲਤਾ ਸਾਡੇ ਕਦਮਾਂ ਨੂੰ ਜ਼ਰੂਰ ਚੁੰਮੇਗੀ। ਅੱਜ ਲੋੜ ਹੈ **"ਵਿਚਿ ਦੁਨੀਆ ਸੇਵ ਕਮਾਈਐ ਤਾ ਦਰਗਹ ਬੈਸਣੁ ਪਾਈਐ"** ਦੇ ਮਹਾਨ ਆਦਰਸ਼ਾਂ ਨੂੰ ਦਿਲ ਵਿਚ ਥਾਂ ਦੇਣ ਦੀ। ਪਰਦੇਸੀਆਂ ਦੀ ਅੰਨ੍ਹੇਵਾਹ ਨਕਲ ਕਰਨ ਦਾ ਖ਼ਿਆਲ ਛੱਡ ਕੇ ਆਜ਼ਾਦੀ ਦਾ ਜੀਵਨ ਜੀਣ ਦੀ। ਧਰਮ ਤੋਂ ਦੂਰ ਜਾ ਚੁਕਿਆਂ ਨੂੰ ਗਲ ਲਾਉਣ ਦੀ, ਇਕੋ ਤੇ ਇਕੋ ਪਿਤਾ ਅਕਾਲ ਪੁਰਖ ਦੀ ਔਲਾਦ ਸਮਝ ਕੇ ਸਭ ਨੂੰ ਆਪਣੇ ਭੈਣ-ਭਰਾ ਬਣਾਈਏ, ਸਭ ਧਨ ਪਦਾਰਥ ਨੂੰ ਗੁਰੂ ਦੀ ਅਮਾਨਤ ਜਾਣ ਕੇ, ਦਾਣਾ ਪਾਣੀ ਗੁਰੂ ਕਾ ਤੇ ਟਹਿਲ ਭਾਵਨੀ ਸਿੱਖਾਂ ਦੀ ਸਿਧਾਂਤ ਅਨੁਸਾਰ ਆਪਣੀ ਕੀਤੀ ਕਮਾਈ ਵਿਚੋਂ ਦਸਵੰਧ ਕੱਢਕੇ ਇਹਨਾਂ ਮਹਾਨ ਕਾਰਜਾਂ ਨੂੰ ਨੇਪਰੇ ਚਾੜ੍ਹਣ ਵਿਚ ਆਪਣਾ ਬਣਦਾ ਯੋਗ ਹਿੱਸਾ ਪਾ ਕੇ ਨਦਰੀ ਨਦਰਿ ਨਿਹਾਲ ਹੋ ਜਾਈਏ।



# ਆਓ ! ਆਪਣਾ ਵਿਰਸਾ ਸੰਭਾਲੀਏ

ਸਿੱਖ ਧਰਮ ਸੰਸਾਰ ਦੇ ਦੂਜੇ ਧਰਮਾਂ ਨਾਲੋਂ ਉਮਰ ਵਿਚ ਛੋਟਾ ਹੁੰਦਾ ਹੋਇਆ ਵੀ ਆਪਣੀ ਵਿਸ਼ੇਸ਼ ਥਾਂ ਰੱਖਦਾ ਹੈ। ਇਹ ਧਰਮ ਕੇਵਲ ਪੂਜਾ ਪਾਠ ਕਰਨ ਵਾਲਿਆਂ ਦਾ ਹੀ ਧਰਮ ਨਹੀਂ ਸਗੋਂ ਪੂਜਾ ਪਾਠ ਦੇ ਨਾਲ-ਨਾਲ, ਆਪਣੀ ਰਖਿਆ ਤੇ ਜ਼ੁਲਮ ਦੇ ਖ਼ਿਲਾਫ ਹੱਥ ਵਿਚ ਸ਼ਸਤਰ ਫੜ ਕੇ ਜੂਝਣ ਵਾਲਿਆਂ ਦਾ ਧਰਮ ਹੈ। ਗੁਰੂ ਨਾਨਕ ਦੇਵ ਜੀ ਦੇ ਸੰਸਾਰ ਆਗਮਨ ਤੋਂ ਪਹਿਲਾਂ ਹਿੰਦੁਸਤਾਨ ਦੇ ਲੋਕ ਦੇਵੀ-ਦੇਵਤਿਆਂ ਨੂੰ ਖ਼ੁਸ਼ ਕਰਨ, ਮੂਰਤੀ ਪੂਜਾ, ਮੂਰਤੀ ਨੂੰ ਇਸ਼ਨਾਨ ਕਰਾ ਕੇ ਸ਼ਿੰਗਾਰਨ, ਭੋਗ ਲੁਆਉਣ, ਉਹਨਾਂ ਦੀਆਂ ਆਰਤੀਆਂ ਉਤਾਰਨ ਨੂੰ ਹੀ ਧਰਮ ਮੰਨੀ ਬੈਠੇ ਸਨ। ਬਦਕਿਸਮਤੀ ਦੀ ਗੱਲ ਤਾਂ ਇਹ ਸੀ ਕਿ ਇਹ ਸਾਰੇ ਧਰਮ ਕਰਮ ਕਰਨ ਵਾਲੇ ਕੇਵਲ ਹੱਥ ਵਿਚ ਮਾਲਾ ਫੜ ਕੇ ਬੈਠਣ ਵਾਲੇ ਹੀ ਬਣ ਗਏ ਤੇ ਅਹਿੰਸਕ ਹੋ ਗ਼ੁਲਾਮੀ ਦੀਆਂ ਜ਼ੰਜੀਰਾਂ ਵਿਚ ਜਕੜੇ ਗਏ। ਸ਼ਾਸਤਰਾਂ ਦੇ ਪਾਠ ਕਰਨ ਵਾਲੇ ਸ਼ਸਤਰ ਨੂੰ ਪੂਰੀ ਤਰ੍ਹਾਂ ਭੁੱਲ ਬੈਠੇ ਤੇ ਇਹ ਕਹਿ ਲਵੋ ਕਿ ਇਹਨਾਂ ਨੂੰ ਸ਼ਸਤਰ ਫੜਨ ਦੀ ਜਾਚ ਹੀ ਭੁੱਲ ਗਈ। ਸੰਸਾਰ ਵਿਚ ਜਦੋਂ ਸ਼ਸਤਰਾਂ ਦਾ ਬੋਲਬਾਲਾ ਹੋਇਆ ਤਾਂ ਇਥੋਂ ਦੇ ਅਹਿੰਸਾ ਦੇ ਪੁਜਾਰੀ ਸ਼ਸਤਰ ਦੀ ਦੌੜ ਵਿਚ ਬਹੁਤ ਪਿੱਛੇ ਰਹਿ ਗਏ। ਨਤੀਜਾ ਇਹ ਨਿਕਲਿਆ ਕਿ ਮੁਹੰਮਦ ਬਿਨ ਕਾਸਿਮ ਵਰਗੇ ਹਮਲਾਵਰ ਨੇ ਥੋੜ੍ਹੇ ਜਿਹੇ ਅਣਸਿੱਖੇ ਫ਼ੌਜੀਆਂ ਦੀ ਫ਼ੌਜ ਨਾਲ ਹੀ ਪੂਰੇ ਸਿੰਧ ਪ੍ਰਾਂਤ ਨੂੰ ਆਪਣੇ ਕਬਜ਼ੇ ਵਿਚ ਕਰ ਲਿਆ। ਬੱਸ ਇਸ ਤੋਂ ਬਾਅਦ ਤਾਂ ਕਹਿਣਾ ਹੀ ਕੀ ਜੋ ਆਇਆ ਇਸ ਦੇਸ਼ ਨੂੰ ਲੁੱਟ ਕੇ ਲੈ ਗਿਆ। ਇਸ ਸੋਨੇ ਦੀ ਚਿੜੀ ਦੇ ਖੰਭ ਕੁਤਰ ਦਿੱਤੇ ਗਏ। ਨਿਮਾਣੇ ਨਿਤਾਣੇ ਬਣ ਕੇ ਇਥੋਂ ਦੇ ਵਸਨੀਕ ਆਏ ਹੋਏ ਹਾਕਮਾਂ ਦੀ ਗ਼ੁਲਾਮੀ ਨੂੰ ਆਪਣਾ ਹੱਕ ਸਮਝ ਬੈਠੇ। ਫਿਰ ਇਥੋਂ ਦੀਆਂ ਜੁਆਨ ਅਬਲਾਵਾਂ ਨੂੰ ਗਜ਼ਨੀ ਦੇ ਬਾਜ਼ਾਰਾਂ ਵਿਚ ਪਸ਼ੂਆਂ ਨਾਲੋਂ ਵੀ ਸਸਤਾ ਵੇਚਿਆ ਜਾਂਦਾ ਰਿਹਾ। ਜਿਹੜਾ ਵੀ ਹਾਕਮ ਆਇਆ ਇਥੋਂ ਦੀ ਇੱਜ਼ਤ ਤੇ ਆਬਰੂ ਨੂੰ ਪੈਰਾਂ ਹੇਠਾਂ ਰੋਲਦਾ ਤੇ ਆਪਣੀ ਮਰਜ਼ੀ ਨਾਲ ਜੀ-ਆਉਂਦਾ ਕੰਮ ਇਥੋਂ ਦੇ ਵਸਨੀਕਾਂ ਤੋਂ ਕਰਵਾਉਂਦਾ। ਜ਼ੁਲਮ ਤੇ ਗ਼ੁਲਾਮੀ ਦੇ ਅਸਰ ਹੇਠ ਆਏ ਲੋਕਾਂ ਨੇ ਆਪਣਾ ਧਰਮ, ਬੋਲੀ, ਰੀਤ-ਰਿਵਾਜ, ਸੰਸਕ੍ਰਿਤੀ, ਅਣਖ, ਇੱਜ਼ਤ ਆਦਿ ਸਭ ਤਿਆਗ ਦਿੱਤੇ ਸਨ। ਇਸ ਤਰ੍ਹਾਂ ਜਾਪਦਾ ਹੈ ਕਿ ਇਨ੍ਹਾਂ ਦੀ ਅਕਲ ਦਾ ਤਾਂ ਜਨਾਜ਼ਾ ਹੀ ਨਿਕਲ ਗਿਆ ਸੀ। ਇਹ ਭੇਡਾਂ ਬੱਕਰੀਆਂ ਦੇ ਇੱਜੜ ਦੀ ਤਰ੍ਹਾਂ ਹੋ ਗਏ ਸਨ; ਜਿਧਰ ਨੂੰ ਹਾਕਮ ਹੱਕਦੇ, ਇਹ ਆਪਣਾ ਮੂੰਹ ਚੁੱਕੀ, ਅੱਖਾਂ ਬੰਦ ਕੀਤੀ ਉਧਰ ਨੂੰ ਹੀ ਤੁਰ ਪੈਂਦੇ। ਇਹਨਾਂ ਦੀ ਆਪੋ ਵਿਚ ਦੀ ਜਾਤ ਤੇ ਵਰਣ ਵੰਡ ਅਤੇ ਅਨੇਕ ਦੇਵ ਪੂਜਾ ਕਾਰਨ ਇਕ ਦੂਸਰੇ ਤੋਂ ਘਿਰਣਾ ਅਤੇ ਛੂਤਛਾਤ ਅਰ ਰਸਮਾਂ-ਰੀਤਾਂ ਦੇ ਵਖਰੇਵੇਂ ਨੇ ਇਹਨਾਂ ਦੀ ਰਹਿੰਦੀ-ਖੂੰਹਦੀ ਸਤਿਆ ਵੀ ਖਤਮ ਕਰ ਦਿੱਤੀ ਸੀ। ਇਹਨਾਂ ਦੇ ਆਗੂ ਪੂਜਯ ਬ੍ਰਹਮਣ, ਜੋ ਇਹਨਾਂ ਦੇ ਦੁੱਖ-ਸੁਖ ਦਾ ਆਸਰਾ ਸਮਝੇ ਜਾਂਦੇ ਸਨ, ਨੇ ਸਮੇਂ ਦੀ ਹਾਕਮ ਸ਼੍ਰੇਣੀ ਨੂੰ ਪੂਰੀ ਤਰ੍ਹਾਂ ਆਪਣਾ ਆਗੂ ਸਮਝ ਉਹਨਾਂ ਦੀ ਗ਼ੁਲਾਮੀ

ਨੂੰ ਪੂਰੀ ਤਰ੍ਹਾਂ ਪ੍ਰਵਾਨ ਕਰ ਲਿਆ। ਗ਼ੁਲਾਮੀ ਤਾਂ ਇਥੋਂ ਤੱਕ ਵਧ ਗਈ ਸੀ ਕਿ ਇਹਨਾਂ ਨੇ ਖਾਣਾ ਪੀਣਾ, ਸਿੱਖਿਆ ਤੇ ਧਰਮ ਸਭ ਹਾਕਮਾਂ ਦੀ ਰੁਚੀ ਅਨੁਸਾਰ ਕਰ ਲਏ ਸਨ ਤੇ ਆਪਣੇ ਸਵੈਮਾਨ ਤੇ ਸਤਿਕਾਰ ਨੂੰ ਪੱਕੀ ਤਿਲਾਂਜਲੀ ਦੇ ਦਿੱਤੀ ਸੀ।

ਇਹ ਸਾਰਾ ਨਕਸ਼ਾ ਅਸਲ ਭਾਰਤ ਵਾਸੀ ਜਨਤਾ ਦਾ ਹੈ, ਜਿਸ ਉਪਰ ਵਿਦੇਸ਼ੀ ਮੁਸਲਮਾਨ ਹਾਕਮ ਮਨ-ਮਾਨੀਆਂ ਕਰਦੇ ਸਨ। ਅਜਿਹੇ ਬਿਖੜੇ ਸਮੇਂ ਵਿਚ ਗੁਰੂ ਨਾਨਕ ਦੇਵ ਜੀ ਨੇ ਮੁਰਦਾ ਹੋਏ ਲੋਕਾਂ ਨੂੰ ਜਿਊਣ ਦੀ ਜਾਚ ਦੱਸੀ। ਉਹਨਾਂ ਨੇ ਲੋਕਾਂ ਨੂੰ ਵੰਗਾਰ ਪਾਈ ਕਿ ਰੱਬ ਦੀ ਭਗਤੀ ਦੇ ਨਾਲ-ਨਾਲ ਅਣਖ ਭਰਿਆ ਜੀਵਨ ਜੀਣਾ ਵੀ ਬਹੁਤ ਜ਼ਰੂਰੀ ਹੈ। ਆਪ ਨੇ ਮੁਰਦਾ ਹੋਈ ਪਰਜਾ ਨੂੰ ਸਮਝਾਇਆ :

**ਸੋ ਜੀਵਿਆ ਜਿਸੁ ਮਨਿ ਵਸਿਆ ਸੋਇ ॥**
**ਨਾਨਕ ਅਵਰੁ ਨ ਜੀਵੈ ਕੋਇ ॥**
**ਜੇ ਜੀਵੈ ਪਤਿ ਲਥੀ ਜਾਇ ॥**
**ਸਭੁ ਹਰਾਮੁ ਜੇਤਾ ਕਿਛੁ ਖਾਇ ॥** *(੧੪੨)*

ਗੁਰੂ ਨਾਨਕ ਦੇਵ ਜੀ ਨੇ ਦੱਬੀ ਅਤੇ ਕੁਚਲੀ ਲੋਕਾਈ ਨੂੰ ਜੀਣ ਦਾ ਢੰਗ ਦੱਸਿਆ ਤੇ ਆਪਣੇ ਬਚਾਅ ਲਈ, ਆਪਣੇ ਹੱਕ ਲਈ ਲੜਨ ਲਈ ਜੂਝ ਮਰੋ ਦਾ ਨਾਅਰਾ ਦਿੱਤਾ। ਅਜਿਹੇ ਹਾਲਾਤ ਵਿਚ ਗੁਰਦੇਵ ਨੇ ਸੰਸਾਰ ਨੂੰ ਨਵਾਂ ਜੀਵਨ ਦਾ ਢੰਗ 'ਸਿੱਖ ਧਰਮ' ਦਿੱਤਾ ਤੇ ਇਸ ਦੇ ਮੁਖ ਅੰਗ—**ਨਾਮ ਜਪਣਾ, ਧਰਮ ਦੀ ਕਿਰਤ ਕਰਨੀ**, ਵੰਡ ਕੇ ਛਕਣਾ ਦੱਸੇ ਗਏ। ਇਕ ਅਕਾਲਪੁਰਖ ਦੀ ਅਰਾਧਨਾ ਦੇ ਨਾਲ-ਨਾਲ ਆਚਰਨ ਉਸਾਰੀ ਵੱਲ ਖਾਸ ਧਿਆਨ ਦੀ ਗੱਲ ਗੁਰੂ ਬਾਬੇ ਨੇ ਦੱਸੀ। ਸਾਰੀ ਲੋਕਾਈ ਨੂੰ ਇਕ ਸਮਾਨ ਤੇ ਜ਼ੁਲਮ ਜਾਂ ਧੱਕੇ ਦਾ ਹਰ ਹੀਲੇ ਯੋਗ ਤਰੀਕੇ ਨਾਲ ਮੁਕਾਬਲਾ ਕਰਨ ਦੀ ਸਿੱਖਿਆ ਸੰਸਾਰ ਦੀ ਝੋਲੀ ਪਾਈ।

ਸਤਿਗੁਰੂ-ਬਾਬਾ ਸੱਚ ਦੀ ਆਵਾਜ਼ ਬੁਲੰਦ ਕਰਨ ਲਈ ਗਲੀ-ਗਲੀ, ਘਰ-ਘਰ, ਦੇਸ਼ ਵਿਦੇਸ਼ ਵਿਚ ਗਿਆ। ਹਰ ਤਰ੍ਹਾਂ ਦੀ ਬੇਇਨਸਾਫ਼ੀ, ਲੁੱਟ-ਖਸੁੱਟ ਤੇ ਅਤਿਆਚਾਰਾਂ ਨਾਲ ਜੂਝਣ ਦਾ ਸੰਦੇਸ਼ ਬਾਬੇ ਨੇ ਵੰਡਿਆ ਤੇ ਸਮਝਾਇਆ ਕਿ ਲੋੜ ਪੈਣ ਤੇ ਹਥਿਆਰਾਂ ਦੀ ਵਰਤੋਂ ਕਰਨੀ ਜਾਇਜ਼ ਹੈ ਐਵੇਂ ਅੱਖਾਂ ਮੀਟ ਕੇ ਆਈ ਹੋਈ ਮੁਸ਼ਕਲ ਨੂੰ ਟਾਲਿਆ ਨਹੀਂ ਜਾ ਸਕਦਾ। ਸਤਿਗੁਰੂ ਜੀ ਐਸੇ ਸਮਾਜ ਦੀ ਉਸਾਰੀ ਕਰ ਰਹੇ ਸਨ ਜੋ ਸਵੈ-ਸਤਿਕਾਰ ਅਤੇ ਸਵੈ-ਭਰੋਸੇ ਵਾਲਾ ਹੋਵੇ, ਜੋ ਮਨੁੱਖ-ਮਾਤਰ ਦੀ ਟੇਕ ਛੱਡ ਕੇ ਆਪਣੀ ਓਟ ਤੇ ਆਸਰਾ ਕੇਵਲ ਇਕ ਅਕਾਲ ਪੁਰਖ ਨੂੰ ਬਣਾਵੇ, ਜੋ ਕਿ ਨਿਰਭਉ ਤੇ ਨਿਰਵੈਰ ਹੈ। ਨਿਰਭਉ ਤੇ ਨਿਰਵੈਰ ਸਰੂਪ ਦੇ ਪੁਜਾਰੀ ਹੋਏ ਬਿਨਾਂ ਇਹਨਾਂ ਗੁਣਾਂ ਦਾ ਮਨੁੱਖ ਦੇ ਹਿਰਦੇ ਵਿਚ ਪ੍ਰਵੇਸ਼ ਹੋਣਾ ਸੰਭਵ ਨਹੀਂ ਸੀ। ਆਪ ਨੇ ਡਰੀ ਹੋਈ ਲੋਕਾਈ ਨੂੰ ਸਮਝਾਇਆ :

**ਡਰੀਐ ਜੇ ਡਰੁ ਹੋਵੈ ਹੋਰੁ ॥**

**ਡਰਿ ਡਰਿ ਡਰਣਾ ਮਨ ਕਾ ਸੋਰੁ ॥**

ਸੰਸਾਰ ਵਿਚ ਸਭ ਤੋਂ ਵੱਧ ਡਰ ਮੌਤ ਦਾ ਹੁੰਦਾ ਹੈ। ਮੌਤ ਦੇ ਡਰ ਕਰਕੇ ਹੀ ਮਨੁੱਖ ਆਪਣੀ ਇੱਜ਼ਤ ਵੇਚ ਦਿੰਦਾ ਹੈ, ਧਰਮ ਛੱਡ ਦਿੰਦਾ ਹੈ। ਗੁਰੂ ਨਾਨਕ ਦੇਵ ਜੀ ਨੇ ਮੌਤ ਦੇ ਡਰ ਨੂੰ ਦੂਰ ਕਰਨ ਲਈ ਕਾਇਰ ਤੇ ਬੁਜ਼ਦਿਲ ਲੋਕਾਂ ਨੂੰ ਵੰਗਾਰ ਪਾਈ ਤੇ ਸਮਝਾਇਆ :

**ਹਰਿ ਬਿਨੁ ਕੋਈ ਮਾਰਿ ਜੀਵਾਲਿ ਨ ਸਕੈ,**

**ਮਨ ਹੋਇ ਨਿਚਿੰਦ ਨਿਸਲੁ ਹੋਇ ਰਹੀਐ ॥** *(੫੯੪)*

ਗੁਰੂ ਨਾਨਕ ਦੇਵ ਜੀ ਨੇ ਇਹ ਗੱਲ ਸਪੱਸ਼ਟ ਕਰ ਦਿੱਤੀ ਕਿ ਧਰਮੀ ਪੁਰਸ਼ ਉਹ ਹੀ ਬਣ ਸਕਦਾ ਹੈ ਜਿਸ ਨੇ ਆਪਾ ਵਾਰਨਾ ਸਿੱਖ ਲਿਆ ਹੈ। ਆਪਾ ਵਾਰਨ ਵਾਲੇ ਮਰਜੀਵੜੇ ਆਪਣੇ ਆਪ ਨੂੰ ਤਾਂ ਕੁਰਬਾਨ ਕਰ ਦਿੰਦੇ ਹਨ ਪਰ ਆਪਣੇ ਅਸੂਲ ਤੋਂ ਇੰਚ ਭਰ ਵੀ ਪਿਛਾਂਹ ਨਹੀਂ ਹਟਦੇ ਕਿਉਂਕਿ ਉਹਨਾਂ ਨੂੰ ਗੁੜ੍ਹਤੀ ਮਿਲੀ ਹੈ :

**ਜਉ ਤਉ ਪ੍ਰੇਮ ਖੇਲਣ ਕਾ ਚਾਉ ॥**

**ਸਿਰੁ ਧਰਿ ਤਲੀ ਗਲੀ ਮੇਰੀ ਆਉ ॥**

**ਇਤੁ ਮਾਰਗਿ ਪੈਰੁ ਧਰੀਜੈ ॥**

**ਸਿਰੁ ਦੀਜੈ ਕਾਣਿ ਨ ਕੀਜੈ ॥** *(੧੪੧੨)*

ਗੁਰੂ-ਪ੍ਰੀਤਮ ਦੀ ਗਲੀ ਵਿਚ ਸੀਸ ਤਲੀ ਤੇ ਰੱਖ ਕੇ ਮਰਜੀਵੜੇ ਸਿੱਖੀ ਦੇ ਮਾਰਗ ਦੇ ਪਾਂਧੀ ਬਣਨੇ ਆਰੰਭ ਹੋਏ। ਗੁਰੂ ਅੰਗਦ ਦੇਵ ਜੀ ਨੇ ਮਲ ਅਖਾੜੇ ਬਣਾ ਕੇ ਸਿੱਖਾਂ ਨੂੰ ਆਤਮਾ ਦੇ ਨਾਲ ਸਰੀਰ ਨੂੰ ਵੀ ਅਰੋਗ ਤੇ ਰਿਸ਼ਟ-ਪੁਸ਼ਟ ਰੱਖਣ ਦੀ ਪ੍ਰੇਰਨਾ ਦਿੱਤੀ। ਗੁਰੂ ਅਰਜਨ ਦੇਵ ਨੇ ਸਿੱਖਾਂ ਨੂੰ ਘੋੜਿਆਂ ਦਾ ਵਾਪਾਰ ਕਰਨ ਲਈ ਕਿਹਾ ਤੇ ਆਦੇਸ਼ ਦਿੱਤਾ ਕਿ ਅਸਾਂ ਜੋ ਸ਼ਸਤਰ ਪਕੜਨੇ ਹਨ, ਉਹ ਹਰਿਗੋਬਿੰਦ ਦਾ ਰੂਪ ਧਾਰ ਕੇ ਪਕੜਨੇ ਹਨ। ਮੀਰੀ ਅਤੇ ਪੀਰੀ ਦੋਹਾਂ ਦਾ ਫਰਜ਼ ਨਿਭਾਉਣਾ ਹੈ। ਸਾਹਿਬ ਨੇ ਲੋਕਾਈ ਨੂੰ ਇਹ ਗੱਲ ਵੀ ਸਮਝਾਈ ਕਿ ਜਦੋਂ ਸ਼ਾਂਤਮਈ ਦੇ ਸਾਰੇ ਯਤਨ ਖ਼ਤਮ ਹੋ ਜਾਣ ਤਾਂ ਸੂਰਮੇ ਮਰਦ ਦਾ ਫ਼ਰਜ਼ ਬਣਦਾ ਹੈ ਕਿ ਉਹ ਤਲਵਾਰ ਦੀ ਮੁੱਠ ਨੂੰ ਹੱਥ ਪਾਵੇ। ਲਾਹੌਰ ਆਪਣੀ ਸ਼ਹਾਦਤ ਦੇਣ ਜਾਣ ਤੋਂ ਪਹਿਲਾਂ ਹੀ ਗੁਰੂ ਅਰਜਨ ਦੇਵ ਜੀ ਨੇ ਗੁਰੂ ਹਰਿਗੋਬਿੰਦ ਜੀ ਨੂੰ ਗੁਰਗੱਦੀ ਬਖਸ਼ ਕੇ ਕਿਹਾ ਸੀ ਕਿ ਅਸੀਂ ਜਾਂਦੇ ਹਾਂ ਜਾ ਕੇ ਸ਼ਾਂਤਮਈ ਰਹਿ ਕੇ ਹਕੂਮਤ ਦੇ ਜਬਰ ਦਾ ਮੁਕਾਬਲਾ ਕਰਾਂਗੇ ਪਰ ਸਾਡੀ ਸ਼ਹਾਦਤ ਤੋਂ ਬਾਅਦ ਤੁਸੀਂ ਦੋ ਤਲਵਾਰਾਂ ਪਹਿਨਣੀਆਂ ਹਨ ਇੱਕ ਮੀਰੀ ਦੀ ਤੇ ਇੱਕ ਪੀਰੀ ਦੀ। ਇਹ ਦੂਰ-ਦ੍ਰਿਸ਼ਟੀ ਸੀ ਗੁਰੂ ਅਰਜਨ ਦੇਵ ਪਾਤਸ਼ਾਹ ਦੀ ਕਿਉਂਕਿ ਆਪ ਨੂੰ ਆਉਣ ਵਾਲੇ ਸਮੇਂ ਵਿਚ ਬਾਬੇ ਕਿਆਂ ਤੇ ਬਾਬਰ ਕਿਆਂ ਦੀ ਹਥਿਆਰਬੰਦ ਟੱਕਰ ਹੁੰਦੀ ਸਪੱਸ਼ਟ ਨਜ਼ਰ ਆਉਂਦੀ ਸੀ।

ਤਖ਼ਤ 'ਤੇ ਬੈਠਣ ਸਮੇਂ ਹੀ ਗੁਰੂ ਹਰਿਗੋਬਿੰਦ ਜੀ ਨੇ ਮੀਰੀ ਤੇ ਪੀਰੀ ਦੀਆਂ ਦੋ ਤਲਵਾਰਾਂ ਪਹਿਨੀਆਂ। ਆਪ ਨੇ ਸਿੱਖਾਂ ਨੂੰ ਕਿਹਾ ਕਿ **ਅੱਜ ਤੋਂ ਮੇਰੀ ਭੇਟਾ ਚੰਗਾ ਸ਼ਸਤਰ ਤੇ**

**ਚੰਗੀ ਜਵਾਨੀ ਹੋਵੇਗੀ। ਜੇ ਮੇਰੀ ਖ਼ੁਸ਼ੀ ਲੈਣੀ ਹੈ ਤਾਂ ਕਸਰਤਾਂ ਕਰੋ। ਘੋੜ ਸਵਾਰੀ ਸਿੱਖੋ, ਤੀਰ ਅੰਦਾਜ਼ੀ ਸਿੱਖੋ। ਮੌਤ ਹਰ ਕਿਸੇ ਨੂੰ ਆ ਜਾਣੀ ਹੈ ਪਰ ਜੋ ਕੌਮ ਲਈ ਮਰ ਮਿਟਦੇ ਹਨ ਉਹ ਸਦਾ ਲਈ ਅਮਰ ਹੋ ਜਾਂਦੇ ਹਨ।** ਆਪ ਜੀ ਨੇ ਸਿੱਖਾਂ ਨੂੰ ਨਿਰਾ ਸ਼ਸਤਰ ਹੀ ਨਹੀਂ ਫੜਾਇਆ ਸਗੋਂ ਇਹ ਗੱਲ ਵੀ ਉਹਨਾਂ ਦੇ ਅੰਦਰ ਪੱਕੀ ਕਰ ਦਿੱਤੀ ਕਿ ਦੁਨੀਆਂ ਦੀਆਂ ਸਾਰੀਆਂ ਪਾਤਸ਼ਾਹੀਆਂ ਝੂਠੀਆਂ ਹਨ। ਸੱਚਾ ਅਮਰ ਸੱਚੀ ਪਾਤਸ਼ਾਹੀ ਕੇਵਲ ਨਿਰੰਕਾਰ ਦੀ ਹੀ ਹੈ। ਸਤਿਗੁਰੂ ਜੀ ਨੇ ਸੱਚੀ ਪਾਤਸ਼ਾਹੀ ਦੇ ਪ੍ਰਤੀਕ ਸੱਚੇ ਤਖ਼ਤ ਅਕਾਲ ਤਖ਼ਤ ਦੀ ਰਚਨਾ ਕੀਤੀ। ਸ੍ਰੀ ਅਕਾਲ ਤਖ਼ਤ ਤੇ ਦੋ ਨਿਸ਼ਾਨ ਸਾਿਹਬ ਝੁਲਾਏ ਜੋ ਭਗਤੀ ਅਤੇ ਸ਼ਕਤੀ ਦੇ ਸੁਮੇਲ ਦਾ ਪ੍ਰਤੀਕ ਹਨ। ਸੀਸ ਤੇ ਕਲਗੀ ਸਜਾ, ਇਸ ਤਖ਼ਤ ਉੱਪਰ ਬਿਰਾਜ ਕੇ ਫ਼ੁਰਮਾਨ ਜਾਰੀ ਕਰਨ ਦੀ ਰੀਤ ਦਾ ਅਰੰਭ ਹੋਇਆ। ਸਤਿਗੁਰੂ ਦੀ ਸ਼ਰਨ ਆਏ ਲੋਕ ਆਪਣੇ ਆਪ ਨੂੰ ਕੁਲ, ਧਰਮ ਤੇ ਰਾਜ ਦੇ ਭੈ ਤੋਂ ਮੁਕਤ ਸਮਝਦੇ ਸਨ। ਸੱਚੀ ਪਾਤਸ਼ਾਹੀ ਦੇ ਸੇਵਕ ਹੋਣ ਦੇ ਨਾਤੇ ਉਹ ਆਪਣੇ ਆਪ ਨੂੰ ਸਾਰੀਆਂ ਦੁਨਿਆਵੀ ਤਾਕਤਾਂ ਤੇ ਡਰਾਂ ਤੋਂ ਸੁਤੰਤਰ ਕਰ ਚੁੱਕੇ ਸਨ। ਇਹ ਹੀ ਕਾਰਨ ਸੀ ਕਿ ਗੁਰੂ ਹਰਿਗੋਬਿੰਦ ਜੀ ਨੇ ਮੁਗ਼ਲਾਂ ਨਾਲ ਹੋਈਆਂ ਸਭ ਜੰਗਾਂ ਵਿਚ ਫ਼ਤਹਿ ਪ੍ਰਾਪਤ ਕੀਤੀ।

ਗੁਰੂ ਨਾਨਕ ਦੇਵ ਜੀ ਤੋਂ ਅਰੰਭ ਹੋਈ ਇਹ ਲਹਿਰ ਹੁਣ ਆਪਣੇ ਪੂਰੇ ਜੋਬਨ ਤੇ ਪਹੁੰਚ ਚੁੱਕੀ ਸੀ। ਸ਼ਸਤਰ ਸਿੱਖਾਂ ਦਾ ਇਕ ਜ਼ਰੂਰੀ ਅੰਗ ਬਣ ਗਏ ਸਨ। ਦਸਮ ਪਾਤਸ਼ਾਹ ਨੇ ਤਾਂ ਤਖ਼ਤ 'ਤੇ ਬੈਠਦਿਆਂ ਹੀ ਇਹ ਐਲਾਨ ਕਰ ਦਿੱਤਾ ਸੀ ਕਿ ਹਕੂਮਤ ਦਾ ਇਹ ਐਲਾਨ ਹੈ ਕਿ ਕੋਈ ਢੋਲ ਨਹੀਂ ਵਜਾ ਸਕਦਾ ਪਰ ਅਨੰਦਪੁਰ ਵਿਖੇ ਨਗਾਰੇ ਵੱਜਣਗੇ। ਹਕੂਮਤ ਦਾ ਇਹ ਐਲਾਨ ਹੈ ਕਿ ਕੋਈ ਘਰ ਵਿਚ ਤੇਜ਼ ਧਾਰ ਵਾਲਾ ਚਾਕੂ ਨਹੀਂ ਰੱਖ ਸਕਦਾ ਪਰ ਗੁਰੂ ਨਾਨਕ ਦੇ ਸਿੱਖ ਹੱਥ ਵਿਚ ਹਮੇਸ਼ਾ ਸ਼ਸਤਰ ਰੱਖਣਗੇ। ਇਹੋ ਹੀ ਕਾਰਨ ਹੈ ਕਿ ਜਦੋਂ ਦਸਮ ਪਾਤਸ਼ਾਹ ਨੇ ਅੰਮ੍ਰਿਤ ਦੀ ਦਾਤ ਬਖਸ਼ੀ ਤਾਂ ਸਿੱਖਾਂ ਦੀ ਪੰਜ ਕਕਾਰੀ ਵਰਦੀ ਵਿਚ ਕਿਰਪਾਨ ਨੂੰ ਵੀ ਸ਼ਾਮਿਲ ਕਰ ਦਿੱਤਾ। ਹਰੇਕ ਸਿੱਖ ਲਈ ਸ਼ਸਤਰਧਾਰੀ ਹੋਣਾ ਲਾਜ਼ਮੀ ਹੋ ਗਿਆ। ਗੁਰੂ ਸਾਹਿਬ ਨੇ ਐਲਾਨ ਕਰ ਦਿੱਤਾ ਕਿ ਸਾਰੇ ਸਿੱਖ ਸ਼ਸਤਰਧਾਰੀ ਬਣਨ ਅਤੇ ਗੁਰੂ ਦਰਬਾਰ ਵਿਚ ਸ਼ਸਤਰ ਸਜਾ ਕੇ ਆਉਣ। ਗੁਰੂ ਸਾਹਿਬ ਦੇ ਇਸ ਐਲਾਨ ਨੂੰ ਗੁਰਬਿਲਾਸ ਪਾਤਸ਼ਾਹੀ ੧੦ ਦੇ ੨੩ਵੇਂ ਅਧਿਆਇ ਵਿਚ ਇਸ ਤਰ੍ਹਾਂ ਲਿਖਿਆ ਹੈ :

**ਪੁਨੰ ਸੰਗ ਸਾਰੇ ਪ੍ਰਭੂ ਜੀ ਸੁਨਾਈ।**
**ਬਿਨਾਂ ਤੀਰ ਤੇਗੰ ਰਹੋ ਨਾਹਿ ਭਾਈ।**
**ਬਿਨਾ ਸ਼ਸਤਰ ਕੇਸੰ ਨਰੰ ਭੇਡ ਜਾਨੋ।**
**ਗਹੇ ਕਾਨ ਤਾ ਕੋ ਕਿਤੇ ਲੈ ਸਿਧਾਨੋ।**
**ਇਹੈ ਮੋਰ ਆਗਯਾ ਸੁਨੋ ਹੇ ਪਿਆਰੇ।**
**ਬਿਨਾ ਕੇਸ ਤੇਗੰ ਦਿਵੋ ਨ ਦਿਦਾਰੇ।**

**ਇਹੈ ਮੋਰ ਬੈਨਾ ਮੰਨੈਗਾ ਸੁ ਜੋਈ।**

**ਤਿਸੈ ਇਛ ਪੂਰੀ ਸਭੈ ਜਾਨ ਹੋਈ।**

ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਦੇ ਭੌਰੇ ਭਾਈ ਨੰਦ ਲਾਲ ਸਿੰਘ ਜੀ ਆਪਣੇ ਰਹਿਤਨਾਮੇ ਵਿਚ ਬਿਆਨ ਕਰਦੇ ਹੋਏ ਲਿਖਦੇ ਹਨ:

**ਸ਼ਸਤਰਹੀਨ ਇਹ ਕਬਹੁ ਨ ਹੋਈ।**

**ਰਹਤਵੰਤ ਖ਼ਾਲਿਸ ਹੈ ਸੋਈ।**

ਸ਼ਸਤਰਾਂ ਦੇ ਅਭਿਆਸ ਕਰਨ ਦੀ ਪ੍ਰੇਰਨਾ ਸੰਬੰਧੀ ਗੁਰ ਪ੍ਰਤਾਪ ਸੂਰਜ ਵਿਚ ਇੰਝ ਉਲੇਖ ਮਿਲਦਾ ਹੈ:

**ਆਯੁਧ ਬਿੱਦਿਆ ਕੋ ਅਭਿਆਸਹੁ।**

**ਬਨਹੁ ਬੀਰ ਅਰਿ ਸਮੁਖ ਬਿਨਾਸਹੁ।**

**ਜਗਤ ਪਦਾਰਥ ਸਗਰੇ ਪਾਵਹੁ।**

**ਭੋਗਹੁ ਆਪ ਭਿ ਅਵਰ ਭੋਗਾਵਹੁ।੧੪੭।**

ਤੇ ਫਿਰ ਉਪਰੋਕਤ ਵਿਚਾਰਾਂ ਨੂੰ ਇਸ ਤਰ੍ਹਾਂ ਬਿਆਨਿਆ ਗਿਆ ਹੈ:

**ਸ਼ਸਤ੍ਰਨਿ ਕੇ ਅਧੀਨ ਹੈ ਰਾਜ।**

**ਜੋ ਨ ਧਰਹਿ, ਤਿਸ ਬਿਗਰਹਿ ਕਾਜ।**

**ਯਾਂ ਤੇ ਸਰਬ ਖਾਲਸਾ ਸੁਨੀਅਹਿ।**

**ਆਯੁਧ ਧਰਿਬੇ ਉੱਤਮ ਗਨੀਅਹਿ।**

**ਜਬ ਹਮਰੇ ਦਰਸ਼ਨ ਕੋ ਆਵਹੁ।**

**ਬਨਿ ਸੁਚੇਤ ਤਨ ਸ਼ਸਤ੍ਰ ਸਜਾਵਹੁ।**

**ਕਮਰ ਕਸਾ ਕਰ ਦੇਹੁ ਦਿਖਾਈ।**

**ਹਮਰੀ ਖੁਸ਼ੀ ਹੋਇ ਅਧਿਕਾਈ।**

ਇਹੋ ਹੀ ਕਾਰਨ ਸੀ ਕਿ ਸ਼ਸਤਰਾਂ ਪ੍ਰਤੀ ਸਨੇਹ ਵਧਾਉਣ ਲਈ ਅਤੇ ਸਿੱਖਾਂ ਅੰਦਰ ਸ਼ਸਤਰ ਅਭਿਆਸ ਲਈ ਰੁਚੀ ਪੈਦਾ ਕਰਨ ਲਈ ਦਸਮ ਪਾਤਸ਼ਾਹ ਨੇ ਹੋਲਾ-ਮਹੱਲਾ ਮਨਾਉਣਾ ਅਰੰਭ ਕੀਤਾ ਸੀ। ਹੋਲੀ ਤੋਂ ਹੋਲਾ ਬਣਾ ਕੇ ਗੁਰੂ ਜੀ ਨੇ ਆਪਣਾ ਮੁੱਖ ਆਸ਼ਾ ਸੰਸਾਰੀਆਂ ਨੂੰ ਦਰਸਾ ਦਿੱਤਾ ਕਿ ਤਲਵਾਰ ਦੀ ਨੋਕ ਤੇ ਖੇਡਣਾ ਹੀ ਸਿੱਖੀ ਹੈ। ਸਿੱਖੀ ਦਾ ਮਾਰਗ ਖੰਨਿਓਂ ਤਿੱਖਾ ਤੇ ਇਸ ਮਾਰਗ ਦਾ ਅਰੰਭ ਉਥੋਂ ਹੁੰਦਾ ਹੈ ਜਿੱਥੋਂ ਦੁਨੀਆਂ ਦਾ ਖ਼ਾਤਮਾ ਹੁੰਦਾ ਹੈ। ਸਿਰ ਤਲੀ ਉੱਤੇ ਰੱਖ ਕੇ ਹੀ ਅਨੰਦਪੁਰ ਦੀ ਗਲੀ ਵਿਚ ਪੁੱਜਣਾ ਇਸ ਦਾ ਅਰੰਭ ਹੈ। ਪਹਿਲਾਂ ਮਰਨ ਕਬੂਲ ਕਰ ਕੇ, ਜੀਵਨ ਦੀ ਆਸ ਛੱਡ ਕੇ, ਗੁਰੂ ਕੋਲ ਪਹੁੰਚ ਸਕੀਦਾ ਹੈ। ਐਸਾ ਕਰਨ ਵਾਲਾ ਸਿੱਖ ਹੀ ਸਫ਼ਲਤਾ ਨਾਲ ਮਹੱਲਾ ਚੜ੍ਹਾ ਸਕਦਾ ਹੈ। ਜੀਵਨ ਦੇ ਰਸਤੇ ਵਿਚ ਵਗਦੀ ਚਰਨ ਗੰਗਾ ਪਾਰ ਕਰਕੇ ਫਤਹਿਗੜ੍ਹ ਪੁੱਜ ਕੇ ਕਲਗੀਧਰ

ਪਿਤਾ ਦੀਆਂ ਅਸੀਸਾਂ ਲੈ ਕੇ ਜੀਵਨ ਪੰਧ ਸਫ਼ਲ ਕਰ ਲਵੇਗਾ। ਅਨੰਦਪੁਰ ਸਾਹਿਬ ਵਿਚ ਹੁਣ ਤੱਕ ਹੋਲਾ ਮਹੱਲਾ, ਹੋਲਗੜ੍ਹ ਤੋਂ ਚੜ੍ਹ ਕੇ ਚਰਨ ਗੰਗਾ ਪਾਰ ਕਰਕੇ ਫਤਹਿਗੜ੍ਹ ਸਾਹਿਬ ਤੱਕ ਪੁੱਜਣ ਦੀ ਰੀਤੀ ਚਲਦੀ ਆ ਰਹੀ ਹੈ।

ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਜੀਵਨ ਕਾਲ ਵਿਚ ਹੀ ਸ਼ਸਤਰ ਵਿੱਦਿਆ ਵਿਚ ਨਿਪੁੰਨ ਹੋ ਚੁੱਕੇ ਸਿੱਖਾਂ ਦੀ ਸਹਾਇਤਾ ਨਾਲ ਹਕੂਮਤ ਨਾਲ ਕਈ ਜੰਗਾਂ ਲੜੀਆਂ। ਹਰ ਜੰਗ ਵਿਚ ਨਵਾਂ ਉਤਸ਼ਾਹ ਦੇਖਣ ਨੂੰ ਮਿਲਦਾ ਕਿਉਂਕਿ ਸਤਿਗੁਰਾਂ ਦੀ ਅਗਵਾਈ ਨਾਲ ਕੌਮ ਪੂਰੀ ਤਰ੍ਹਾਂ ਤਿਆਰ ਹੋ ਚੁੱਕੀ ਸੀ। ਇਸ ਉਤਸ਼ਾਹ ਦਾ ਸਦਕਾ ਸੰਸਾਰ ਦੇ ਚਿਹਰੇ ਤੇ ਨਵੀਂ ਲਾਲੀ ਆਈ, ਜ਼ੁਲਮ ਤੇ ਜ਼ੁਲਮੀ ਰਾਜ ਦਾ ਅੰਤ ਹੋਇਆ ਤੇ ਜ਼ੁਲਮ ਕਰਨ ਵਾਲਾ ਬਾਦਸ਼ਾਹ ਆਖ਼ਰ ਆਪਣੇ ਸਾਮਰਾਜ ਦਾ ਬੇੜਾ ਅਲਾਹ ਦੇ ਹਵਾਲੇ ਛੱਡ ਨਿਥਾਵਾਂ ਹੋ ਜਹਾਨ ਤੋਂ ਕੂਚ ਕਰ ਗਿਆ। ਹਾਰੇ ਹੋਏ ਇਸ ਪਾਦਸ਼ਾਹ ਦੇ ਆਖਰੀ ਸ਼ਬਦ ਸਨ :

ਮੈਂ ਨਿਰਬਲ ਹੋ ਗਿਆ ਹਾਂ। ਹਰ ਅੰਗ ਨਿਸਲ ਹੋ ਗਿਆ ਹੈ। ਇਕੱਲਾ ਹੀ ਆਇਆ ਸਾਂ ਤੇ ਹੁਣ ਇਕੱਲਾ ਹੀ ਜਾ ਰਿਹਾ ਹਾਂ। ਮੈਂ ਨਹੀਂ ਜਾਣਦਾ ਕਿ ਮੈਂ ਕੌਣ ਹਾਂ ਤੇ ਹੁਣ ਤੱਕ ਕੀ ਕਰਦਾ ਰਿਹਾ ਹਾਂ? ਨਾ ਮੈਂ ਸਾਮਰਾਜ ਦਾ ਸੁੱਚਾ-ਸੱਚਾ ਪ੍ਰਬੰਧ ਕਰ ਸਕਿਆ ਅਤੇ ਨਾ ਹੀ ਪਰਜਾ ਦਾ ਪਿਆਰ ਲੈ ਸਕਿਆ ਹਾਂ। ਇਹ ਬਹੁਮੁੱਲਾ ਜੀਵਨ ਵਿਅਰਥ ਬੀਤ ਗਿਆ। ਮੇਰਾ ਖ਼ੁਦਾ ਹਰ ਸਮੇਂ, ਹਰ ਪਾਸੇ ਸੀ ਪਰ ਮੇਰੀਆਂ ਅੰਨ੍ਹੀਆਂ ਅੱਖਾਂ ਉਸ ਦਾ ਜਲਵਾ ਨਾ ਵੇਖ ਸਕੀਆਂ। ਮੈਨੂੰ ਨਹੀਂ ਪਤਾ ਕਿ ਮੈਨੂੰ ਕੀ ਦੰਡ ਮਿਲਣ ਵਾਲਾ ਹੈ।

ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਇੰਨਾ ਸਪੱਸ਼ਟ ਐਲਾਨ ਹੋਣ ਦੇ ਬਾਵਜੂਦ ਵੀ ਅੱਜ ਅਸੀਂ ਸ਼ਸਤਰਾਂ ਨੂੰ ਛੱਡਦੇ ਜਾ ਰਹੇ ਹਾਂ। ਸਾਡੇ ਹੱਥ ਵਿਚੋਂ ਸ੍ਰੀ ਸਾਹਿਬ ਅਲੋਪ ਪਹਿਲਾਂ ਹੀ ਹੋ ਚੁੱਕੀ ਹੈ ਅਤੇ ਹੁਣ ਇਹ ਸਾਡੇ ਗਲੇ ਵਿਚੋਂ ਵੀ ਲੱਥਦੀ ਜਾ ਰਹੀ ਹੈ। ਸ਼ਸਤਰ ਵਿਹੂਣੇ ਹੋ ਅਸੀਂ ਭੇਡਾਂ ਵਾਂਗ ਆਪਣੇ ਕੇਸ ਦਾੜ੍ਹੀ ਕਤਲ ਕਰਕੇ ਆਪਣੇ ਗੁਰੂ ਦਾ ਵਿਲੱਖਣ ਵਿਸ਼ਵਾਸ ਗੁਆਉਂਦੇ ਜਾ ਰਹੇ ਹਾਂ। ਹੋਲੇ ਮਹੱਲੇ ਨੂੰ ਭੁੱਲ ਹੋਲੀ ਦੇ ਚਿੱਕੜ ਵਿਚ ਫਿਰ ਖੁੱਭ ਆਪਣੀ ਮਿਆਰੀ ਹੋਂਦ ਨੂੰ ਤਿਲਾਂਜਲੀ ਦੇਣੀ ਵੀ ਕੌਮ ਲਈ ਘਾਤਕ ਸਿੱਧ ਹੋ ਰਹੀ ਹੈ। ਅੱਜ ਕੌਮ ਨੂੰ ਹੋਲਾ ਮਹੱਲਾ ਦਾ ਪੈਗ਼ਾਮ ਸੁਣਨਾ ਚਾਹੀਦਾ ਹੈ ਤੇ ਨਿਡਰ ਹੋ ਕੇ ਦੁਨਿਆਵੀ ਆਸਰੇ ਤੇ ਬਾਰਿ ਪਰਾਏ ਬੈਠਣ ਨੂੰ ਛੱਡ ਆਪਣਾ ਗਵਾਚਾ ਹੋਇਆ ਰੂਪ ਤੇ ਸਤਿਕਾਰ ਕਾਇਮ ਕਰਨ ਲਈ ਮਹੱਲਾ ਚਾੜ੍ਹਨਾ ਚਾਹੀਦਾ ਹੈ। ਧੰਨ ਹਨ ਉਹ ਗੁਰਸਿੱਖ ਜੀਅੜੇ ਜੋ ਸਤਿਗੁਰਾਂ ਦੇ ਉਪਦੇਸ਼ਾਂ ਨੂੰ ਮੰਨ ਕੇ ਸ਼ਸਤਰ ਤੇ ਸ਼ਾਸਤਰ ਨਾਲ ਪਿਆਰ ਕਰਦੇ ਹਨ ਤੇ ਗੁਰੂ ਵਾਲੇ ਬਣਨ ਵਿਚ ਫ਼ਖ਼ਰ ਮਹਿਸੂਸ ਕਰਦੇ ਹਨ।



# ਤੇਰੇ ਜਨਮ ਦਿਨ 'ਤੇ

ਐ ਖ਼ਾਲਸਾ ! ਤੇਰੇ ਜਨਮ ਦਿਨ ਦੀ ਗੱਲ ਕਰਨ ਲੱਗਿਆਂ ਮੈਨੂੰ ਲਾਲਾ ਦੌਲਤ ਰਾਏ ਆਰੀਆ ਦੇ ਕਹੇ ਇਹ ਸ਼ਬਦ ਕਿ **'ਗੁਰੂ ਗੋਬਿੰਦ ਸਿੰਘ ਨੇ ਪਾਉਂ ਕੋ ਸਰ ਬਣਾ ਦੀਆ'** ਯਾਦ ਆ ਜਾਂਦੇ ਹਨ। ਕਿਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਨੇ ਨੀਵੇਂ ਤੋਂ ਨੀਵੇਂ ਮਨੁੱਖਾਂ ਨੂੰ ਸਰਦਾਰੀ ਬਖ਼ਸ਼ ਦਿੱਤੀ ਤੇ 'ਕੀਰੇ ਕਾਰੇ' ਬੰਦਿਆਂ ਨੂੰ ਸ਼ਸਤਰ ਫੜਾ ਕੇ ਦੇਸ਼ਾਂ ਦੇ ਫਤਹਿ ਕਰ ਲੈਣ ਵਾਲੇ ਬਣਾ ਦਿੱਤਾ। ਮੈਨੂੰ ਤੇਰਾ ਉਹ ਰੂਪ ਵੀ ਯਾਦ ਹੈ ਜਦ ਤੇਰੇ ਅੰਦਰ ਸਿੱਖੀ ਲਈ ਕੁਰਬਾਨੀ ਤੇ ਸ਼ਰਧਾ ਦਾ ਜਜ਼ਬਾ ਕੁੱਟ ਕੁੱਟ ਕੇ ਭਰਿਆ ਪਿਆ ਸੀ। ਕੇਸਗੜ੍ਹ ਦੇ ਖੁਲ੍ਹੇ ਮੈਦਾਨ ਅੰਦਰ ਅਤੇ ਅਨੰਦਪੁਰ ਦੀ ਪਾਵਨ ਧਰਤੀ ਤੇ ਆਪਣੇ ਕਲਗੀਧਰ ਪਿਤਾ ਦੀ ਮੰਗ ਉਤੇ ਤੂੰ ਇਕ ਵਾਰੀ ਹੀ ਨਹੀਂ ਸਗੋਂ ਪੰਜ ਵਾਰੀ ਉਠ ਕੇ ਆਪਣੀ ਗਰਦਨ ਆਪਣੇ ਪਿਤਾ ਦੀ ਚਮਕਦੀ ਹੋਈ ਸ਼ਮਸ਼ੀਰ ਅੱਗੇ ਝੁਕਾ ਕੇ ਆਪਣੇ ਆਪ ਨੂੰ **ਪਿਆਰਾ** ਬਣਾ ਲਿਆ ਸੀ। **'ਮੁਰਦਾ ਹੋਇ ਮੁਰੀਦ ਨ ਗਲੀ ਹੋਵਨਾ'** ਦਾ ਅਰਥ ਵੀ ਇਹੋ ਹੀ ਹੈ ਕਿ ਜਿਵੇਂ ਕਬਰ ਵਿਚ ਪੈਣ ਲਈ ਮੁਰਦਾ ਹੋਣਾ ਜ਼ਰੂਰੀ ਹੈ, ਮੂਕ ਹੋਣਾ ਜ਼ਰੂਰੀ ਹੈ, ਉਸ ਤਰ੍ਹਾਂ ਹੀ ਗੁਰੂ ਵਿਚ ਸਮਾਣ ਲਈ, ਗੁਰੂ ਦੀ ਨਜ਼ਰ ਵਿਚ ਕਬੂਲ ਹੋਣ ਲਈ, ਪਿਆਰਾ ਬਣਨ ਲਈ, ਆਪਾ ਵਾਰਨਾ ਵੀ ਜ਼ਰੂਰੀ ਹੈ। **'ਪਹਿਲਾ ਮਰਣੁ ਕਬੂਲਿ'** ਤੇ **'ਸੀਸ ਵਢੇ ਕਰਿ ਬੈਸਣੁ ਦੀਜੈ'** ਦਾ ਅਮਲੀ ਰੂਪ ਤੂੰ ਉਸ ਦਿਨ ਤਲਵਾਰ ਦੀ ਨੋਕ ਅੱਗੇ ਪ੍ਰਤੱਖ ਪ੍ਰਗਟ ਕਰ ਦਿੱਤਾ ਸੀ। ਤੈਨੂੰ ਇਹ ਵੀ ਯਾਦ ਹੋਵੇਗਾ ਕਿ ਇਕ ਸਮਾਂ ਸੀ ਜਦੋਂ ਤੇਰੇ ਅੰਦਰ ਸਮਾਜਿਕ, ਧਾਰਮਿਕ, ਇਖਲਾਕੀ ਤੇ ਆਰਥਿਕ ਕਮਜ਼ੋਰੀ ਇੰਨਾ ਘਰ ਚੁੱਕੀ ਸੀ ਕਿ ਤੂੰ ਸਵੈ-ਹੀਨਤਾ ਦੀ ਡੂੰਘੀ ਖੱਡ ਵਿਚ ਡਿੱਗ ਕੇ **'ਜਿਉ ਸਾਸ ਬਿਨਾ ਮਿਰਤਕ ਕੀ ਲੋਥਾ ॥'** ਵਾਲੀ ਅਵਸਥਾ ਵਿਚ ਪਹੁੰਚ ਚੁੱਕਾ ਸੀ। ਤੇਰੀ ਹਰ ਪੱਖ ਤੋਂ ਨਿਘਰੀ ਹਾਲਤ ਦੇਖ ਕੇ ਕਰਤੇ ਨੇ ਤਰਸ ਖਾਧਾ ਤੇ 'ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰ ਨਾਨਕ ਜਗਿ ਮਾਹਿ ਪਠਾਇਆ' ਅਨੁਸਾਰ ਤੇਰੀ ਸਰੀਰਕ ਹਾਲਤ, ਦਿਲ ਅਤੇ ਦਿਮਾਗ਼ ਦੀ ਤਾਕਤ, ਜ਼ਿੰਦਗੀ ਨੂੰ ਸੋਚਣ ਸਮਝਣ ਦੇ ਢੰਗਾਂ ਦੇ ਨਿਕਲੇ ਜਨਾਜ਼ੇ ਨੂੰ ਦੇਖ ਕੇ ਗੁਰੂ ਨਾਨਕ ਜੀ ਦੇ ਰੂਪ ਵਿਚ ਰਹਿਬਰ ਨੂੰ ਸੰਸਾਰ ਤੇ ਭੇਜ ਦਿੱਤਾ।

ਪੂਰਨ ਗੁਰਦੇਵ ਗੁਰੂ ਨਾਨਕ ਦੇਵ ਜੀ ਨੇ ਆਪਣੇ ਦਸ ਸਰੂਪਾਂ ਵਿਚ ਦੋ ਸਦੀਆਂ ਤੋਂ ਵੀ ਵਧੀਕ ਸਮਾਂ ਲਾ ਕੇ ਬੜੀ ਮਿਹਨਤ ਨਾਲ ਤੇਰੀ ਸੁੰਦਰ ਘਾੜਤ ਘੜੀ ਤੇ ਇਕ ਸ਼ਾਨਦਾਰ ਸਰੂਪ, ਇਕ ਉੱਚ ਇਖਲਾਕ, ਸਰਬ ਸ੍ਰੇਸ਼ਟ ਸਭਿਆਚਾਰ, ਪਰਉਪਕਾਰ, ਦਇਆ, ਉਦਮ, ਕੁਰਬਾਨੀ, ਬਹਾਦਰੀ, ਨੇਕੀ ਤੇ ਸੱਚਾਈ ਭਰਿਆ ਜੀਵਨ ਢੰਗ, ਤੇਰੀ ਝੋਲੀ ਵਿਚ ਪਾ ਕੇ ਆਤਮਿਕ ਤੌਰ 'ਤੇ ਮੁਰਦੇ ਨੂੰ ਸੁਰਜੀਤ ਕਰ ਦਿੱਤਾ। ਅਪਾਰ ਬਖ਼ਸ਼ਿਸ਼ ਕਰ ਕੇ ਗੁਰਦੇਵ ਜੀ ਨੇ ਕਰੜੀ ਘਾਲਣਾ ਘਾਲ ਕੇ ਤੇਰਾ ਦਿਲ ਦਿਮਾਗ਼, ਸਰੀਰ ਅਤੇ ਅੰਤਰ-ਆਤਮਾ ਸਭ ਦੀ ਸੁਧਾਈ ਕੀਤੀ ਅਤੇ ਤੇਰੇ ਅੰਦਰ ਆਈਆਂ ਕਮਜ਼ੋਰੀਆਂ ਨੂੰ ਪਰ੍ਹਾਂ ਸੁੱਟ ਸ਼ੁਭ ਗੁਣਾਂ ਦਾ ਵਾਸਾ ਕਰ ਦਿੱਤਾ। ਨਤੀਜਾ ਇਹ ਨਿਕਲਿਆ ਕਿ ਤੈਨੂੰ ਸਮਝ

ਆ ਗਈ ਕਿ ਹੁਕਮੀ ਬੰਦਾ ਕਿਵੇਂ ਬਣੀਦਾ ਹੈ ਤੇ ਆਪਣਾ ਆਪ ਲੋਕ ਭਲਾਈ ਲਈ ਕਿਵੇਂ ਕੁਰਬਾਨ ਕਰ ਦਈਦਾ ਹੈ। ਸਾਰੀਆਂ ਚੰਗਿਆਈਆਂ ਦਾ ਤੱਤ ਨਿਮਰਤਾ ਤੇ ਮਿੱਠਾ ਬੋਲਣ ਵਿਚ ਹੈ। ਤੇਰੇ ਅੰਦਰ ਸਚਾਈ, ਨੇਕੀ, ਪਰਉਪਕਾਰ, ਕੁਰਬਾਨੀ, ਸੂਰਬੀਰਤਾ, ਦ੍ਰਿੜ੍ਹਤਾ, ਬਹਾਦਰੀ ਤੇ ਸੇਵਾ ਵਾਲੇ ਗੁਣਾਂ ਨੇ ਵਾਸਾ ਕਰ ਲਿਆ। ਬੱਸ ਫਿਰ ਕੀ ਸੀ ਤੈਨੂੰ ਜੀਵਨ ਦੀ ਜੁਗਤੀ ਆ ਗਈ ਤੇ ਇਹ ਸਮਝ ਆ ਗਈ ਕਿ ਜੀਵਨ ਕਿਸ ਤਰ੍ਹਾਂ ਜੀਣਾ ਹੈ। ਤੂੰ ਸਿਰਫ਼ ਆਪਣੇ ਹੀ ਧਰਮ ਦੀ ਰਾਖੀ ਕਰਨ ਦੇ ਸਮਰੱਥ ਨਹੀਂ ਹੋਇਆ ਸਗੋਂ ਕਮਜ਼ੋਰ ਲੋਕਾਂ ਦੀ ਬਾਂਹ ਫੜਨ ਦੀ ਜ਼ਿੰਮੇਵਾਰੀ ਵੀ ਆਪਣੇ ਉੱਤੇ ਲੈ ਲਈ। ਮੈਨੂੰ ਇਤਿਹਾਸ ਦੀ ਘਟਨਾ ਚੰਗੀ ਤਰ੍ਹਾਂ ਯਾਦ ਹੈ ਜਦੋਂ ਕਿ 10 ਅਪ੍ਰੈਲ 1763 ਨੂੰ ਲਾਹੌਰ ਤੇ ਫਤਹਿ ਪਾ ਕੇ ਸਿੱਖ ਸ੍ਰੀ ਅੰਮ੍ਰਿਤਸਰ ਵਿਖੇ ਵਿਸਾਖੀ (ਤੇਰੇ ਜਨਮ ਦਿਨ ਵਾਲੇ ਦਿਨ) ਦੇ ਮੌਕੇ ਤੇ ਇਕੱਤਰ ਹੋਏ ਸਨ। ਇਕ ਬ੍ਰਾਹਮਣ ਨੇ ਆ ਕੇ ਫਰਿਆਦ ਕੀਤੀ ਕਿ ਕਸੂਰ ਦੇ ਨਵਾਬ ਨੇ ਉਸ ਦੀ ਨਵ-ਵਿਆਹੁਤਾ ਪਤਨੀ ਨੂੰ ਜ਼ਬਰਦਸਤੀ ਘਰ ਪਾ ਲਿਆ ਹੈ। ਹੁਣ ਖ਼ਾਲਸੇ ਪਾਸ ਮੇਰੀ ਫਰਿਆਦ ਹੈ ਕਿ ਉਸ ਨੂੰ ਜ਼ਾਲਮ ਦੇ ਪੰਜੇ ਵਿਚੋਂ ਛੁੜਾਉਣ। ਸਿੰਘ ਅਜੇ ਵਿਚਾਰਾਂ ਕਰ ਹੀ ਰਹੇ ਸਨ ਕਿ ਸ: ਹਰੀ ਸਿੰਘ ਜੀ ਭੰਗੀ ਮਿਸਲ ਵਾਲਿਆਂ ਗੱਜ ਕੇ ਆਖਿਆ 'ਤੁਮ ਚਲੋ, ਕਉ ਨ ਚਲੈ, ਹਮ ਤੋਂ ਚਲੈ ਜ਼ਰੂਰ ਹੈ। ਹਮ ਤੋ ਸ਼ਹੀਦੀ ਲੈਂਗੇ, ਛੂਟੇ ਨ ਜਬ ਕਸੂਰ ਹੈ।' ਸਿੱਖ ਦਾ ਪਹਿਲਾ ਫ਼ਰਜ਼ ਹੈ ਕਿ ਕਿਸੇ ਦੀ ਇੱਜ਼ਤ ਉੱਤੇ ਹੋਏ ਹੱਲੇ ਨੂੰ ਰੋਕੇ ਤੇ ਪੰਜਾਬ ਦੀ ਬੇਟੀ ਦੀ ਇੱਜ਼ਤ ਦੀ ਰੱਖਿਆ ਕਰੇ। ਸਰਦਾਰ ਹਰੀ ਸਿੰਘ ਭੰਗੀ ਨੇ ਉਸੇ ਸਮੇਂ ਹੋਰ ਜਥਿਆਂ ਸਮੇਤ ਚੜ੍ਹਾਈ ਕਰ ਕੇ ਬ੍ਰਾਹਮਣ ਦੀ ਪਤਨੀ ਕਸੂਰ ਦੇ ਨਵਾਬ ਕੋਲੋਂ ਛੁੜਾਈ ਤੇ ਉਸ ਦੇ ਘਰ ਪਹੁੰਚਾ ਦਿੱਤੀ।

ਗੁਰੂ ਪਿਤਾ ਨੇ ਤੈਨੂੰ ਆਚਰਨ ਦੀ ਮੂਰਤ ਬਣਾਇਆ ਹੈ। ਐਸੀ ਸ਼ਖ਼ਸੀਅਤ ਘੜੀ ਹੈ ਜੋ ਲੋਭ, ਮੋਹ ਜਾਂ ਕਾਮ ਵਸ ਹੋ ਨੀਵੀਂ ਪੱਧਰ ਦਾ ਕਾਰਜ ਨਹੀਂ ਕਰੇਗਾ। ਕਿਹਾ ਜਾਂਦਾ ਹੈ ਕਿ ਜੰਗ ਤੇ ਪਿਆਰ ਵਿਚ ਸਭ ਕੁਝ ਜਾਇਜ਼ ਹੈ। ਜੰਗ ਵਿਚ ਪਰਾਏ ਮਾਲ ਨੂੰ ਗ਼ਨੀਮਤ ਸਮਝਿਆ ਜਾਂਦਾ ਹੈ। ਪਰ ਤੈਨੂੰ ਤਾਂ ਤੇਰੇ ਗੁਰਦੇਵ ਨੇ '**ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ**' ਦੀ ਲੋਰੀ ਦੇ ਕੇ ਇਸ ਡੂੰਘੀ ਖੱਡ ਵਿਚ ਡਿੱਗਣ ਤੋਂ ਬਚਾ ਲਿਆ ਸੀ। ਤੇਰੇ ਉੱਚੇ-ਸੁੱਚੇ ਇਖਲਾਕ ਨੂੰ ਵੇਖ ਕੇ ਤੇਰੇ ਨਾਲ ਜੰਗ ਦੇ ਮੈਦਾਨ ਵਿਚ ਲੜਨ ਵਾਲੇ ਦੁਸ਼ਮਨ ਨੂੰ ਵੀ ਤੇਰੇ ਕਰੈਕਟਰ ਦੀ ਦਾਦ ਦੇਣੀ ਪਈ। ਕਾਜ਼ੀ ਨੂਰ ਮੁਹੰਮਦ ਜੋ ਤੈਨੂੰ ਹਮੇਸ਼ਾ 'ਸਗ' ਭਾਵ ਕੁੱਤਾ ਹੀ ਲਿਖਦਾ ਰਿਹਾ, ਦੀ ਜਨੂੰਨੀ ਕਲਮ ਵੀ ਤੇਰੇ ਆਚਰਨ ਵੱਲ ਵੇਖ ਕੇ ਅਸ਼-ਅਸ਼ ਕਰ ਉਠੀ ਤੇ ਉਹ ਵੀ ਇਹ ਲਿਖਣ ਤੋਂ ਨਾ ਰਹਿ ਸਕਿਆ ਕਿ ਸਿੱਖ—

"ਤੀਵੀਂ ਭਾਵੇਂ ਸੁਆਣੀ ਹੋਵੇ, ਭਾਵੇਂ ਗੋਲੀ ਹੋਵੇ। ਉਸਦੇ ਧਨ ਤੇ ਗਹਿਣੇ ਨੂੰ ਨਹੀਂ ਲੁੱਟਦੇ। ਇਹਨਾਂ ਕੁੱਤਿਆਂ ਵਿਚ ਵਿਭਚਾਰ ਵੀ ਨਹੀਂ ਹੁੰਦਾ। ਤ੍ਰੀਮਤ ਭਾਵੇਂ ਜਵਾਨ ਹੋਵੇ ਜਾਂ ਵੱਡੀ ਉਮਰ ਦੀ ਉਸ ਨੂੰ ਉਹ ਬੁੱਢੀ ਹੀ ਕਹਿੰਦੇ ਹਨ। ਨਾ ਹੀ ਇਨ੍ਹਾਂ ਚੰਦਰਿਆਂ ਵਿਚ ਚੋਰੀ ਦੀ ਵਾਦੀ ਹੈ। ਇਹ ਚੋਰ ਤੇ ਵਿਭਚਾਰੀ ਨੂੰ ਮਿੱਤਰ ਹੀ ਨਹੀਂ ਬਣਾਉਂਦੇ ਤੇ ਫਿਰ ਅੰਤ

ਉਸ ਨੇ ਲਿਖ ਹੀ ਦਿੱਤਾ। 'ਸਗਾਂ ਨੂੰ ਸਗ ਨ ਆਖ, ਇਹ ਤਾਂ ਸ਼ੇਰ ਹਨ। ਮਰਦਾਂ ਦੇ ਮੈਦਾਨ ਵਿਚ ਸ਼ੇਰਾਂ ਵਰਗੇ ਸ਼ੇਰ ਹਨ।'

ਤੇ ਫਿਰ ਜਦ ਤੇਰੇ ਵੀਰਾਂ ਦਾ ਰਾਜ ਹੋ ਗਿਆ, ਉਸ ਸਮੇਂ ਬੂਟੇ ਸ਼ਾਹ ਨੇ ਤਾਰੀਖ-ਇ-ਪੰਜਾਬ ਵਿਚ ਲਿਖਿਆ : "ਹਮਲੇ ਸਮੇਂ ਅਤੇ ਲੁੱਟ ਸਮੇਂ ਵੀ ਇਹ (ਸਿੱਖ) ਆਦਮੀ ਸਿਰੋਂ ਦਸਤਾਰ ਕਦੇ ਨਹੀਂ ਉਤਾਰਦੇ ਸਨ ਅਤੇ ਤ੍ਰੀਮਤਾਂ ਦੇ ਕੱਪੜੇ ਤੇ ਗਹਿਣੇ ਉਤੇ ਭੁੱਲ ਕੇ ਵੀ ਹੱਥ ਨਹੀਂ ਪਾਉਂਦੇ ਸਨ।"

ਮੇਰੇ ਵੀਰ ਖ਼ਾਲਸਾ, ਤੂੰ ਸੰਤ ਵੀ ਬਣਿਆ ਤੇ ਸਿਪਾਹੀ ਵੀ। ਸੰਤ ਹੋ ਆਚਰਨ ਦੀ ਮੂਰਤ ਹੈਂ ਅਤੇ ਸਿਪਾਹੀ ਹੋ ਆਚਰਨ ਦਾ ਪਹਿਰੇਦਾਰ। ਤੇਰੀ ਬਹਾਦਰੀ ਤੇ ਆਚਰਨ ਦੀ ਇਕ ਹੋਰ ਇਤਿਹਾਸ ਘਟਨਾ ਜ਼ਰੂਰ ਤੇਰੇ ਨਾਲ ਸਾਂਝੀ ਕਰਨੀ ਲੋਚਦਾ ਹਾਂ। ਦਸੰਬਰ 1972, ਬੰਗਲਾ ਦੇਸ਼ ਦੀ ਜੰਗ ਸਮੇਂ ਪਾਕਿਸਤਾਨ ਦੀ ਹਾਰ ਦਾ ਮੁੱਖ ਕਾਰਨ ਫ਼ੌਜੀਆਂ ਦਾ ਅੱਤਿਆਚਾਰ, ਐਸ਼ ਅਤੇ ਵਿਭਚਾਰ ਸੀ। ਫ਼ੌਜੀ ਖੰਦਕਾਂ ਵਿਚੋਂ ਲਿਪਸਟਿਕ ਤੇ ਹੋਰ ਐਸੀਆਂ ਚੀਜ਼ਾਂ ਮਿਲਣਾ ਪਾਕਿਸਤਾਨੀ ਫ਼ੌਜੀਆਂ ਦੀਆਂ ਕਾਲੀਆਂ ਕਰਤੂਤਾਂ ਦੀ ਮੂੰਹ ਬੋਲਦੀ ਤਸਵੀਰ ਪੇਸ਼ ਕਰ ਰਿਹਾ ਸੀ। ਦੂਜੇ ਪਾਸੇ ਜੰਗ ਮੁੱਕਣ ਉਪਰੰਤ, ਇਕ ਸਿੱਖ ਫ਼ੌਜੀ ਨੂੰ ਪਹਿਰਾ ਦਿੰਦੇ ਦੇਖ ਇਕ ਬਾਪ ਆਪਣੀ ਲੜਕੀ ਨਾਲ ਕਾਰ ਤੇ ਆਇਆ ਤੇ ਆਪੂੰ ਕਾਰ ਵਿਚ ਬੈਠਾ ਰਿਹਾ। ਲੜਕੀ ਦੌੜ ਕੇ ਸਿੱਖ ਫ਼ੌਜੀ ਵੱਲ ਗਈ ਤੇ ਸਿੱਖ ਦੇ ਗਲ ਹਾਰ ਪਾ ਮੁੜ ਕਾਰ ਵਿਚ ਆ ਬੈਠੀ। ਉਸ ਸਮੇਂ ਉਸਦੇ ਪਿਤਾ ਦੀ ਮੁਸਕਾਣ ਦੇਖਣ ਵਾਲੀ ਸੀ। ਇਹ ਦ੍ਰਿਸ਼ 'ਨਿਊਯਾਰਕ ਟਾਈਮਜ਼' ਦੇ ਨੁਮਾਇੰਦੇ ਨੇ ਅੱਖੀਂ ਡਿੱਠਾ ਤੇ ਫਿਰ ਲਿਖਿਆ : ਕਿਥੇ ਬੰਗਾਲੀ ਮੁਸਲਮਾਨ ਔਰਤ ਜੋ ਆਪਣੇ ਹੀ ਹਮ ਮਜ਼ਹਬ ਤੇ ਹਮ ਵਤਨ ਮੁਸਲਮਾਨ ਫ਼ੌਜੀ ਨੂੰ ਦੇਖ ਲੈਂਦੀ ਸੀ ਤਾਂ ਚੀਕਾਂ ਮਾਰ ਨੱਸ ਜਾਂਦੀ ਸੀ ਅਤੇ ਕਿਥੇ ਸਿੱਖ ਫ਼ੌਜੀ ਨੂੰ ਖਲੋਤਾ ਵੇਖ ਉਸ ਦੇ ਗਲ ਵਿਚ ਹਾਰ ਪਾ ਕੇ ਖ਼ੁਸ਼ੀ ਮਹਿਸੂਸ ਕਰ ਰਹੀ ਸੀ।

ਗੁਰੂ ਸੂਰਮੇ ਦੇ ਪਾਏ ਪੂਰਨਿਆਂ ਨੇ ਤੇਰੀ ਕਾਇਆ ਕਲਪ ਕਰ ਦਿੱਤੀ। ਜਿਵੇਂ-ਜਿਵੇਂ ਤੂੰ ਗੁਰੂ ਦੇ ਸ਼ਬਦ ਦਾ ਅਭਿਆਸ ਕੀਤਾ ਤੇ ਗੁਰਮਤਿ ਗਾਡੀ ਰਾਹ ਤੇ ਚੱਲਣਾ ਸ਼ੁਰੂ ਹੋਇਆ ਤਾਂ ਪੰਜੇ ਮਹਾਂਬਲੀ ਤੇਰੇ ਵੱਸ ਆ ਗਏ। ਕਾਮ ਕ੍ਰੋਧ ਜਿਹੇ ਬਲਵਾਨ ਦੁਸ਼ਮਨ ਤੇਰੇ ਬਸੋਲੇ ਬਣ ਗਏ। ਕਈ ਤੂਫਾਨ ਉਠੇ, ਕਈ ਲਹਿਰਾਂ ਨੇ ਤੈਨੂੰ ਪਰਖਿਆ ਪਰ ਤੂੰ ਚਟਾਨ ਵਾਂਗ ਖੜ੍ਹਾ ਰਿਹਾ ਤੇ ਤੈਨੂੰ ਤੇਰੇ ਆਦਰਸ਼ ਤੋਂ ਕੋਈ ਇੰਚ ਭਰ ਵੀ ਪਿਛਾਂਹ ਨੂੰ ਨਾ ਕਰ ਸਕਿਆ। ਇਤਨੇ ਸ਼ਾਨਦਾਰ ਤੇ ਉੱਚੇ ਗੁਣਾਂ ਵਾਲੇ ਤੇਰੇ ਜੀਵਨ ਵਿਚ ਕੋਈ ਕਮਜ਼ੋਰੀ ਨਾ ਆ ਜਾਏ, ਇਸ ਖ਼ਤਰੇ ਤੋਂ ਬਚਾਣ ਲਈ ਤੇਰੇ ਰਹਿਮਤਾਂ ਕਰਨ ਵਾਲੇ ਗੁਰੂ ਨੇ ਤੈਨੂੰ ਖ਼ਾਲਸਾ ਰੂਪੀ ਜਥੇਬੰਦੀ ਵਿਚ ਸਦੀਵੀ ਸ਼ਾਮਿਲ ਕਰਕੇ ਤੈਨੂੰ ਇਸ ਖ਼ਾਲਸਾ ਲੜੀ ਦਾ ਕੀਮਤੀ ਮਣਕਾ ਬਣਾ ਦਿੱਤਾ। ਤੇਰੇ ਲਈ ਬੜੀ ਸ਼ਾਨਦਾਰ ਰਹਿਤ ਮਰਯਾਦਾ ਭਾਵ ਖ਼ਾਲਸਾਈ ਸਭਿਆਚਾਰ ਦਾ ਸੁੰਦਰ ਰੂਪ ਘੜਿਆ ਤੇ ਤੈਨੂੰ ਇਸ ਰਹਿਤ ਰਾਹੀਂ ਸਮਝਾ ਦਿੱਤਾ ਕਿ ਕੀ ਕਰਨਾ ਹੈ ਤੇ ਕੀ ਨਹੀਂ ਕਰਨਾ। ਤੂੰ ਮੇਰੇ ਵੀਰ ਪੰਜ ਰਹਿਤਾਂ ਰੱਖਣੀਆਂ ਹਨ ਤੇ ਚਾਰ

ਕੁਰਹਿਤਾਂ ਨਹੀਂ ਕਰਨੀਆਂ। ਇਹ ਪੰਜ ਕਰਨ ਤੇ ਚਾਰ ਨਾ ਕਰਨ ਨਾਲ ਤੂੰ ਸੰਜਮ ਵਿਚ ਆ ਜਾਵੇਂਗਾ। ਸੰਜਮ ਵਿਚ ਰਹਿਣ ਕਰਕੇ ਤੂੰ ਆਪਣੇ ਗੁਰੂ ਦਾ ਹੋ ਜਾਵੇਂਗਾ। ਤੂੰ ਇਹਨਾਂ ਵਿਚ ਖਰਾ ਉਤਰਿਆ। ਤੇਰੀ ਸ਼ਖਸੀਅਤ ਵਿਚੋਂ ਗੁਰੂ ਦੀ ਰਹਿਣੀ, ਬਹਿਣੀ ਤੇ ਕਹਿਣੀ ਪ੍ਰਤੱਖ ਨਜ਼ਰ ਆਉਣ ਲੱਗੀ। ਤਾਂ ਹੀ ਤਾਂ ਤੂੰ ਗੁਰੂ ਨੂੰ ਆਪਣਾ ਸੀਸ ਉਸ ਵਕਤ ਭੇਟ ਕੀਤਾ ਸੀ ਜਦੋਂ ਗੁਰੂ ਨੇ ਸੰਨ 1699 ਦੀ ਵਿਸਾਖੀ ਨੂੰ ਭਰੀ ਸੰਗਤ ਵਿਚ ਕਿਹਾ :

**ਸਨਮੁਖ ਸਿੱਖ ਹੈ ਕੋਈ।**
**ਸੀਸ ਭੇਟ ਗੁਰ ਦੇਵੇ ਕੋਈ।**

ਗੁਰੂ ਦੀ ਇਕ ਆਵਾਜ਼ ਤੇ ਹੀ ਪੰਜਾਂ ਨੇ ਆਪਣੇ ਸੀਸ ਭੇਟ ਕੀਤੇ ਸਨ। ਗੁਰੂ ਜੀ ਨੇ ਲਲਕਾਰ ਵੇਲੇ ਨਾ ਤਾਂ ਕੋਈ ਡਰ ਦਿੱਤਾ, ਨਾ ਕੋਈ ਲਾਲਚ, ਨਾ ਕੋਈ ਧਮਕੀ ਤੇ ਨਾ ਹੀ ਕੋਈ ਸਿਫਾਰਸ਼ ਕਰਨ ਦੀ ਗੱਲ ਆਖੀ ਸੀ। ਪੂਰੀ ਹੋਸ਼ ਵਿਚ, ਪੂਰੀ ਸੁਰਤਿ ਵਿਚ ਤੂੰ ਉਸ ਵਕਤ ਸਭ ਕੁਝ ਗੁਰੂ ਦੇ ਹਵਾਲੇ ਕਰ ਦਿਤਾ ਸੀ ਤੇ ਫਿਰ ਤੂੰ ਖ਼ਾਲਸਾ ਬਣ ਸੰਸਾਰ ਦੇ ਪਰਦੇ ਤੇ ਪ੍ਰਗਟ ਹੋ ਗਿਆ। ਤੇਰੇ ਖ਼ਾਲਸਾ ਬਣਨ ਦੇ ਇਸ ਰੂਪ ਨੂੰ ਕਵੀ ਨੇ ਇੰਝ ਬਿਆਨ ਕੀਤਾ ਹੈ :

**ਜਿਸ ਦੇ ਪੀਂਦਿਆਂ ਸਾਰ ਹੀ ਅਮਰ ਹੋ ਗਏ,**
**ਅੰਮ੍ਰਿਤ ਅੱਜ ਉਹ ਸਾਨੂੰ ਪਿਲਾਇਆ ਸੀ।**
**ਜਿਦ੍ਹੀ ਲਾਟ ਉੱਤੇ ਸੜਿਆਂ ਠੰਢ ਪੈਂਦੀ,**
**ਦੀਵਾ ਦਿਲ ਅੰਦਰ ਐਸਾ ਬਾਲਿਆ ਸੀ।**
**ਕਿਸੇ ਮਾਹੀ ਨੇ ਖਾਕ ਵਿਚ ਰੁਲਦਿਆਂ ਨੂੰ,**
**ਅੱਜ ਅੱਖੀਆਂ ਵਿਚ ਬਿਠਾਲਿਆ ਸੀ।**
**ਸਾਡੇ ਓਸ ਵਿਚ ਰਿਹਾ ਨ ਭੇਤ ਕੋਈ,**
**ਜਦੋਂ ਆਪਣਾ ਆਪ ਕੁਰਬਾਨ ਕੀਤਾ।**
**ਸਿੱਖ ਗੁਰੂ ਦੇ, ਗੁਰੂ ਦਾ ਰੂਪ ਹੋ ਗਏ,**
**ਖੰਡੇਧਾਰ ਅੰਮ੍ਰਿਤ ਜਿਨ੍ਹਾਂ ਪਾਨ ਕੀਤਾ।**

ਪ੍ਰੋ: ਪੂਰਨ ਸਿੰਘ ਜੀ ਅਨੁਸਾਰ 'ਸੱਚੇ ਪਾਤਸ਼ਾਹ ਨੇ ਤੈਨੂੰ ਅੰਮ੍ਰਿਤ ਬਖ਼ਸ਼ ਕੇ ਆਪਣਾ ਸਰੂਪ ਬਖ਼ਸ਼ਿਆ ਹੈ। ਸ੍ਰੀ ਸਾਹਿਬ ਬਖਸ਼ੀ, ਕੜਾ, ਕਛਹਿਰਾ, ਕਿਰਪਾਨ, ਕੰਘਾ ਬਖਸ਼ੇ, ਦਾੜ੍ਹਾ ਬਖ਼ਸ਼ਿਆ, ਘੋੜਾ ਚੜ੍ਹਨ ਨੂੰ, ਸਰਦਾਰ ਸੂਰਤ ਬਖਸ਼ੀ। ਸਭ ਬਖ਼ਸ਼ ਕੇ ਕਿਹਾ ਇਸ ਰੂਪ ਵਿਚ ਮੈਂ ਜ਼ਰੂਰ ਤੁਹਾਨੂੰ ਦਰਸ਼ਨ ਦਿਆ ਕਰਾਂਗਾ, ਮੇਰੀ ਯਾਦਗਾਰ ਨੂੰ ਸਾਂਭ ਕੇ ਰੱਖਣਾ। ਇਹ ਮੇਰੀ ਪੂਜਾ ਤੇ ਪਿਆਰ ਹੈ।' ਤੈਨੂੰ ਪਿਆਰਾ ਬਣਾ ਕੇ ਆਪਣੀ ਸਦੀਵੀ ਯਾਦਗਾਰ ਕਾਇਮ ਕਰ ਦਿੱਤੀ। ਆਪਣੇ ਹੱਥੀਂ ਸਜਾ ਆਪਣੇ ਸਾਹਮਣੇ ਖੜ੍ਹਾ ਕਰ ਤੈਨੂੰ ਤੇਰੇ ਪ੍ਰੀਤਮ

ਨੇ ਨੀਝ ਲਾ ਕੇ ਘੋਖਿਆ ਤਾਂ ਉਸ ਪ੍ਰੀਤਮ ਨੂੰ ਤੇਰੇ ਵਿਚੋਂ ਆਪ ਦੀ ਸੰਪੂਰਨ ਝਲਕ ਦਿੱਸੀ। ਖ਼ੁਸ਼ੀ ਨਾਲ ਤੇਰਾ ਪ੍ਰੀਤਮ ਗੁਰੂ ਖੀਵਾ ਹੋ ਉਠਿਆ। 230 ਸਾਲ ਦੀ ਕੀਤੀ ਮਿਹਨਤ ਅੱਜ ਸੰਪੂਨਤਾ ਤੇ ਅੱਪੜ ਚੁੱਕੀ ਸੀ। ਤੇਰੇ ਵਿਚ, ਤੇਰੇ ਗੁਰੂ ਪ੍ਰੀਤਮ ਨੂੰ, ਸਰਬ ਪੱਖੋਂ ਆਪਣਾ ਰੂਪ ਨਜ਼ਰ ਆਇਆ। ਹੱਥ ਪਕੜੀ ਤਲਵਾਰ ਨੂੰ ਮਿਆਨ ਵਿਚ ਪਾ ਕੇ ਉਸ ਪਿਆਰੇ ਗੁਰੂ ਨੇ ਕਲਮ ਨੂੰ ਫੜ ਤੇਰੇ ਗੁਣਾਂ ਦਾ ਅੱਖਰੀ ਵਿਸ਼ਲੇਸ਼ਣ ਇਸ ਤਰ੍ਹਾਂ ਕੀਤਾ :

**ਖਾਲਸਾ ਮੇਰੋ ਰੂਪ ਹੈ ਖਾਸ ॥**
**ਖਾਲਸੇ ਮਹਿ ਹੌਂ ਕਰਉਂ ਨਿਵਾਸ ॥**
**ਖਾਲਸਾ ਮੇਰੋ ਮੁਖ ਹੈ ਅੰਗਾ ॥**
**ਖਾਲਸੇ ਕੇ ਹੌਂ ਸਦ ਸਦ ਸੰਗਾ ॥...**
**ਖਾਲਸਾ ਮੇਰੋ ਪਿੰਡ ਪਰਾਨ ॥**
**ਖਾਲਸਾ ਮੇਰੀ ਜਾਨ ਕੀ ਜਾਨ ॥**
**ਖਾਲਸਾ ਮੇਰੋ ਸਤਿਗੁਰੁ ਪੂਰਾ ॥**
**ਖਾਲਸਾ ਮੇਰੋ ਸਜਨ ਸੂਰਾ ॥**

ਤੇਰੇ ਬਾਰੇ ਇੰਨਾ ਕੁਝ ਕਹਿਣ ਤੋਂ ਬਾਅਦ ਤੇਰੇ ਬਾਪੂ ਗੁਰਦੇਵ ਨੇ ਫਿਰ ਆਪਣੀ ਲਿਖਤ ਨੂੰ ਪੜ੍ਹਿਆ। ਤੇਰੇ ਬਾਰੇ ਲਿਖੇ ਗੁਣਾਂ ਦਾ ਵਿਸ਼ਲੇਸ਼ਣ ਕੀਤਾ ਤੇ ਫਿਰ ਇਹ ਸੋਚ ਕੇ ਕਿ ਕੋਈ ਛੋਟੀ ਸੋਚ ਵਾਲਾ ਇਹਨਾਂ ਗੁਣਾਂ ਬਾਰੇ ਛੋਟੀ ਸੋਚ ਰੱਖ ਇਹ ਕਹਿ ਬੈਠੇ ਕਿ ਗੁਰੂ ਨੇ ਜਜ਼ਬਾਤ ਵਿਚ ਆ ਕੇ ਇਹ ਸਭ ਕੁਝ ਕਹਿ ਦਿੱਤਾ ਹੈ ਤਾਂ ਝੱਟ ਹੀ ਗੁਰਦੇਵ ਨੇ ਤੇਰੀ ਕੀਤੀ ਸਿਫ਼ਤ ਵਿਚ ਇਹ ਅੱਖਰ ਹੋਰ ਵਧਾ ਦਿੱਤੇ ਤੇ ਨਾਲ ਹੀ ਕਹਿ ਦਿੱਤਾ ਕਿ ਪਾਰਬ੍ਰਹਮ ਤੇ ਗੁਰੂ ਨਾਨਕ ਸਾਹਿਬ ਨੂੰ ਸਾਖੀ ਜਾਣ ਕੇ ਇਕ ਮਹਾਨ ਸਚਾਈ ਉਜਾਗਰ ਕਰ ਰਹੇ ਹਨ ਕਿ :

**ਯਾ ਮੈਂ ਰੰਚ ਨ ਮਿਥਿਆ ਭਾਖੀ ॥ ਪਾਰਬ੍ਰਹਮ ਗੁਰੂ ਨਾਨਕ ਸਾਖੀ ॥**
**ਰੋਮ ਰੋਮ ਜੇ ਰਸਨਾ ਪਾਊਂ ॥ ਤਦਪਿ ਖਾਲਸਾ ਜਸ ਤਹਿ ਗਾਊਂ ॥**
**ਹੌਂ ਖਾਲਸੇ ਕਾ ਖਾਲਸਾ ਮੇਰੋ ॥ ਓਤ ਪੋਤਿ ਸਾਗਰ ਬੂੰਦੇਰੋ ॥**

ਐ ਖ਼ਾਲਸਾ ! ਜ਼ਰਾ ਸੋਚ, ਕੇਵਲ ਤੇਰੇ ਪਾਸੋਂ ਗੁਰੂ ਨੇ ਸੀਸ ਮੰਗਿਆ ਹੀ ਨਹੀਂ ਸਗੋਂ ਤੈਨੂੰ ਪਿਆਰਾ ਬਣਾ, ਜਿਹਨਾਂ ਨੂੰ ਵੇਲੇ ਦਾ ਸਮਾਜ ਸ਼ੂਦਰ ਸਮਝਦਾ ਸੀ, ਐਸੇ ਕਹੇ ਜਾਂਦੇ ਨੀਚ ਜਾਤੀਆਂ ਦੇ ਮਨੁੱਖਾਂ ਮੋਹਰੇ ਗੋਡੇ ਟੇਕ ਕੇ ਆਪ ਵੀ ਹੱਥ ਜੋੜ ਤੇਰੇ ਪਾਸੋਂ ਅੰਮ੍ਰਿਤ ਦੀ ਜਾਚਨਾ ਕੀਤੀ ਸੀ ਤੇ ਆਪਣੀ ਰਸਨਾ ਤੋਂ ਇਹ ਕਹਿ ਦਿੱਤਾ ਕਿ '**ਇਨ ਹੀ ਕੀ ਕਿਰਪਾ ਕੇ ਸਜੇ ਹਮ ਹੈਂ।**' ਤੈਨੂੰ ਇੰਨਾ ਉੱਚਾ ਤੇ ਮਹਾਨ ਬਣਾ ਦਿੱਤਾ ਕਿ ਤੇਰਾ ਇਸ਼ਟ ਗੁਰੂ ਵੀ ਤੇਰੇ ਅੱਗੇ ਸਿਰ ਝੁਕਾ ਕੇ ਸੰਸਾਰ ਨੂੰ ਇਹ ਦੱਧ ਰਿਹਾ ਹੈ ਕਿ ਅਕਾਲ ਪੁਰਖ ਦੀ ਰਚਨਾ ਅੰਦਰ ਕੋਈ ਪੁਰਖ ਹੀਣਾ ਜਾਂ ਨੀਚ ਨਹੀਂ, ਹਰ ਕਿਸੇ ਅੰਦਰ ਵਾਹਿਗੁਰੂ ਨੇ ਏਨੀ ਤਾਕਤ ਰੱਖੀ

ਹੋਈ ਹੈ ਕਿ ਉਹ ਉਸ ਮਾਲਕ ਦੀ ਕਿਰਪਾ ਦਾ ਪਾਤਰ ਬਣੇ ਤੇ ਏਨਾ ਉੱਚਾ ਉਠ ਸਕੇ ਕਿ ਵੱਡੇ ਤੋਂ ਵੱਡੇ ਮਨੁੱਖ ਵੀ ਉਸਦੀ ਵਡਿਆਈ ਸਾਹਮਣੇ ਸਿਰ ਝੁਕਾ ਦੇਣ।

ਤੈਨੂੰ ਇੰਨਾ ਸਨਮਾਨ ਬਖ਼ਸ਼ ਤੇਰੇ ਗੁਰੂ ਨੇ ਇਹ ਵੀ ਕਿਹਾ ਸੀ, ਮੇਰੇ ਘਰ, ਮੇਰੇ ਸਾਸ, ਮੇਰੇ ਮੰਦਰ, ਮੇਰਾ ਰੂਪ, ਇਹ ਸਭ ਹੇ ਖ਼ਾਲਸਾ ਮੇਰੀ ਤੇਰੇ ਪਾਸ ਅਮਾਨਤ ਹਨ। ਇਹ ਚੀਜ਼ਾਂ ਮੇਰੀਆਂ ਹਨ, ਤੇਰੀਆਂ ਨਹੀਂ, ਮੇਰੀ ਅਮਾਨਤ ਆਪਣੇ ਪਾਸ ਸਾਂਭ ਕੇ ਰੱਖੀਂ, ਅਮਾਨਤ ਵਿਚ ਖਿਆਨਤ ਨਾ ਕਰੀਂ।

ਅੱਜ ਤੇਰੇ ਜਨਮ ਦਿਨ ਤੇ ਜਦ ਮੈਂ ਤੇਰੀ ਸੂਰਤ, ਸੀਰਤ, ਰਹਿਣੀ-ਬਹਿਣੀ ਤੇ ਕਹਿਣੀ ਵੱਲ ਵੇਖਦਾ ਹਾਂ ਤਾਂ ਮੈਨੂੰ ਇਹ ਜਾਪਦਾ ਹੈ ਕਿ ਤੂੰ ਗੁਰੂ ਦੇ ਦੱਸੇ ਰਾਹ ਤੋਂ ਬਹੁਤ ਦੂਰ ਚਲਿਆ ਗਿਆ ਹੈਂ। ਅੱਜ ਦੇ ਅਨਮਤੀ ਲੋਕ ਸਵਾਲ ਕਰਦੇ ਹਨ ਕਿ ਅੱਜ ਦੇ ਖ਼ਾਲਸੇ ਵਿਚੋਂ ਤਾਂ ਉਹਨਾਂ ਗੁਣਾਂ ਦੀ ਝਲਕ ਨਹੀਂ ਪੈਂਦੀ ਜੋ ਤੇਰੇ ਗੁਰੂ ਨੇ ਤੇਰੇ ਅੰਦਰ ਬਿਆਨ ਕੀਤੇ ਸਨ। ਤੇਰੇ ਗੁਰੂ ਨੇ, ਮੇਰੇ ਵੀਰ, ਬੁਰਸ਼ਾਂ ਜਾਂ ਰੰਗਾਂ ਦੀ ਖੇਡ ਨਹੀਂ ਸੀ ਰਚੀ ਸਗੋਂ ਤਲਵਾਰ ਅਤੇ ਲਹੂ ਦੀ ਪ੍ਰਬੀਨਤਾ ਦੁਆਰਾ ਤੈਨੂੰ ਅੰਮ੍ਰਿਤ ਦੀ ਦਾਤ ਬਖਸ਼ ਕੇ ਸਿੰਘ ਦਾ ਰੂਪ ਪ੍ਰਦਾਨ ਕਰ ਸਰਦਾਰੀ ਦਾ ਛਤਰ ਬਖਸ਼ਿਆ ਸੀ। ਮੈਨੂੰ ਤਾਂ ਇਸ ਤਰ੍ਹਾਂ ਲਗਦਾ ਹੈ ਕਿ ਅੱਜ ਦੀਆਂ ਅਨਮਤੀ ਲਹਿਰਾਂ ਤੇ ਫੈਸ਼ਨਪ੍ਰਸਤੀ ਨੇ ਤੇਰਾ ਸਰੂਪ, ਤੇਰੀ ਰਹਿਣੀ, ਤੇਰੀ ਬਹਾਦਰੀ, ਤੇਰੇ ਗੁਣ ਤੇ ਤੇਰੀ ਤਾਕਤ ਸਭ ਕੁਝ ਖਤਮ ਕਰ ਦਿਤਾ ਹੈ। ਅੰਮ੍ਰਿਤ ਵੇਲੇ ਉੱਠ ਇਸ਼ਨਾਨ ਕਰ, ਬਾਣੀ ਵਿਚ ਜੁੜ ਕੇ ਪ੍ਰੀਤਮ ਦੇ ਦੇਸ਼ ਦੀਆਂ ਗੱਲਾਂ ਕਰਨੀਆਂ ਅੱਜ ਤੂੰ ਭੁੱਲ ਗਿਆ ਹੈਂ। ਤੂੰ ਅੱਜ ਮੇਰੇ ਵੀਰ ਆਪਣੇ ਸੁਨਹਿਰੀ ਇਤਿਹਾਸ ਦੇ ਪੰਨਿਆਂ ਨੂੰ ਕਦੇ ਖੋਲ੍ਹ ਕੇ ਹੀ ਨਹੀਂ ਦੇਖਿਆ ਤੇ ਕਿਤਾਬਾਂ ਵਿਚ ਹੀ ਬੰਦ ਰੱਖ ਕੇ ਆਪਣੀ ਬਹਾਦਰੀ ਦੀਆਂ ਟਾਹਰਾਂ ਮਾਰ ਰਿਹਾ ਹੈਂ। ਅੱਜ ਤੂੰ ਆਪਣੀ ਉੱਚਤਾ ਤੇ ਸਰਬ ਸ੍ਰੇਸ਼ਟਤਾ ਨੂੰ ਭੁੱਲ ਕੇ ਆਪਣੀ ਨਿਆਰੀ ਰਹਿਤ-ਬਹਿਤ ਤੇ ਆਪਣਾ ਨਿਆਰਾ ਇਖਲਾਕ ਕਾਇਮ ਨਹੀਂ ਰੱਖ ਸਕਿਆ ਤੇ ਨਾ ਹੀ ਆਪਣੀ ਨਿਆਰੀ ਤੇ ਮਜ਼ਬੂਤ ਰਾਜ ਸ਼ਕਤੀ ਬਣਾ ਸਕਿਆ ਹੈਂ।

ਸ਼ਰਾਬ ਤੇ ਹੋਰ ਨਸ਼ਿਆਂ ਨੇ ਤੇਰਾ ਘਰ, ਤੇਰੀ ਜਵਾਨੀ ਮਿੱਟੀ ਵਿਚ ਰੋਲ ਦਿੱਤੀ ਹੈ। ਕੇਸ ਗੁਰੂ ਦੀ ਮੋਹਰ ਹਨ ਪਰ ਤੂੰ ਅੱਜ ਗੁਰੂ ਦੀ ਮੋਹਰ ਹੀ ਖ਼ਤਮ ਕਰਨ ਤੇ ਤੁਲਿਆ ਹੋਇਆ ਹੈਂ। ਤੈਨੂੰ ਪਤਾ ਨਹੀਂ ਸਾਡੇ ਇਤਿਹਾਸ ਵਿਚ ਆਉਂਦਾ ਹੈ ਕਿ ਭਾਈ ਤਾਰੂ ਸਿੰਘ ਜੀ ਨੂੰ ਕਤਲ ਕਰਨ ਦਾ ਹੁਕਮ ਦੇ ਦਿੱਤਾ ਗਿਆ। ਜਲਾਦ ਨੂੰ ਉਹਨਾਂ ਦੀ ਜਵਾਨੀ ਤੇ ਤਰਸ ਆਇਆ। ਉਸ ਨੇ ਕਿਹਾ ਜੇ ਉਹ ਆਪਣਾ ਜੂੜਾ ਸਾਬਤ ਕੱਟ ਕੇ ਉਸਦੇ ਹਵਾਲੇ ਕਰ ਦੇਵੇ ਤਾਂ ਉਸ ਦੀ ਜਾਨ ਬਖ਼ਸ਼ੀ ਕੀਤੀ ਜਾ ਸਕਦੀ ਹੈ। ਭਾਈ ਤਾਰੂ ਸਿੰਘ ਨੇ ਕਿਹਾ, ਭਲੇ ਲੋਕਾ! ਸਾਬਤ ਜੂੜਾ ਤਾਂ ਹੀ ਤੈਨੂੰ ਮਿਲ ਸਕਦਾ ਹੈ ਜੇ ਮੇਰਾ ਖੋਪਰ ਉਤਾਰ ਦੇਵੇਂ। ਇਹ ਕੇਸ ਸੁਆਸਾਂ ਨਾਲ ਹੀ ਨਿਭਣਗੇ। ਉਸ ਸੂਰਬੀਰ ਵਰਿਆਮ ਨੇ ਖੋਪਰ ਲੁਹਾ ਲਿਆ, ਪਰ ਮੋਹਰ ਨਾ ਟੁੱਟਣ ਦਿੱਤੀ ਤੇ ਭਾਈ ਤਾਰੂ ਸਿੰਘ ਅੰਤਿਮ ਸੁਆਸਾਂ ਤੱਕ ਇਹ ਹੀ ਕਹਿੰਦੇ ਰਹੇ :

**ਸਿੱਖੀ ਕੇਸ ਅਮੋਲਕ ਯਹੈ। ਬਡੇ ਨਸੀਬਾਂ ਤੇ ਹੱਥ ਅਹੈ।**

**ਮੈਂ ਗੁਰ ਸਿੱਖੀ ਨਾਹਿ ਤਜੋ ਹੋਂ। ਕੇਸਾਂ ਸੁਾਸਾਂ ਸੰਗ ਨਿਬਹੋਂ।** *(ਪੰਥ ਪ੍ਰਕਾਸ਼)*

ਏਨਾ ਸੁਨਹਿਰੀ ਵਿਰਸਾ ਤੇਰਾ ਤੇ ਤੂੰ ਫਿਰ ਕੇਸਾਂ ਨੂੰ ਕਤਲ ਕਰਵਾ ਲਵੇਂ ਇਹ ਗੱਲ ਸਮਝ ਨਹੀਂ ਆਉਂਦੀ। ਮੇਰੇ ਵੀਰ! ਅੱਜ ਤੂੰ ਵੀ ਆਪਣੇ ਜਨਮ ਦਿਨ ਤੇ ਆਪਣੀ ਤਰਸਯੋਗ ਹਾਲਤ ਵੱਲ ਨੀਝ ਲਾ ਕੇ ਤੱਕ ਤੇ ਆਪਣੇ ਅੰਦਰ ਆ ਚੁੱਕੀ ਗਿਰਾਵਟ ਨੂੰ ਦੂਰ ਕਰਨ ਬਾਰੇ ਸੋਚ ਕਿਉਂਕਿ ਮੈਨੂੰ ਸ਼ਰਮ ਆਉਂਦੀ ਹੈ ਤੇ ਮੇਰਾ ਸਿਰ ਨੀਵਾਂ ਹੋ ਜਾਂਦਾ ਹੈ ਜਦੋਂ ਮੈਂ ਵਿਦੇਸ਼ੀਆਂ ਦੇ ਇਹ ਬੋਲ ਕਿ 'ਜੇ ਇਤਨੇ ਕੁਰਬਾਨੀ ਭਰੇ ਜੀਵਨ ਤੇ ਸਰਬ-ਸ੍ਰੇਸ਼ਟ ਅਸੂਲਾਂ ਦੇ ਮਾਲਕ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਦਾ ਪ੍ਰਕਾਸ਼ ਪੰਜਾਬ ਤੇ ਹਿੰਦ ਵਰਗੇ ਬੇ-ਕਦਰੇ ਮੁਲਕ ਦੀ ਥਾਂ ਕਿਸੇ ਯੋਰਪੀਅਨ ਦੇਸ਼ ਵਿਚ ਹੁੰਦਾ ਅਤੇ ਉਹਨਾਂ ਪਾਸ ਜੇਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਹਾਨ ਵਿਚਾਰਧਾਰਾ ਹੁੰਦੀ ਤਾਂ ਸੰਸਾਰ ਦੇ ਕੋਨੇ-ਕੋਨੇ ਵਿਚ ਅੱਜ ਸਿੱਖ ਮੱਤ ਹੀ ਗੂੰਜ ਰਿਹਾ ਹੁੰਦਾ।' ਪੜ੍ਹਦਾ ਹਾਂ।

ਬੱਸ ਮੈਂ ਇਕ ਬੇਨਤੀ ਕਰਨਾ ਚਾਹੁੰਦਾ ਹਾਂ—ਮੇਰੇ ਵੀਰ ਕੁਝ ਪ੍ਰਾਪਤ ਕਰਨ ਲਈ ਕੁਝ ਛੱਡਣਾ ਪੈਂਦਾ ਹੈ। ਸਿੱਖੀ ਤੇ ਸਿੱਖ ਬਣਨ ਲਈ ਗੁਰੂ ਦੀ ਬਖ਼ਸ਼ਿਸ਼ ਲੈਣੀ ਪੈਂਦੀ ਹੈ ਤੇ ਅਨਮਤੀ ਰਸਮਾਂ ਨੂੰ ਤਿਆਗਣਾ ਪੈਣਾ ਹੈ। ਮੇਰੇ ਵੀਰ ਯਾਦ ਰੱਖ ਖ਼ਾਲਸਾ ਵਾਹਿਗੁਰੂ ਦਾ ਰੂਪ ਹੈ, ਪੂਰਨ ਸ਼ਖਸੀਅਤ ਹੈ, ਸਹਜ ਦੀ ਮੂਰਤ ਹੈ ਤੇ ਇਸ ਦਾ ਰੂਪ 'ਸਾਬਤ ਸੂਰਤ ਦਸਤਾਰ ਸਿਰਾ' ਵਾਲਾ ਹੈ ਇਸ ਕਰਕੇ ਇਹ ਕੇਸਾਂ ਦੀ ਬੇ-ਅਦਬੀ ਨਹੀਂ ਕਰਦਾ। ਪੈਲਗ੍ਰਿਣੀ ਨੇ ਆਪਣੀ ਖੋਜ ਵਿਚ ਇਹ ਗੱਲ ਸਾਫ਼ ਕੀਤੀ ਹੈ ਕਿ ਕੇਸ ਦਾਹੜੀ ਦਾ ਸਿੱਧਾ ਸੰਬੰਧ ਮਨੁੱਖ ਦੀ ਸ਼ਖਸੀਅਤ ਤੇ ਪੈਂਦਾ ਹੈ। ਸਾਬਤ ਸੂਰਤ ਵਾਲਾ ਹੀ ਅਸਲ ਮਰਦ, ਰਸ ਭਰਿਆ, ਭਰਵਾਂ ਸੰਪੂਰਨ, ਸੋਹਣਾ, ਇਰਾਦੇ ਦਾ ਪੱਕਾ, ਦਲੇਰ, ਉਦਾਰਚਿਤ, ਉਦਮੀ ਤੇ ਲੰਮੀ ਨਦਰ ਤੇ ਚੌੜੀ ਦ੍ਰਿਸ਼ਟੀ ਵਾਲਾ ਹੁੰਦਾ ਹੈ। (Masculine, Nature, Good Looking, Self-Confident, Courageous, Liberal, Non-Conformist & Industrious.)

ਉਠ ਜਾਗ! ਮਾਦਾਪ੍ਰਸਤੀ ਨਾਲ ਭਰੀ ਤੇ ਖ਼ਾਲਸਾਈ ਗੁਣਾਂ ਤੋਂ ਵਿਹੂਣੀ ਜ਼ਿੰਦਗੀ ਨੂੰ ਤਿਲਾਂਜਲੀ ਦੇ, ਫਿਰ ਗੁਰੂ ਦਾ ਹੋ ਕੇ ਗੁਰੂ ਦੀ ਗੋਦ ਦਾ ਨਿੱਘ ਮਾਣ, ਇਸ ਵਿਚ ਹੀ ਤੇਰੀ ਤੇ ਤੇਰੀ ਕੌਮ ਦੀ ਸ਼ਾਨ ਹੈ।



# ਸਿੱਖ ਸਿਧਾਂਤ, ਸੰਘਰਸ਼ ਤੇ ਮੌਜੂਦਾ ਸਥਿਤੀ

ਸਿਧਾਂਤ ਕਿਸੇ ਵੀ ਕੌਮ ਦਾ ਧੁਰਾ ਹੁੰਦੇ ਹਨ। ਸਿਧਾਂਤਹੀਨ ਕੌਮਾਂ ਸੰਸਾਰ ਦੇ ਇਤਿਹਾਸ ਵਿਚ ਲੰਬੇ ਸਮੇਂ ਲਈ ਟਿਕੀਆਂ ਨਹੀਂ ਰਹਿ ਸਕਦੀਆਂ। ਜਦੋਂ ਵੀ ਕਿਸੇ ਪੱਖ ਤੋਂ ਕਿਸੇ ਤਰ੍ਹਾਂ ਵੀ ਸਿਧਾਂਤ ਦੀ ਉਲੰਘਣਾ ਹੁੰਦੀ ਹੈ ਤਾਂ ਉਸ ਸਮੇਂ ਕਈ ਕੌਮੀ ਸਮੱਸਿਆਵਾਂ ਜਨਮ ਲੈ ਲੈਂਦੀਆਂ ਹਨ। ਸਿਧਾਂਤ ਨੂੰ ਭੁੱਲਣ ਕਰਕੇ ਘਰੋਗੀ ਫੁੱਟ, ਸਵਾਰਥ ਤੇ ਖਾਨਾਜੰਗੀ ਦਾ ਜਨਮ ਹੁੰਦਾ ਹੈ ਜਿਸ ਦਾ ਨਤੀਜਾ ਹਮੇਸ਼ਾ ਮਾੜਾ ਹੀ ਨਿਕਲਦਾ ਹੈ। ਕਿਸੇ ਵੀ ਕੌਮ ਨੂੰ ਚੜ੍ਹਦੀ ਕਲਾ ਵਿਚ ਲਿਜਾਣ ਲਈ, ਚੰਗੇ ਆਦਰਸ਼, ਚੰਗੇ ਲੀਡਰ, ਜਥੇਬੰਦੀ ਅਤੇ ਕੁਰਬਾਨੀ ਦੀ ਲੋੜ ਹੁੰਦੀ ਹੈ। ਇਹ ਗੱਲਾਂ ਤਾਂ ਹੀ ਹੋ ਸਕਦੀਆਂ ਹਨ ਜੇ ਕੌਮੀ ਆਗੂ ਆਪਣੇ ਗੁਰੂਆਂ ਵਲੋਂ ਬਖਸ਼ੇ ਸਿਧਾਂਤ ਉਤੇ ਚਲਦੇ ਹੋਏ ਆਪਣਾ ਤਨ ਮਨ ਧਨ ਗੁਰੂ ਨੂੰ ਅਰਪਣ ਕਰਕੇ ਆਤਮ-ਤਿਆਗ ਦੀ ਅਵਸਥਾ ਨੂੰ ਧਾਰਨ ਕਰ ਲੈਣ ਤੇ ਭਾਈ ਗੁਰਦਾਸ ਜੀ ਦੇ ਹੇਠਲੇ ਕਥਨ ਤੇ ਪੂਰੀ ਤਰ੍ਹਾਂ ਪਹਿਰਾ ਦੇਣ :

**ਮੁਰਦਾ ਹੋਇ ਮੁਰੀਦ ਨ ਗਲੀਂ ਹੋਵਣਾ।**

**ਸਾਬਰੁ ਸਿਦਕ ਸਹੀਦੁ ਭਰਮ ਭਉ ਖੋਵਣਾ।**

**ਗੋਲਾ ਮੁਲ ਖਰੀਦੁ ਕਾਰੇ ਜੋਵਣਾ।**

**ਨਾ ਤਿਸੁ ਭੁਖ ਨ ਨੀਂਦ ਖਾਣਾ ਸੋਵਣਾ।**

ਹਰ ਕੌਮ ਦੇ ਸਿਧਾਂਤ ਕਿਸੇ ਨਾ ਕਿਸੇ ਫਿਲਾਸਫ਼ੀ ਤੇ ਆਧਾਰਿਤ ਹੁੰਦੇ ਹਨ। ਸਿੱਖ ਕੌਮ ਦੇ ਸਿਧਾਂਤ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਅਤੇ ਪੁਰਾਤਨ ਸਿੱਖ ਰਹਿਤਨਾਮਿਆਂ 'ਤੇ ਆਧਾਰਿਤ ਹਨ। ਮੌਜੂਦਾ ਸਮੇਂ ਵਿਚ ਪੰਥ ਪ੍ਰਵਾਨਿਤ ਸਿੱਖ ਰਹਿਤ ਮਰਯਾਦਾ ਵੀ ਇਸੇ ਫਿਲਾਸਫੀ ਤੇ ਆਧਾਰਿਤ ਹੈ।

ਸਿੱਖ ਸਿਧਾਂਤ ਅਨੁਸਾਰ ਮਨੁੱਖੀ ਜੀਵਨ ਦਾ ਮੂਲ ਤੱਤ ਧਰਮ ਹੈ। ਇਕ ਪਾਸੇ ਰਚਨਹਾਰ ਕਰਤਾਰ ਤੇ ਦੂਜੇ ਪਾਸੇ ਕਰਤਾਰ ਦੀ ਰਚੀ ਕੁਦਰਤ ਨਾਲ ਪਾਕ ਰਿਸ਼ਤੇ ਦਾ ਨਾਮ ਧਰਮ ਹੈ। ਧਰਮ ਮਨੁੱਖ ਦੇ ਸਰਬ ਪੱਖੀ ਵਿਕਾਸ ਅਤੇ ਸਮੁੱਚੇ ਜੀਵਨ ਦੇ ਕਲਿਆਣ ਦਾ ਜ਼ਾਮਨ ਹੈ। ਵਹਿਮ ਭਰਮ ਤੇ ਪਖੰਡ ਦਾ ਨਾਮ ਧਰਮ ਨਹੀਂ। ਸਚਾਈ ਨਾਲ ਪਿਆਰ ਕਰਨਾ, ਦੁਖੀਆਂ ਦੀ ਸੇਵਾ ਕਰਨੀ, ਨਿਰਬਲਾਂ ਤੇ ਗ਼ਰੀਬਾਂ ਦੀ ਸਹਾਇਤਾ ਕਰਨੀ, ਆਜ਼ਾਦੀ ਨਾਲ ਪਿਆਰ ਕਰਨਾ, ਹਰ ਤਰ੍ਹਾਂ ਦੀ ਗ਼ੁਲਾਮੀ ਵਿਰੁੱਧ ਲੜਨਾ, ਦਲੇਰੀ ਤੇ ਸਾਹਸ ਨੂੰ ਵਧਾਉਣਾ, ਮਨੁੱਖ ਮਾਤਰ ਦੇ ਭਲੇ ਲਈ ਇਸ ਤਰ੍ਹਾਂ ਨਾਲ ਯਤਨ ਕਰਨਾ ਜਿਸ ਨਾਲ ਮਨੁੱਖ ਦੇ ਦਿਲ ਦਿਮਾਗ਼ ਨੂੰ ਤਸੱਲੀ ਹੋਵੇ, ਇਹੀ ਸੱਚਾ ਧਰਮ ਹੈ ਤੇ ਇਹੀ ਸਿੱਖ ਸਿਧਾਂਤ ਦਾ ਆਧਾਰ ਹੈ। ਇਹਨਾਂ ਸਿਧਾਂਤਾਂ ਨੂੰ ਜੀਵਨ ਵਿਚ ਧਾਰਨ ਕਰਕੇ ਜੀਵਨ ਬਤੀਤ ਕਰਨ ਵਾਲਿਆਂ ਨੂੰ ਗੁਰੂ ਪੰਥ ਹੋਣ ਦਾ ਮਾਣ ਪ੍ਰਾਪਤ ਹੋਇਆ ਹੈ। ਤਿਆਰ ਬਰ

ਤਿਆਰ ਸਿੰਘਾਂ ਦੇ ਸਮੁੱਚੇ ਸਮੂਹ ਨੂੰ ਗੁਰੂ ਪੰਥ ਆਖਦੇ ਹਨ। ਇਸ ਦੀ ਤਿਆਰੀ ਦਸਾਂ ਗੁਰੂ ਸਾਹਿਬਾਨ ਨੇ ਕੀਤੀ ਅਤੇ ਦਸਮ ਪਾਤਸ਼ਾਹ ਜੀ ਨੇ ਇਸਦਾ ਅੰਤਮ ਸਰੂਪ ਬੰਨ੍ਹ ਕੇ ਇਸ ਗੁਰੂ ਪੰਥ ਨੂੰ ਗੁਰਤਾ ਬਖਸ਼ੀ ਸੀ। ਸਿੱਖ ਸਿਧਾਂਤ ਦਾ ਮੁੱਖ ਪਹਿਲੂ ਇਹ ਹੈ ਕਿ ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਾਸੋਂ ਗੁਰਸਿੱਖ ਨੇ ਆਪਣੇ ਜੀਵਨ ਲਈ ਆਤਮਕ ਲਾਗ ਲਾਉਣੀ ਹੈ, ਉਥੇ ਕੌਮ, ਸਮਾਜ ਜਾਂ ਭਾਈਚਾਰੇ ਦੇ ਨਰੋਏ ਵਿਕਾਸ ਲਈ ਭਾਈਚਾਰਕ, ਸਮਾਜਕ ਤੇ ਰਾਜਸੀ ਆਦਰਸ਼ਾਂ ਲਈ ਅਗਵਾਈ ਗੁਰੂ ਪੰਥ ਕੋਲੋਂ ਲੈਣੀ ਹੈ। ਸਿੱਖ ਕੇਵਲ ਉਹ ਹੀ ਅਖਵਾ ਸਕਦਾ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਗੁਰੂ ਪੰਥ 'ਤੇ ਪੂਰਨ ਵਿਸ਼ਵਾਸ ਤੇ ਅਕੀਦਾ ਰੱਖਦਾ ਹੋਵੇ ਤੇ ਇਹ ਗੱਲ ਵੀ ਜਾਣ ਲੈਣੀ ਚਾਹੀਦੀ ਹੈ ਕਿ ਗੁਰੂ ਪੰਥ ਦੇ ਨਿਯਮਾਂ ਜਾਂ ਡਸਿਪਲਿਨ ਵਿਚ ਵਿਸ਼ਵਾਸ ਨਾ ਰੱਖਣ ਵਾਲਾ ਜੋ ਮਰਜ਼ੀ ਹੋਵੇ, ਗੁਰਮਤਿ ਸਿਧਾਂਤ ਮੁਤਾਬਿਕ, ਉਹ ਗੁਰਸਿੱਖ ਅਖਵਾਉਣ ਦਾ ਹੱਕਦਾਰ ਨਹੀਂ ਹੈ।

ਉੱਪਰ ਲਿਖੇ ਤੋਂ ਇਕ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ 'ਧਰਮ' ਗੁਰਮਤਿ-ਫ਼ਲਸਫ਼ਾ ਹੈ ਅਤੇ 'ਪੰਥ' ਨੇ ਫ਼ਲਸਫ਼ੇ ਨੂੰ ਲਾਗੂ ਕਰਨਾ ਹੈ। ਇਸ ਕਰਕੇ ਹੀ 'ਧਰਮ ਕਾ ਜੈਕਾਰ' ਅਤੇ 'ਪੰਥ ਕੀ ਜੀਤ' ਸਾਡੀ ਨਿੱਤ ਦੀ ਅਰਦਾਸ ਦੇ ਬੋਲੇ ਹਨ। ਅਰਦਾਸ ਰਾਹੀਂ ਸਾਡਾ ਸੰਬੰਧ ਪ੍ਰਭੂ ਨਾਲ ਜੁੜਦਾ ਹੈ ਤਾਂ ਅਸੀਂ ਇਨ੍ਹਾਂ ਬੋਲਿਆਂ ਰਾਹੀਂ ਨਿਜੀ ਸੁਆਰਥਾਂ ਨੂੰ ਪੰਥ ਦੀ ਚੜ੍ਹਦੀ ਕਲਾ ਲਈ ਕੁਰਬਾਨ ਕਰਨ ਦੀ ਵਾਰ-ਵਾਰ ਪ੍ਰਤਿੱਗਿਆ ਕਰਦੇ ਹਾਂ। ਜਿਸ ਅੰਦਰ ਸੁਆਰਥ ਹੈ ਉਹ ਮਨੁੱਖ ਕੌਮੀ ਭਲਾਈ ਨਹੀਂ ਸੋਚ ਸਕਦਾ। ਜਿਹੜੇ ਲੋਕੀਂ ਨਿੱਜੀ ਸੁਆਰਥਾਂ ਬਦਲੇ ਪੰਥਕ ਹਿਤਾਂ ਨੂੰ ਕੁਰਬਾਨ ਕਰਦੇ ਹਨ, ਵੇਚਦੇ ਹਨ, ਉਹ ਰੌਲੇ ਗੌਲੇ ਦੇ ਸਿੱਖ ਹਨ। ਮਨ ਦੇ ਕਾਲੇ ਤੇ ਬਾਹਰੋਂ ਦੁੱਧ ਵਾਂਗ ਚਿੱਟੇ ਦਿਸਦੇ ਇਹਨਾਂ ਲੋਕਾਂ ਤੋਂ ਪੰਥ ਨੂੰ ਵਧੇਰੇ ਖ਼ਤਰਾ ਹੈ ਜੋ ਅੰਦਰਖਾਤੇ ਪੰਥ ਨਾਲ ਧ੍ਰੋਹ ਕਰਦੇ ਹਨ ਪਰ ਬਾਹਰੋਂ ਵੱਡੇ ਪੰਥ ਹਿਤੈਸ਼ੀ ਹੋਣ ਦਾ ਦਾਅਵਾ ਕਰਦੇ ਹਨ। ਅਜਿਹੇ ਲੋਕਾਂ ਦਾ ਸੰਬੰਧ ਨਾ ਤਾਂ 'ਧਰਮ ਕਾ ਜੈਕਾਰ' ਤੇ ਨਾ ਹੀ 'ਪੰਥ ਕੀ ਜੀਤ' ਨਾਲ ਹੁੰਦਾ ਹੈ ਜਦਕਿ ਸਿੱਖ ਸਿਧਾਂਤ ਦਾ ਮੁੱਖ ਨਾਅਰਾ 'ਧਰਮ ਕਾ ਜੈਕਾਰ' ਅਤੇ 'ਪੰਥ ਕੀ ਜੀਤ' ਹੈ। ਗੁਰੂ ਨਾਨਕ ਦੇਵ ਜੀ ਨੇ ਨਿਰਮਲ ਪੰਥ ਅਤੇ ਕਲਗੀਧਰ ਪਾਤਸ਼ਾਹ ਜੀ ਨੇ ਖ਼ਾਲਸਾ ਪੰਥ ਦੀ ਸਿਰਜਨਾ ਹੀ ਧਰਮ ਨੂੰ ਚਲਾਉਣ ਤੇ ਦੁਸ਼ਟਾਂ ਦੇ ਨਾਸ਼ ਕਰਨ ਲਈ ਕੀਤੀ ਸੀ। 'ਸੰਤ ਉਬਾਰਨ' ਅਤੇ 'ਦੁਸ਼ਟ ਉਪਾਰਨ' ਅਸਲ ਵਿਚ ਧਰਮ ਚਲਾਵਣ ਭਾਵ ਧਰਮ ਕਾ ਜੈਕਾਰ ਦੇ ਹੀ ਦੋ ਵੱਖ-ਵੱਖ ਪਹਿਲੂ ਹਨ, ਜਿਨ੍ਹਾਂ ਦੀ ਮਹਾਨਤਾ ਇਕੋ ਜਿਹੀ ਹੈ। ਦੂਸਰੇ ਲਫ਼ਜ਼ਾਂ ਵਿਚ 'ਪੀਰੀ' ਅਤੇ 'ਮੀਰੀ' ਧਰਮ ਚਲਾਉਣ ਦੇ ਹੀ ਦੋ ਪਹਿਲੂ ਹਨ ਤੇ ਆਪਸੀ ਗੂੜ੍ਹੀ ਸਾਂਝ ਰੱਖਦੇ ਹਨ। ਪੀਰੀ ਤੋਂ ਭਾਵ ਅਧਿਆਤਮਕ ਖੇਤਰ ਵਿਚ ਅਗਵਾਈ ਅਤੇ ਮੀਰੀ ਤੋਂ ਭਾਵ ਹੈ ਜੀਵਨ ਦੇ ਵਿਵਹਾਰਕ ਖੇਤਰ ਵਿਚ ਅਗਵਾਈ। ਮੀਰੀ ਅਤੇ ਪੀਰੀ ਦੋਹਾਂ ਦਾ ਨਿਸ਼ਾਨਾ ਮਨੁੱਖ ਦੇ ਲੋਕ ਪਰਲੋਕ ਨੂੰ ਸਵਾਰਨਾ ਹੈ। ਜੇਕਰ ਧਰਮ ਇਕ ਸਰੀਰ ਹੈ ਤਾਂ ਪੀਰੀ ਤੇ ਮੀਰੀ ਇਸਦੀਆਂ ਸੱਜੀ ਅਤੇ ਖੱਬੀ ਬਾਂਹ ਹਨ। ਦੋਵੇਂ ਇਕ ਦੂਜੇ ਦੀਆਂ ਪੂਰਕ ਹਨ, ਵਿਰੋਧੀ ਨਹੀਂ। ਹਾਂ ਇਕ ਗੱਲ ਜ਼ਰੂਰ ਯਾਦ

ਰੱਖਣ ਵਾਲੀ ਹੈ ਕਿ ਪੀਰੀ ਸਿਰਮੌਰ ਹੈ ਕਿਉਂਕਿ ਪੀਰੀ ਦੀ ਅਗਵਾਈ ਬਿਨਾਂ ਮੀਰੀ ਕੇਵਲ ਐਸ਼ਪ੍ਰਸਤੀ, ਆਪ-ਹੁਦਰੇਪਨ ਤੇ ਜ਼ੁਲਮ ਵੱਲ ਨੂੰ ਉਲਰ ਪੈਂਦੀ ਹੈ। ਗੁਰੂ ਅਰਜਨ ਪਾਤਸ਼ਾਹ ਦੀ ਸ਼ਹਾਦਤ ਤੋਂ ਬਾਅਦ ਧਰਮ ਨੂੰ ਬਚਾਉਣ ਲਈ ਸ਼ਸਤਰ ਦੀ ਵਰਤੋਂ ਜ਼ਰੂਰੀ ਸਮਝੀ ਗਈ। ਇਸੇ ਲਈ ਗੁਰੂ ਹਰਿਗੋਬਿੰਦ ਜੀ ਨੇ ਸ੍ਰੀ ਅਕਾਲ ਤਖ਼ਤ ਦੀ ਸਿਰਜਨਾ ਕਰਕੇ ਪੀਰੀ ਦੀ ਰਾਖੀ ਲਈ ਮੀਰੀ ਨੂੰ ਨਾਲ ਇਕੱਠਾ ਕਰ ਦਿੱਤਾ। ਛੇਵੇਂ ਸਤਿਗੁਰਾਂ ਦੇ ਜੀਵਨ ਕਾਲ ਵਿਚ ਹੀ ਜਦ ਸ਼ਿਵਾ ਜੀ ਦਾ ਗੁਰੂ ਸਮਰਥ ਰਾਮਦਾਸ, ਗੁਰੂ ਜੀ ਨੂੰ ਮਿਲਿਆ ਤਾਂ ਉਸਨੇ ਸਵਾਲ ਕੀਤਾ : "ਤੁਸਾਂ ਸ਼ਸਤਰ ਪਹਿਨੇ ਹਨ, ਫ਼ੌਜ ਰੱਖੀ ਹੈ ਅਤੇ ਘੋੜੇ ਰੱਖੇ ਹੋਏ ਹਨ, ਤੁਸੀਂ ਆਪਣੇ ਆਪ ਨੂੰ ਸੱਚਾ ਪਾਤਸ਼ਾਹ ਅਖਵਾਉਂਦੇ ਹੋ। ਤੁਸੀਂ ਕਿਸ ਕਿਸਮ ਦੇ ਸਾਧੂ ਹੋ? " ਗੁਰੂ ਹਰਿਗੋਬਿੰਦ ਸਾਹਿਬ ਜੀ ਮੁਸਕਰਾਏ ਤੇ ਉੱਤਰ ਦਿੱਤਾ, "ਅੰਤਰਮੁਖੀ ਸਾਧੂ ਤੇ ਬਾਹਰਮੁਖੀ ਰਾਜੇ, ਸ਼ਸਤਰ ਗ਼ਰੀਬ ਦੀ ਰੱਖਿਆ ਲਈ ਅਤੇ ਜਰਵਾਣੇ ਦੀ ਭੱਖਿਆ ਲਈ ਹੈ।" ਇਸ ਘਟਨਾ ਤੋਂ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਸਿੱਖ ਸਿਧਾਂਤ ਵਿਚ ਪੀਰੀ ਅਤੇ ਮੀਰੀ ਦਾ ਕੇਂਦਰ 'ਸਵੈ-ਵਿਗਾਸ' ਹੈ। ਇਥੇ ਹਵਸਪ੍ਰਸਤੀ ਨੂੰ ਕੋਈ ਥਾਂ ਨਹੀਂ ਹੈ। ਇਥੇ ਤਾਂ ਕੁਰਬਾਨੀ ਤੇ ਤਿਆਗ ਦੋ ਮੁੱਢਲੀਆਂ ਸ਼ਰਤਾਂ ਹਨ। ਪਹਿਲਾਂ ਕਰੜੀ ਘਾਲਣਾ ਨਾਲ ਆਪਾ ਵਿਗਸਤ ਕਰਨਾ ਹੈ ਤੇ ਫਿਰ ਨਿਸ਼ਕਾਮ ਭਾਵਨਾ ਅਧੀਨ ਸਰਬੱਤ ਦੇ ਭਲੇ ਲਈ ਆਪਾ ਨਿਛਾਵਰ ਕਰਨਾ। ਇਹ ਸਿੱਖ ਸਿਧਾਂਤ ਦੇ ਦੋ ਪ੍ਰਮੁੱਖ ਪਹਿਲੂ ਹਨ ਪਰ ਨਿਸ਼ਾਨਾ ਕੇਵਲ 'ਧਰਮ ਕਾ ਜੈਕਾਰ' ਹੀ ਹੈ।

ਸਿੱਖ ਸਿਧਾਂਤ ਦਾ ਇਕ ਹੋਰ ਪਹਿਲੂ ਵਿਚਾਰਨਯੋਗ ਹੈ। ਸਿੱਖ ਸਿਧਾਂਤ ਦੀਨ ਦੁਨੀਆਂ ਦਾ ਪਾਤਸ਼ਾਹ ਅਕਾਲ ਪੁਰਖ ਨੂੰ ਸਮਝਦਾ ਹੈ ਜਾਂ ਉਸ ਨਾਲ ਅਭੇਦ ਹੋ ਚੁੱਕੇ ਸਤਿਗੁਰੂ ਨੂੰ; ਭਾਵ, ਸਿੱਖ ਗੁਰੂ ਸਾਹਿਬਾਨ ਨੂੰ। ਜੋਤੀ ਜੋਤ ਸਮਾਉਣ ਸਮੇਂ ਗੁਰੂ ਗੋਬਿੰਦ ਸਿੰਘ ਪਾਤਸ਼ਾਹ ਨੇ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਟਿਕਾ ਜੁਗਤੀ ਖ਼ਾਲਸੇ ਅੰਦਰ ਰੱਖ ਇਸ ਖ਼ਾਲਸੇ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਬਿਠਾ ਆਪਣਾ ਵਾਰਸ ਥਾਪ ਕੇ ਉਸ 'ਸੱਚਾ ਅਮਰ ਸੱਚੀ ਪਾਤਸ਼ਾਹੀ' ਦਾ ਵਾਰਸ ਵੀ ਬਣਾ ਦਿੱਤਾ। 'ਇਨ ਗ਼ਰੀਬ ਸਿੱਖਨ' ਕੋ ਪਾਤਸ਼ਾਹੀ ਬਖਸ਼ ਸਤਿਗੁਰੂ ਜੀ ਨੇ 'ਪਾਉਂ ਕੋ ਸਰ' ਬਣਾ ਦਿੱਤਾ। ਇਸ ਆਧਾਰ 'ਤੇ ਹੀ 'ਰਾਜ ਕਰੇਗਾ ਖ਼ਾਲਸਾ' ਸਾਡੀ ਕੌਮ ਦਾ ਰਾਜਸੀ ਨਾਅਰਾ ਬੁਲੰਦ ਹੋ ਗਿਆ। ਸਿੰਘ ਵੈਰੀ ਦਾ ਭੈ ਕਦੀ ਨਾ ਮੰਨੇ ਅਤੇ ਆਪਣੀ ਫ਼ਤਹਿ ਸਦਾ ਨਿਸਚੈ ਜਾਣੈ ਦੇ ਸੰਕਲਪ ਨੂੰ ਸਿੱਖ ਦੇ ਅੰਦਰ ਸਦੀਵੀ ਪੱਕਾ ਕਰਨ ਲਈ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ' ਬੁਲਾਉਣ ਦਾ ਆਦੇਸ਼ ਵੀ ਕਰ ਦਿੱਤਾ। ਸਿੱਖ 'ਨਿਰਭਉ ਜਪੈ ਸਗਲ ਭਉ ਮਿਟੈ" ਤਾਂ ਪਹਿਲਾਂ ਵੀ ਸੀ, ਪ੍ਰਭੂ ਦੇ ਪਿਆਰ ਵਿਚ ਰੰਗਿਆ ਹੋਇਆ ਇਹ ਧਰਮੀ ਤੇ ਨਾਮੀ ਸਿੱਖ ਪਹਿਲੋਂ ਵੀ "ਬੇਪਰਵਾਹ ਸਦਾ ਰੰਗ ਹਰਿ ਕੈ" ਵਿਚ ਵਿਚਰਦਾ ਸੀ। ਸ੍ਰੀ ਅਕਾਲ ਜੀ ਦੀ ਸੱਚੀ ਪਾਤਸ਼ਾਹੀ ਤੇ ਵਾਹਿਗੁਰੂ ਜੀ ਕੀ ਫ਼ਤਹਿ ਲਈ ਹੀ ਸਤਿਗੁਰਾਂ ਵਲੋਂ ਸ੍ਰੀ ਅਕਾਲ ਤਖ਼ਤ ਦੀ ਸਥਾਪਨਾ ਕੀਤੀ ਗਈ। ਇਸ ਅਕਾਲ ਤਖ਼ਤ ਤੋਂ ਹੀ ਗੁਰੂ ਪੰਥ ਵਲੋਂ ਕੌਮ ਦੀ ਚੜ੍ਹਦੀ

ਕਲਾ ਤੇ ਸਰਬੱਤ ਦੇ ਭਲੇ ਲਈ ਸਮੇਂ-ਸਮੇਂ ਸਿਰ ਮਹੱਤਵਪੂਰਨ ਫ਼ੈਸਲੇ ਹੁੰਦੇ ਰਹੇ ਹਨ। ਧਰਮ ਦਾ ਜੈਕਾਰ ਕਰਨ ਤੇ ਵਾਹਿਗੁਰੂ ਜੀ ਕੀ ਫ਼ਤਹਿ ਦੇ ਲਗਾਤਾਰ ਸਿਧਾਂਤ ਲਈ ਹੀ 'ਖ਼ਾਲਸਾ ਅਕਾਲ ਪੁਰਖ ਕੀ ਫ਼ੌਜ' ਸਥਾਪਤ ਕੀਤੀ ਗਈ।

ਇਸ ਸਿਧਾਂਤ ਅਧੀਨ ਹੀ ਪੰਥਕ ਸ਼ਕਤੀ ਆਪਣੇ ਸਿਖਰ ਤੇ ਪਹੁੰਚੀ ਤੇ ਸਰਕਾਰ ਖ਼ਾਲਸਾ ਸਥਾਪਤ ਹੋਈ ਜਿਸ ਵਲੋਂ ਅਕਾਲ ਦੀ ਮੋਹਰ ਅਤੇ ਨਾਨਕਸ਼ਾਹੀ ਸਿੱਕਾ ਪ੍ਰਚੱਲਤ ਕੀਤਾ ਗਿਆ।

ਪੀਰੀ-ਮੀਰੀ ਦੇ ਮਾਲਕ ਗੁਰੂ ਸਾਹਿਬਾਨ ਨੇ ਆਪਾ ਵਾਰ ਕੇ ਵਾਹਿਗੁਰੂ ਜੀ ਕੀ ਫ਼ਤਹਿ ਤੇ ਸਰਬੱਤ ਦੇ ਭਲੇ ਲਈ ਲਗਾਤਾਰ ਸੰਘਰਸ਼ ਕੀਤਾ। ਇਸ ਸੰਘਰਸ਼ ਵਿਚ ਬੇਸ਼ੱਕ ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣਾ ਸਾਰਾ ਸਰਬੰਸ ਵੀ ਕੁਰਬਾਨ ਕਰਨਾ ਪਿਆ। ਚੜ੍ਹਦੀ ਕਲਾ ਦੀ ਮੂਰਤ ਕਲਗੀਧਰ ਪਿਤਾ ਚਮਕੌਰ ਦੀ ਲੜਾਈ ਵਿਚ ਆਪਣੇ ਦੋ ਪੁੱਤਰਾਂ ਨੂੰ ਕਹਿ ਰਹੇ ਹਨ:

**ਹੇ ਸੁਤ ! ਤੁਮ ਹਮ ਕੋ ਹੋ ਪਯਾਰੇ।**
**ਤੁਰਕ ਨਾਸ ਹਿਤ ਤੁਮ ਤਨ ਧਾਰੇ।**
**ਜੇ ਅਪਨੇ ਸਿਰ ਰਨ ਮੇਂ ਲਾਗੇਂ।**
**ਤਾਂ ਕਰ ਨਾਸ ਮਲੇਛ ਸੁ ਭਾਗੇਂ।**
**ਤਾ ਤੇ ਯਾ ਸਮ ਸਮਾ ਨਾ ਕੋਈ।**
**ਤੁਮ ਦੋਨਹੁ ਸੰਗਰ (ਯੁੱਧ) ਭਲ ਜੋਈ।**

ਅਤੇ ਜਦੋਂ ਉਹਨਾਂ ਦਾ ਸਭ ਤੋਂ ਵੱਡਾ ਪੁੱਤਰ ਰਣ-ਖੇਤਰ ਵਿਚ ਜੂਝਦਾ ਹੋਇਆ ਸ਼ਹੀਦੀ ਪਾ ਗਿਆ ਤਾਂ ਗੁਰੂ ਜੀ ਨੇ ਬਖਸ਼ਸ਼ ਕੀਤੀ:

**ਆਜ ਖਾਸ ਭਯੋ ਖਾਲਸਾ, ਸਤਿਗੁਰ ਕੇ ਦਰਬਾਰ।**

ਇਸ ਤਰ੍ਹਾਂ ਇਨਕਲਾਬੀ ਮਿਸ਼ਨ ਲਈ ਆਪਣੀ ਕੁਰਬਾਨੀ ਦੇਣ ਦਾ ਮਤਲਬ ਸੀ, ਖ਼ਾਲਸੇ ਦਾ ਆਦਰਸ਼ ਪੂਰਾ ਕਰਨਾ ਅਤੇ ਇਸ ਉੱਤੇ ਮੋਹਰ ਲੱਗੀ ਹੋਈ ਸੀ ਸਿੱਖ ਧਰਮ ਦੀ।

ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਦਾ ਸਮਾਂ ਸਿੱਖਾਂ ਲਈ ਬਹੁਤ ਸੰਘਰਸ਼ਮਈ ਰਿਹਾ ਹੈ। ਸਿੱਖ ਕੌਮ ਨੂੰ ਆਪਣੀ ਹੋਂਦ ਕਾਇਮ ਰੱਖਣ ਲਈ ਲੰਬਾ ਸੰਘਰਸ਼ ਕਰਨਾ ਪਿਆ। ਸਿੱਖਾਂ ਦੇ ਸਿਰਾਂ ਦੇ ਮੁੱਲ ਰੱਖੇ ਗਏ। ਸਿੱਖਾਂ ਨੂੰ ਚੁਣ-ਚੁਣ ਕੇ ਸ਼ਹੀਦ ਕੀਤਾ ਜਾਂਦਾ ਰਿਹਾ। ਇਕ ਸਮਾਂ ਐਸਾ ਵੀ ਆਇਆ ਜਦੋਂ ਸੰਨ 1746 ਵਿਚ ਇਕ ਦਿਨ ਵਿਚ ਹੀ 7-8 ਹਜ਼ਾਰ ਸਿੰਘ ਸ਼ਹੀਦ ਹੋਏ ਤੇ ਫਿਰ ਸੰਨ 1762 ਵਿਚ ਸ਼ਹੀਦਾਂ ਦੀ ਗਿਣਤੀ ਇਕ ਦਿਨ ਵਿਚ ਹੀ 20-25 ਹਜ਼ਾਰ ਹੋਈ। ਅਕਾਲ ਪੁਰਖ ਦੇ ਹੁਕਮ ਅਧੀਨ ਸਿਰਜੇ ਹੋਏ ਖ਼ਾਲਸੇ ਨੇ ਕਦੀ ਵੀ ਈਨ ਨਹੀਂ ਮੰਨੀ ਸਗੋਂ ਗੁਰੂ ਦੇ ਵਿਰਸੇ ਦਾ ਵਾਰਸ ਖ਼ਾਲਸਾ ਜਿੰਨੀ ਦੇਰ ਤੱਕ ਸਿੱਖੀ ਦੇ ਮੂਲ ਕੇਂਦਰ

ਸ੍ਰੀ ਅਕਾਲ ਤਖ਼ਤ ਸਾਹਿਬ ਦੀ ਕਮਾਨ ਹੇਠ ਧਰਤੀ 'ਤੇ ਧਰਮ ਵਰਤਾਉਣ ਦੀ ਭਾਵਨਾ ਅਧੀਨ ਤਿਆਗ ਤੇ ਕੁਰਬਾਨੀ ਦੇ ਜਜ਼ਬੇ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਅਧੀਨਗੀ ਵਿਚ ਵਿਚਰਦਾ ਰਿਹਾ, ਜਿੱਤ ਤੇ ਚੜ੍ਹਦੀ ਕਲਾ ਇਸ ਖ਼ਾਲਸੇ ਦੇ ਚਰਨ ਚੁੰਮਦੀ ਰਹੀ। ਸੰਸਾਰ ਨੇ ਇਹ ਗੱਲ ਪ੍ਰਤੱਖ ਵੇਖੀ ਕਿ ਗੁਰੂ ਪਾਤਸ਼ਾਹ ਵਲੋਂ ਬਖਸ਼ੀ ਸੱਚੀ ਪਾਤਸ਼ਾਹੀ ਦੇ ਵਾਰਸ ਖ਼ਾਲਸੇ ਨੇ ਨਵਾਬੀਆਂ ਨੂੰ ਠੋਹਕਰਾਂ ਮਾਰੀਆਂ ਤੇ ਸਿਧਾਂਤ ਨੂੰ ਹਮੇਸ਼ਾ ਆਪਣੇ ਨਾਲ ਜੋੜੀ ਰੱਖਿਆ।

ਸਿਧਾਂਤ ਨਾਲੋਂ ਥੋੜ੍ਹਾ ਜਿਹਾ ਦੂਰ ਹੋਇਆ ਨਹੀਂ ਕਿ ਇਸਦੇ ਇਖਲਾਕ ਵਿਚ ਕਾਣ ਪਈ ਨਹੀਂ। ਮਿਸਲਾਂ ਦੇ ਸਮੇਂ ਵਿਚ ਸਿੱਖ ਸਰਦਾਰਾਂ ਵਿਚ ਧਾਰਮਿਕ ਪੱਖੋਂ ਗਿਰਾਵਟ ਕਾਰਨ ਆਪੋ-ਧਾਪੀ ਪੈ ਗਈ। ਉਸ ਸਮੇਂ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸੇਵਾ ਕੁਝ ਢਿੱਲੜ ਹੱਥਾਂ ਵਿਚ ਹੋਣ ਕਾਰਨ ਇਸ ਆਪੋ-ਧਾਪੀ ਨੂੰ ਖਤਮ ਕਰਾਉਣ ਵਿਚ ਢਿੱਲ ਵਰਤੀ ਗਈ। ਪਰ ਸ: ਰਣਜੀਤ ਸਿੰਘ ਨੇ ਤਲਵਾਰ ਦੇ ਜ਼ੋਰ ਨਾਲ ਸਰਕਾਰ ਖ਼ਾਲਸਾ ਕਾਇਮ ਕੀਤੀ ਤੇ ਨਾਨਕਸ਼ਾਹੀ ਸਿੱਕਾ ਚਲਾਇਆ। ਮਹਾਰਾਜਾ ਰਣਜੀਤ ਸਿੰਘ ਨੇ ਹਮੇਸ਼ਾ ਇਕ ਸ਼ਰਧਾਵਾਨ ਸਿੱਖ ਹੋਣ ਦੇ ਨਾਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਪ੍ਰਭੂਸੱਤਾ ਨੂੰ ਖਿੜੇ ਮੱਥੇ ਕਬੂਲ ਕੀਤਾ। ਅਕਾਲ ਤਖ਼ਤ ਦੇ ਵਾਰਸ ਖ਼ਾਲਸੇ ਨੂੰ ਪੰਥ ਆਪਣੀ ਜਾਨ ਤੋਂ ਵੀ ਵੱਧ ਪਿਆਰਾ ਸੀ। ਤਿਆਗ ਅਤੇ ਕੁਰਬਾਨੀ ਦੇ ਪੁੰਜ ਖ਼ਾਲਸਾ ਜੀ ਦੇ ਤੇਜ ਪਰਤਾਪ ਅਤੇ ਦਬਦਬੇ ਦੀ ਧਾਂਕ ਹਰੇਕ ਸਿੱਖ ਬੜੇ ਪਿਆਰ ਤੇ ਸ਼ਰਧਾ ਨਾਲ ਪ੍ਰਵਾਨ ਕਰਦਾ ਸੀ।

ਮਹਾਰਾਜਾ ਰਣਜੀਤ ਸਿੰਘ ਤੇ ਅਕਾਲੀ ਫੂਲਾ ਸਿੰਘ ਜੀ ਦੇ ਅਕਾਲ ਚਲਾਣੇ ਉਪਰੰਤ ਉਹਨਾਂ ਦਾ ਕੋਈ ਸ਼ਕਤੀਸ਼ਾਲੀ ਤੇ ਯੋਗ ਉਤਰਾਧਿਕਾਰੀ ਨਾ ਹੋਣ ਕਰਕੇ ਸਿੱਖ ਰਾਜ ਦਾ ਅੰਤ ਹੋ ਗਿਆ।

ਅੰਗਰੇਜ਼ ਲੰਬਾ ਸਮਾਂ ਹਿੰਦੋਸਤਾਨ ਤੇ ਕਾਬਜ਼ ਰਹੇ ਤੇ ਉਹਨਾਂ ਦੇ ਰਾਜ ਕਾਲ ਵਿਚ ਕੌਮ ਵਿਚ ਪੁਨਰਜਾਗ੍ਰਿਤੀ ਆਈ। ਸਿੰਘ ਸਭਾ ਲਹਿਰ ਨਾਲ ਪੰਥਕ ਜਜ਼ਬਾ ਫਿਰ ਪ੍ਰਚੰਡ ਹੋਇਆ। ਤਿਆਗ ਤੇ ਕੁਰਬਾਨੀ ਦੀ ਭਾਵਨਾ ਸਦਕਾ ਸਿੱਖ ਕੌਮ ਮੁੜ ਸੰਗਠਤ ਹੋਈ ਤੇ ਪੰਥਕ ਸ਼ਕਤੀ ਦਾ ਉਭਾਰ ਸ਼੍ਰੋਮਣੀ ਅਕਾਲੀ ਦਲ ਦੇ ਰੂਪ ਵਿਚ ਪ੍ਰਗਟ ਹੋਇਆ। ਇਸ ਪੰਥਕ ਜਜ਼ਬੇ ਦੇ ਤੇਜ ਪ੍ਰਵਾਹ ਅੱਗੇ ਸ਼ਕਤੀਸ਼ਾਲੀ ਅੰਗਰੇਜ਼ ਹਕੂਮਤ ਨੂੰ ਵੀ ਕਈ ਵਾਰ ਗੋਡੇ ਟੇਕਣੇ ਪਏ। ਅਨੇਕਾਂ ਕੁਰਬਾਨੀਆਂ ਤੋਂ ਬਾਅਦ ਕੌਮੀ ਧਰਮ ਅਸਥਾਨਾਂ ਦਾ ਪ੍ਰਬੰਧ ਪੰਥ ਦੇ ਹੱਥਾਂ ਵਿਚ ਆਇਆ ਤੇ ਫਲਸਰੂਪ 1925 ਵਿਚ ਸਿੱਖ ਗੁਰਦੁਆਰਾ ਐਕਟ ਹੋਂਦ ਵਿਚ ਆ ਗਿਆ। ਇਸ ਐਕਟ ਦੀ ਆੜ ਵਿਚ ਸਮੇਂ ਦੀ ਸਰਕਾਰ ਨੂੰ ਗੁਰਦੁਆਰਾ ਪ੍ਰਬੰਧ ਤੇ ਸਿੱਖ ਕੌਮ ਦੇ ਮਸਲਿਆਂ ਵਿਚ ਅਸਿੱਧੇ ਤੌਰ 'ਤੇ ਦਖ਼ਲ ਦੇਣ ਦਾ ਮੌਕਾ ਮਿਲ ਗਿਆ ਤੇ ਵੇਲੇ ਦੀ ਅੰਗਰੇਜ਼ ਹਕੂਮਤ ਨੇ ਕਿਸੇ ਨਾ ਕਿਸੇ ਤਰ੍ਹਾਂ ਸਿੱਖ ਕੌਮ ਨੂੰ ਧੜੇਬੰਦੀ ਦਾ ਸ਼ਿਕਾਰ ਬਣਾਈ ਰੱਖਿਆ।

ਸੰਨ 1947 ਵਿਚ ਭਾਰਤ ਆਜ਼ਾਦ ਹੋ ਗਿਆ। ਲੋਕਤੰਤਰ ਦੇਸ਼ ਦੀ ਚੋਣ ਪ੍ਰਣਾਲੀ ਨੇ

ਧੜੇਬੰਦੀ ਨੂੰ ਵਧੇਰੇ ਮਜ਼ਬੂਤ ਕੀਤਾ। ਐਮ.ਐਲ.ਏ. ਤੇ ਐਮ.ਪੀ. ਬਣਨ ਦੀ ਖਾਹਸ਼ ਤੇ ਵਜ਼ੀਰੀਆਂ ਦੀ ਭੁੱਖ ਨੇ ਸਿੱਖ ਆਗੂਆਂ ਨੂੰ ਸ਼ੁਦਾਈ ਬਣਾ ਦਿੱਤਾ। ਸਿੱਖ ਆਗੂ ਮੀਰੀ ਪੀਰੀ ਦੀ ਭਾਵਨਾ ਤੋਂ ਬਿਲਕੁਲ ਕੋਰੇ ਹੋ ਕੇ ਮੰਦੀ ਸਿਆਸਤ ਦਾ ਸ਼ਿਕਾਰ ਬਣ ਗਏ। ਕਈ ਵਾਰੀ ਪੰਜਾਬ ਵਿਚ ਅਕਾਲੀ ਸਰਕਾਰਾਂ ਬਣੀਆਂ ਤੇ ਫਿਰ ਆਗੂਆਂ ਦੀ ਸੌੜੀ ਭਰਾ-ਮਾਰੂ ਸੋਚ ਕਾਰਨ ਤੇ ਵੇਲੇ ਦੀਆਂ ਕੇਂਦਰੀ ਸਰਕਾਰਾਂ ਦੀ ਦਖ਼ਲਅੰਦਾਜ਼ੀ ਕਾਰਨ ਸਮਾਂ ਪੂਰਾ ਹੋਣ ਤੋਂ ਪਹਿਲਾਂ ਹੀ ਡਿੱਗਦੀਆਂ ਰਹੀਆਂ। ਧਰਮ ਦੀ ਅਣਹੋਂਦ ਕਾਰਨ ਮੀਰੀ, ਪੀਰੀ ਤੇ ਹਾਵੀ ਹੁੰਦੀ ਨਜ਼ਰ ਆਉਂਦੀ ਰਹੀ। ਧਰਮ ਦੇ ਬੁਰਕੇ ਥੱਲੇ ਸਿਆਸੀ ਚਾਲਾਂ ਖੇਡੀਆਂ ਜਾਣ ਕਾਰਨ ਸ਼੍ਰੋਮਣੀ ਅਕਾਲੀ ਦਲ ਕਈ ਧੜਿਆਂ ਵਿਚ ਵੰਡਿਆ ਗਿਆ। ਕੁਟਲ ਤੇ ਗੰਦੀ ਸਿਆਸਤ ਦੇ ਬੋਲਬਾਲੇ ਹੇਠ ਧਰਮ ਦੀ ਰੱਜ ਕੇ ਹਾਨੀ ਹੋਈ। ਸਿਆਸਤ ਦੀ ਡੂੰਘੀ ਖੱਡ ਵਿਚ ਡਿੱਗ ਕੇ ਧਰਮ ਤੋਂ ਅਵੇਸਲੇ ਹੋਏ ਆਗੂਆਂ ਦੀ ਜਦ ਪੁੱਛਗਿੱਛ ਸ੍ਰੀ ਅਕਾਲ ਤਖ਼ਤ ਸਾਹਿਬ ਵਲੋਂ ਹੋਈ ਤਾਂ ਇਹਨਾਂ ਨੇ ਸ੍ਰੀ ਅਕਾਲ ਤਖ਼ਤ ਦੀ ਦਖ਼ਲ ਅੰਦਾਜ਼ੀ ਨੂੰ ਹੀ ਗ਼ਲਤ ਦੱਸ ਕਈ ਵਾਰ ਖ਼ੁਲਮ ਖੁੱਲ੍ਹੀ ਬਗ਼ਾਵਤ ਵੀ ਕੀਤੀ, ਬੇਸ਼ੱਕ ਮਗਰੋਂ ਜਾ ਕੇ ਤਨਖ਼ਾਹ ਲੁਆ ਸੁਰਖਰੂ ਹੁੰਦੇ ਗਏ । ਸੰਨ 1984 ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਇਮਾਰਤ ਨੂੰ ਕੇਂਦਰੀ ਸਰਕਾਰ ਨੇ ਤਹਿਸ ਨਹਿਸ ਕਰ ਦਿੱਤਾ ਪਰ ਇਸ ਸੰਸਥਾ ਦੀ ਮਾਣ-ਮਰਯਾਦਾ ਨੂੰ ਢਾਹ ਨਾ ਲਾ ਸਕੀ। ਇਸ ਦੇ ਉਲਟ ਇਸ ਮਹਾਨ ਕੇਂਦਰ ਦੀ ਮਾਣ-ਮਰਯਾਦਾ ਨੂੰ ਵੱਡਾ ਨੁਕਸਾਨ ਕੁਰਸੀ ਦੇ ਭੁੱਖੇ ਆਗੂਆਂ ਦੇ ਆਪ ਹੁਦਰੇਪਨ ਨੇ ਪੁਚਾਇਆ। ਉਸ ਸਮੇਂ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਜਥੇਦਾਰੀ ਦੇ ਤਿੰਨ-ਤਿੰਨ ਦਾਅਵੇਦਾਰ ਬਣ ਗਏ ਤੇ ਲੋਕਾਂ ਵਿਚ ਸਿੱਖ ਸਿਧਾਂਤਾਂ ਦੀ ਖ਼ੂਬ ਖਿੱਲੀ ਉਡਦੀ ਰਹੀ।

ਅੱਜ ਵੀ ਸਿੱਖਾਂ ਦੀ ਸਿਆਸੀ ਲੀਡਰਸ਼ਿਪ ਬੁਰੀ ਤਰ੍ਹਾਂ ਲੀਰੋ ਲੀਰ ਹੋਈ ਪਈ ਹੈ। ਸ਼੍ਰੋਮਣੀ ਅਕਾਲੀ ਦਲ ਕਈ ਦਲਾਂ ਵਿਚ ਵੰਡਿਆ ਹੋਇਆ ਹੈ। ਹਰੇਕ ਦਲ ਅੱਜ ਆਪਣੇ ਆਪ ਨੂੰ ਪੰਥਕ ਤੇ ਦੂਜੇ ਨੂੰ ਗ਼ੱਦਾਰ ਕਹਿ ਕੇ ਭੰਡ ਰਿਹਾ ਹੈ। ਪਰ ਇਹ ਪਤਾ ਨਹੀਂ ਕਿ ਪੰਥਕ ਹੋਣ ਦਾ ਸਰਟੀਫਿਕੇਟ ਇਨ੍ਹਾਂ ਨੂੰ ਕਿੱਥੋਂ ਤੇ ਕਿਵੇਂ ਪ੍ਰਾਪਤ ਹੋ ਗਿਆ ਹੈ।

ਅੱਜ ਸਿੱਖ ਜਥੇਬੰਦੀਆਂ ਆਪਣੇ ਨਿਸ਼ਾਨੇ ਈ ਅੱਡ-ਅੱਡ ਮਿੱਥੀ ਬੈਠੀਆਂ ਹਨ। ਕੋਈ ਅਨੰਦਪੁਰ ਦੇ ਮਤੇ ਨੂੰ, ਕੋਈ ਪੂਰਨ ਆਜ਼ਾਦੀ-ਖੁਦਮੁਖਤਾਰੀ ਨੂੰ ਤੇ ਕੋਈ ਇਸ ਤੋਂ ਅੱਗੇ ਲੰਘ ਕਈ ਤਰ੍ਹਾਂ ਦੇ ਨਿਸ਼ਾਨੇ ਅਪਣਾਈ ਬੈਠੇ ਹਨ।

ਅੱਜ ਯਾਦ ਰੱਖਣਾ ਚਾਹੀਦਾ ਹੈ ਕਿ ਕਦੇ ਸ਼੍ਰੋਮਣੀ ਅਕਾਲੀ ਦਲ ਨੇ ਖ਼ਾਲਸਾ ਜੀ ਦੇ ਬੋਲ ਬਾਲੇ ਅਤੇ ਪੰਥ ਦੀ ਆਜ਼ਾਦ ਹਸਤੀ ਕਾਇਮ ਰੱਖਣ ਲਈ ਕਸਮਾਂ ਖਾਧੀਆਂ ਸਨ, ਮੋਰਚੇ ਲਾਏ ਸਨ, ਡਾਂਗਾਂ ਤੇ ਗੋਲੀਆਂ ਖਾਧੀਆਂ ਸਨ ਪਰ ਅੱਜ ਦੇ ਪੰਥਕ ਆਗੂਆਂ ਨੇ ਖ਼ਾਲਸਾ ਜੀ ਦੇ ਬੋਲ ਬਾਲੇ ਅਤੇ ਪੰਥ ਦੀ ਆਜ਼ਾਦ ਹਸਤੀ ਨੂੰ "ਮਥੇ ਟਿਕਾ ਤੇੜਿ ਧੋਤੀ ਕਖਾਈ" ਅੱਗੇ ਪੂਰੀ ਤਰ੍ਹਾਂ ਵੇਚ ਦਿੱਤਾ ਹੈ। ਅੱਜ ਆਰ. ਐਸ. ਐਸ. ਸਿੱਖੀ ਦੇ ਕੇਂਦਰ ਪੰਜਾਬ ਵਿਚ ਕੌੜੀ ਵੇਲ ਵਾਂਗ ਛਾ ਚੁੱਕੀ ਹੈ। ਰਾਸ਼ਟਰੀ ਸਿੱਖ ਸੰਗਤ ਨਾਂ ਦੀਆਂ ਸਾਜ਼ਸ਼ੀ

ਜਥੇਬੰਦੀਆਂ ਖੜ੍ਹੀਆਂ ਹੋ ਗਈਆਂ ਹਨ। ਅੱਜ ਸਾਡੀਆਂ ਧਾਰਮਿਕ ਪਦਵੀਆਂ, ਧਰਮ ਅਸਥਾਨਾਂ ਤੇ ਧਾਰਮਿਕ ਸੰਸਥਾਵਾਂ 'ਤੇ ਸਿੱਖ-ਵਿਰੋਧੀ ਸੋਚ ਦਾ ਕਬਜ਼ਾ ਹੋ ਰਿਹਾ ਹੈ ਤੇ ਸਿੱਖ ਸ਼ਕਤੀ ਖੇਰੂੰ ਖੇਰੂੰ ਕੀਤੀ ਜਾ ਰਹੀ ਹੈ। ਇਹ ਸਭ ਕੁਝ ਕਿਉਂ ਵਾਪਰ ਰਿਹਾ ਹੈ? ਸਿਰਫ ਇਸ ਕਰਕੇ ਕਿ ਅਸੀਂ ਸਿੱਖ ਸੋਚ, ਸਿੱਖ ਸਿਧਾਂਤ 'ਤੇ ਪਹਿਰਾ ਨਹੀਂ ਦੇ ਸਕੇ। ਸਾਨੂੰ ਅੱਜ ਇਹ ਕੌੜੀ ਸਚਾਈ ਵੀ ਮੰਨ ਲੈਣੀ ਚਾਹੀਦੀ ਹੈ ਕਿ ਅਸੀਂ 'ਰਾਜ ਕਰੇਗਾ ਖ਼ਾਲਸਾ' ਦੇ ਸੰਕਲਪ ਨੂੰ ਸੰਸਾਰ ਦੇ ਸਾਹਮਣੇ ਪੂਰੀ ਤਰ੍ਹਾਂ ਪ੍ਰਗਟ ਨਹੀਂ ਕਰ ਸਕੇ। ਸਾਡੇ ਆਗੂਆਂ ਵਲੋਂ ਪਿਛਲੇ ਕਈ ਸਾਲਾਂ ਤੋਂ ਕੀਤੀਆਂ ਜਾ ਰਹੀਆਂ ਗਤੀਵਿਧੀਆਂ ਸੰਸਾਰ ਦੇ ਲੋਕਾਂ ਦੇ ਮਨਾਂ ਵਿਚ ਇਸ ਸੰਕਲਪ ਸੰਬੰਧੀ ਕਈ ਤੌਖਲੇ ਖੜ੍ਹੇ ਕਰ ਰਹੀਆਂ ਹਨ। ਸਰਬੱਤ ਦੇ ਭਲੇ ਵਾਲਾ ਤੇ ਧਰਮ ਕਾ ਜੈਕਾਰ ਵਾਲਾ ਪੱਖ ਅਸੀਂ ਸੰਸਾਰ ਸਾਹਮਣੇ ਪੇਸ਼ ਕਰਨ ਤੋਂ ਅਸਮਰੱਥ ਰਹੇ ਹਾਂ। ਇਸ ਸਭ ਦਾ ਕਾਰਨ ਕੁਰਸੀ ਦੀ ਭੁੱਖ, ਆਪਸੀ ਏਕਤਾ ਤੇ ਇਕਸੁਰਤਾ ਦੀ ਘਾਟ ਹੈ। ਸਿੱਖ ਆਗੂਆਂ ਦੀ ਆਪਸੀ ਫੁੱਟ ਤੇ ਆਪੋਧਾਪੀ ਦਾ ਕਾਰਨ ਧਰਮ ਦੇ ਕੁੰਡੇ ਦੀ ਅਣਹੋਂਦ ਹੈ। ਧਰਮ ਦੇ ਕੁੰਡੇ ਦੀ ਵਰਤੋਂ ਕਰਨ ਵਾਲੀ ਸ਼੍ਰੋਮਣੀ ਸੰਸਥਾ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਅੱਜ ਦੇ ਸਿਆਸੀ ਲੀਡਰ ਆਪਣੀਆਂ ਸਿਆਸੀ ਲੋੜਾਂ ਲਈ ਹਰ ਹੀਲੇ-ਵਸੀਲੇ ਵਰਤ ਰਹੇ ਹਨ। ਜਦੋਂ ਤੱਕ ਕੋਈ ਜਥੇਦਾਰ ਇਹਨਾਂ ਸਿਆਸੀ ਆਗੂਆਂ ਨਾਲ ਬਣਾ ਕੇ ਰੱਖੇ, ਭਾਵੇਂ ਕੌਮ ਦਾ ਜਿੰਨਾ ਮਰਜ਼ੀ ਸਿਧਾਂਤਕ ਨੁਕਸਾਨ ਹੋ ਜਾਵੇ, ਉਸ ਵਕਤ ਤੱਕ ਕੋਈ ਕਾਰਵਾਈ ਨਹੀਂ ਹੁੰਦੀ ਪਰ ਜਿਸ ਦਿਨ ਇਹਨਾਂ ਸਿਆਸੀ ਆਗੂਆਂ ਦੀ ਮਰਜ਼ੀ ਅੱਗੇ ਕੋਈ ਥੋੜ੍ਹਾ ਜਿਹਾ ਵੀ ਅੜਿਆ, ਸਮਝ ਲੈਣਾ ਚਾਹੀਦਾ ਹੈ ਕਿ ਉਹ ਅਗਲੀ ਸਵੇਰ ਤੱਕ ਪਦਵੀ ਤੋਂ ਲਾਂਭੇ ਕਰ ਦਿੱਤਾ ਜਾਵੇਗਾ।

ਕੌਮ ਦੇ ਵਾਰਸੋ! ਉਠੋ, ਜਾਗੋ। ਸਿੱਖ ਕੌਮ ਦਾ ਬਹੁਤ ਨੁਕਸਾਨ ਹੋ ਚੁੱਕਾ ਹੈ। ਸਿੱਖ ਸ਼ਕਤੀ ਖੇਰੂੰ-ਖੇਰੂੰ ਕੀਤੀ ਜਾ ਚੁੱਕੀ ਹੈ। ਧਾਰਮਿਕ ਪਦਾਂ ਤੇ ਸੁਸ਼ੋਭਿਤ ਸੋਚ ਨੂੰ ਅੱਜ ਰਾਜਨੀਤਕ ਲੋਕਾਂ ਤੋਂ ਮੁਕਤ ਕਰਾਉਣ ਦੀ ਲੋੜ ਹੈ। ਆਉ ਫਿਰ ਸਿੱਖਾਂ ਲਈ ਸੰਸਾਰ ਦੀਆਂ ਇੱਜ਼ਤਦਾਰ ਕੌਮਾਂ ਦੀ ਕਤਾਰ ਵਿਚ ਹਮੇਸ਼ਾ ਲਈ ਸਿਰ ਉੱਚਾ ਕਰਕੇ ਗੌਰਵ ਨਾਲ ਬੈਠਣ ਲਈ ਉਪਰਾਲੇ ਕਰੀਏ। ਸਿੱਖ ਸੋਚ, ਸਿੱਖ ਸਿਧਾਂਤ ਤੇ ਸਿੱਖ ਸੰਘਰਸ਼ ਨੂੰ ਆਪਣੇ ਦਿਲ ਦੀਆਂ ਗਹਿਰਾਈਆਂ ਵਿਚ ਜਗ੍ਹਾ ਦੇਈਏ ਤਾਂ ਕਿ ਵੀਰਾਨ ਹੋ ਰਹੇ ਸਿੱਖੀ ਦੇ ਬਾਗ਼ 'ਤੇ ਮੁੜ ਖ਼ੁਸ਼ਹਾਲੀ ਆ ਸਕੇ।



# ਅਣਖ ਨਾਲ ਜਿਊਣ ਦਾ ਮਾਰਗ

ਜਗਤ ਜਲੰਦੇ ਨੂੰ ਤਾਰਨ ਵਾਲੇ ਜਗਤ ਤਾਰਕ ਪ੍ਰੀਤਮ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਵਿਲਕਦੇ ਸੰਸਾਰੀਆਂ ਦੀ ਝੋਲੀ ਵਿਚ ਨਵੀਂ ਸਪਿਰਟ ਪਾ ਦਿੱਤੀ ਜਿਸ ਦਾ ਆਧਾਰ ਸੱਚ ਨੂੰ ਬਣਾਇਆ ਗਿਆ। ਆਦਰਸ਼ਵਾਦੀ ਲਹਿਰਾਂ ਦੀ ਸਫ਼ਲਤਾ ਉਸ ਲਹਿਰ ਦੀ ਸਪਿਰਟ ਦੇ ਆਧਾਰ ਤੇ ਹੀ ਹੁੰਦੀ ਹੈ ਕਿਉਂਕਿ ਆਦਰਸ਼ਕ ਸਪਿਰਟ ਹੀ ਜੋ ਸੱਚ ਦੇ ਆਧਾਰਿਤ ਹੁੰਦੀ ਹੈ, ਹੀ ਕਿਸੇ ਲਹਿਰ ਜਾਂ ਕੌਮ ਨੂੰ ਖੁਦਗਰਜ਼ੀ ਤੇ ਹੋਰ ਕਮਜ਼ੋਰੀਆਂ ਤੋਂ ਉੱਚਾ ਉਠਣ ਦਾ ਹੁਲਾਰਾ ਦਿੰਦੀ ਹੈ। ਜਦੋਂ ਸੱਚ, ਕੌਮੀ ਜ਼ਿੰਦਗੀ ਦਾ ਕੇਂਦਰ ਬਣ ਜਾਏ ਤਾਂ ਫਿਰ ਅਜਿਹੀ ਕੌਮ ਦੇ ਅੰਦਰ ਹਮੇਸ਼ਾ ਆਜ਼ਾਦੀ ਤੇ ਬਰਾਬਰੀ ਦੀ ਚਿਣਗ ਸੁਲਗਦੀ ਰਹਿੰਦੀ ਹੈ। ਸਿੱਖ ਕੌਮ ਦੀ ਨੀਂਹ ਰੱਖਣ ਵੇਲੇ ਗੁਰੂ ਨਾਨਕ ਦੇਵ ਜੀ ਨੇ **ਸਚ ਕੀ ਬਾਣੀ ਨਾਨਕੁ ਆਖੈ, ਸਚੁ ਸੁਣਾਇਸੀ ਸਚ ਕੀ ਬੇਲਾ ॥** ਦਾ ਸੰਦੇਸ਼ ਦੇ ਕੇ ਸੱਚ ਨੂੰ ਹੀ ਇਸ ਕੌਮ ਦਾ ਆਧਾਰ ਬਣਾਇਆ ਸੀ। ਸਿੱਖ ਲਹਿਰ ਜਿਵੇਂ ਜਿਵੇਂ ਵੱਡੀ ਹੁੰਦੀ ਗਈ ਤਾਂ ਇਸ ਦੇ ਮੰਨਣਹਾਰਿਆਂ ਅੰਦਰ ਸੱਚ ਦੀ ਲਾਟ, ਕੂੜ ਦੀ ਹਨੇਰੀ ਰਾਤ ਨੂੰ ਚੀਰਦੀ ਹੋਈ ਸੱਚ ਦਾ ਚਾਨਣ ਕਰਦੀ ਰਹੀ। ਇਤਿਹਾਸ ਇਸ ਗੱਲ ਦੀ ਹਾਮੀ ਵੀ ਭਰਦਾ ਹੈ ਕਿ ਜੇਕਰ ਕੌਮੀ ਪਰਵਾਨਿਆਂ ਦੇ ਸੀਨੇ ਅੰਦਰ ਕਿਸੇ ਆਦਰਸ਼ਕ ਸਪਿਰਟ ਦੀ ਲਾਟ ਬਾਲ ਦਿੱਤੀ ਜਾਵੇ ਤਾਂ ਫਿਰ ਉਹਨਾਂ ਵਿਚ ਦੁੱਖ ਸਹਿਣ, ਦੁੱਖ ਨੂੰ ਦਾਰੂ ਕਹਿਣ, ਮੌਤ ਵਿਚੋਂ ਜੀਵਨ ਭਾਲਣ, ਅਣਖ ਨਾਲ ਜਿਊਣ ਦੀ ਜਾਚ ਅਤੇ ਆਦਰਸ਼ ਦੀ ਖਾਤਰ ਆਪਾ ਵਾਰਨ ਦੀ ਹੈਰਾਨਕੁੰਨ ਸਮਰੱਥਾ ਪੈਦਾ ਹੋ ਜਾਂਦੀ ਹੈ।

ਗੁਰੂ ਨਾਨਕ ਸਾਹਿਬ ਧੁਰੋਂ ਵਰੋਸਾਈ ਹੋਈ ਰੂਹਾਨੀ, ਰੱਬੀ ਪ੍ਰਕਾਸ਼ ਦੁਆਰਾ ਨੱਕੋ-ਨੱਕ ਭਰੀ ਹੋਈ ਸੱਚੀ ਸ਼ਖ਼ਸੀਅਤ ਸਨ। ਸੱਚ ਦੇ ਪ੍ਰਚਾਰ, ਸੱਚ ਬੋਲਣ ਤੇ ਸੱਚ ਦ੍ਰਿੜ੍ਹ ਕਰਨਾ ਤੇ ਕਰਵਾਉਣਾ ਆਪ ਜੀ ਦੀ ਚੁੰਬਕੀ ਸ਼ਖ਼ਸੀਅਤ ਦਾ ਆਧਾਰ ਸੀ। ਵੇਲੇ ਦੇ ਹਾਕਮਾਂ ਵਿਰੁੱਧ ਆਪ ਨੇ ਬੜੀ ਦਲੇਰੀ ਅਤੇ ਦ੍ਰਿੜ੍ਹਤਾ ਨਾਲ ਸੱਚ ਦੀ ਆਵਾਜ਼ ਨੂੰ ਬੁਲੰਦ ਕੀਤਾ ਤੇ ਆਮ ਲੋਕਾਈ ਨੂੰ ਹਾਕਮਾਂ ਵਲੋਂ ਹੋ ਰਹੀ ਲੁੱਟ-ਖਸੁੱਟ ਨੂੰ ਹੇਠ ਲਿਖੇ ਸ਼ਬਦਾਂ ਰਾਹੀਂ ਜਾਗ੍ਰਿਤ ਕੀਤਾ :

**ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ॥**

*(ਵਾਰ ਮਾਝ, ੧੪੫)*

ਮਲਾਰ ਰਾਗ ਦੀ ਵਾਰ ਵਿਚ ਰੱਤ ਪੀਣੇ ਹਾਕਮਾਂ ਨੂੰ ਇਸ ਤਰ੍ਹਾਂ ਵੰਗਾਰ ਪਾਈ :

**ਰਾਜੇ ਸੀਹ ਮੁਕਦਮ ਕੁਤੇ ॥ ਜਾਇ ਜਗਾਇਨ੍ਹਿ ਬੈਠੇ ਸੁਤੇ ॥**
**ਚਾਕਰ ਨਹਦਾ ਪਾਇਨ੍ਹਿ ਘਾਉ ॥ ਰਤੁ ਪਿਤੁ ਕੁਤਿਹੋ ਚਟਿ ਜਾਹੁ ॥** *(੧੨੮੮)*

ਸਤਿਗੁਰੂ ਨਾਨਕ ਦੇਵ ਜੀ ਨੇ ਸੱਚ ਦੀ ਸ਼ਮ੍ਹਾਂ ਨੂੰ ਬਾਲਦਿਆਂ ਹੋਇਆਂ ਵੇਲੇ ਦੇ ਹਾਕਮਾਂ ਨੂੰ ਕਸਾਈ ਤੇ ਜਨਤਾ ਦਾ ਲਹੂ ਪੀਣ ਵਾਲੇ ਆਖਿਆ ਤੇ ਕਿਹਾ ਕਿ ਰਾਜੇ ਬਘਿਆੜ ਬਣੇ ਪਏ ਹਨ ਤੇ ਅਫ਼ਸਰ ਕੁੱਤੇ ਹੋਏ ਪਏ ਹਨ। ਰਾਜਿਆਂ ਦੇ ਨੌਕਰ ਚਾਕਰ ਲਹੂ ਪੀਣੇ ਬਘਿਆੜ ਰਾਜਿਆਂ ਦੀਆਂ ਨਹੁੰਦਰਾਂ ਹਨ। ਜਿਨ੍ਹਾਂ ਨੇ ਜਨਤਾ ਦੇ ਕਲੇਜੇ ਜ਼ਖਮੀ ਕਰ ਕੇ

ਜਨਤਾ ਦੇ ਖ਼ੂਨ ਨਾਲ ਮੂੰਹ ਭਜੀ ਰੱਖਣਾ ਸੁਭਾ ਬਣਾ ਲਿਆ ਹੈ। ਰਾਜੇ ਤਾਂ ਮਾਸ ਦੀਆਂ ਬੋਟੀਆਂ ਖਾਂਦੇ ਹਨ ਪਰ ਉਨ੍ਹਾਂ ਦੇ ਅਹਿਲਕਾਰ ਤੇ ਨੌਕਰ ਚਾਕਰ ਗ਼ਰੀਬਾਂ ਦਾ ਖ਼ੂਨ ਪੀਂਦੇ ਤੇ ਮਿੱਝ ਖਾ ਜਾਂਦੇ ਹਨ।

ਗੁਰੂ ਨਾਨਕ ਪਾਤਸ਼ਾਹ ਵਲੋਂ ਜਬਰ ਜ਼ੁਲਮ ਧੱਕੇਸ਼ਾਹੀ ਅਤੇ ਰਾਜ ਭਾਗ ਦੇ ਮਾਲਕਾਂ ਦੁਆਰਾ ਮਚਾਈ ਲੁੱਟ ਤੇ ਨਿਮਾਣੀ, ਨਿਤਾਣੀ ਪਰਜਾ ਉਤੇ ਕੀਤੇ ਜਾ ਰਹੇ ਅੱਤਿਆਚਾਰਾਂ ਵਿਰੁੱਧ ਉਠਾਈ ਆਵਾਜ਼ ਸਿੱਖ-ਵਿਚਾਰਧਾਰਾ ਦਾ ਅਟੁੱਟ ਤੇ ਮਹੱਤਵਪੂਰਨ ਹਿੱਸਾ ਬਣ ਗਈ। ਦੂਜੇ ਪਾਸੇ **ਏ ਭੂਪਤਿ ਸਭ ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ॥** ਦੀ ਆਵਾਜ਼ ਸੁਣ ਕੇ ਕੂੜੇ ਤੇ ਲੋਕਾਂ ਦੇ ਖ਼ੂਨ ਨਾਲ ਰੰਗੇ ਹਾਕਮੀ ਚਿਹਰਿਆਂ ਨੇ ਇਸ ਸੱਚ ਦੀ ਆਵਾਜ਼ ਨੂੰ ਖਤਮ ਕਰ ਦੇਣ ਦਾ ਨਿਸ਼ਚਾ ਕਰ ਲਿਆ। ਗੁਰੂ-ਬਾਬੇ ਨੇ ਹਿੰਦੁਸਤਾਨ ਦੀ ਇੱਜ਼ਤ ਤੇ ਆਬਰੂ ਨੂੰ ਮਿੱਟੀ ਵਿਚ ਰੁਲਾਉਣ ਵਾਲੇ ਬਾਦਸ਼ਾਹ ਬਾਬਰ ਨੂੰ ਵੰਗਾਰ ਪਾਈ ਤੇ ਉਸਦੇ ਮੂੰਹ ਤੇ 'ਬਾਬਰ ਤੂੰ ਜਾਬਰ ਹੈਂ' ਕਹਿ ਕੇ ਲਲਕਾਰਿਆ ਤੇ ਪਾਪ ਕੀ ਜੰਞ (ਫ਼ੌਜ) ਲੈ ਕੇ ਭਾਰਤ ਤੇ ਹਮਲਾ ਕਰਨ ਵਾਲਾ ਆਖਿਆ। ਗੁਰੂ ਨਾਨਕ ਦੇਵ ਜੀ ਨੇ ਸ਼ਕਤੀ ਦੇ ਮਾਲਕਾਂ ਤੇ ਅੱਤਿਆਚਾਰੀ ਰਾਜਿਆਂ ਵਿਰੁੱਧ ਅਤੇ ਦੱਬੀ ਕੁਚਲੀ ਜਾ ਰਹੀ ਲੋਕਾਈ ਦੇ ਹੱਕ ਵਿਚ ਆਪਣੀ ਦਿਲ ਖਿੱਚਵੀਂ ਆਵਾਜ਼ ਬੁਲੰਦ ਕੀਤੀ। ਇਸ ਰੱਬੀ ਆਵਾਜ਼ ਨੇ ਵਕਤ ਦੀ ਜ਼ਾਲਮ ਹੁਕਮਰਾਨ ਸਰਕਾਰ ਵਿਰੁੱਧ ਲੋਕਾਂ ਨੂੰ ਲਾਮਬੰਦ ਕਰਨਾ ਆਰੰਭ ਕਰ ਦਿੱਤਾ। ਧਰਮ ਦੇ ਨਾਂ ਤੇ ਕੀਤੇ ਜਾ ਰਹੇ ਕਰਮਕਾਂਡ ਤੇ ਪਾਖੰਡਾਂ ਦਾ ਭਾਂਡਾ ਬਾਬੇ ਨੇ ਜਦੋਂ ਚੌਰਾਹੇ ਵਿਚ ਭੰਨਣਾ ਆਰੰਭ ਕੀਤਾ ਤਾਂ ਇਹ ਅਖੌਤੀ ਧਾਰਮਿਕ ਆਗੂ ਬ੍ਰਾਹਮਣ ਤੇ ਮੌਲਾਣੇ ਇਸ ਆਵਾਜ਼ ਵਿਰੁੱਧ ਲਾਮਬੰਦ ਹੋਣ ਲੱਗ ਪਏ। ਬਾਬੇ ਨੇ ਅਖੌਤੀ ਜਾਤ-ਪਾਤ, ਸੁੱਚ-ਭਿੱਟ, ਨਫਰਤ, ਸਾੜਾ ਖਤਮ ਕਰਕੇ **ਏਕੁ ਪਿਤਾ ਏਕਸ ਕੇ ਹਮ ਬਾਰਿਕ** ਦਾ ਰੂਹਾਨੀ ਸੰਦੇਸ਼ ਲੋਕਾਈ ਦੇ ਹਿਰਦਿਆਂ ਅੰਦਰ ਭਰ ਦਿੱਤਾ। ਐਸੇ ਮਨਮੋਹਣੇ ਸੱਚ ਤੇ ਅਣਖ ਨਾਲ ਭਰੇ ਹੋਏ ਸ਼ਬਦਾਂ ਸਦਕਾ ਸਾਹ-ਸਤ ਹੀਣੀ ਪਰਜਾ ਵਿਚ ਜਿੰਦ ਪਈ ਤੇ ਲੋਕਾਂ ਨੂੰ ਆਪਣੇ ਮਨੁੱਖ ਹੋਣ ਦਾ ਅਹਿਸਾਸ ਪੈਦਾ ਹੋ ਗਿਆ। ਨਾਮ ਜਪਣ, ਕਿਰਤ ਕਰਨੀ ਵੰਡ ਛਕਣ ਦੇ ਸੁਨਹਿਰੀ ਉਪਦੇਸ਼ ਨੇ ਲੋਕਾਂ ਦੀ ਸੋਚਣੀ ਇਕ ਕਰ ਦਿਤੀ, ਬੈਠਕ ਤੇ ਖਾਣ-ਪੀਣ ਇਕ ਥਾਂ ਹੋ ਗਿਆ। ਫਿਰ ਵਿਚਾਰ ਬਦਲੇ, ਸੋਚ ਤੇ ਭਾਵਨਾ ਇਕ ਹੋਈ, ਰਹਿਣ-ਸਹਿਣ ਦਾ ਢੰਗ ਇਕ ਹੋਇਆ ਤੇ ਇਸ ਤੋਂ ਵੱਧ ਉਨ੍ਹਾਂ ਦੇ ਅੰਦਰ ਦੀ ਇਕਸਾਰਤਾ ਇਕ ਹੋ ਗਈ ਜੋ ਹੋਰਨਾਂ ਨਾਲੋਂ ਅੱਡਰੀ ਸੀ। ਨਤੀਜਾ ਇਹ ਕਿ ਵਿਚਾਰ ਤੇ ਆਚਾਰ ਇਕੋ ਜਿਹਾ ਹੋਣ ਕਰਕੇ ਲੋਕ ਸੰਗਠਨ ਦਾ ਰੂਪ ਬਣ ਗਏ। ਵਕਤ ਦੀ ਹਕੂਮਤ ਨੂੰ ਹੱਥਾਂ ਪੈਰਾਂ ਦੀ ਪੈ ਗਈ। ਹਕੂਮਤ ਇਹ ਕਿਵੇਂ ਬਰਦਾਸ਼ਤ ਕਰ ਸਕਦੀ ਸੀ ਕਿ ਕੋਈ ਹੋਰ ਨਵੀਂ ਕੌਮ ਉਸ ਦੇ ਮੁਕਾਬਲੇ ਤੇ ਆ ਖੜ੍ਹੀ ਹੋਵੇ। ਫਲਸਰੂਪ ਬਾਬੇ ਕਿਆਂ (ਸਿੱਖਾਂ) ਅਤੇ ਬਾਬਰ ਕਿਆਂ ਵਿਚ ਟੱਕਰ ਆਰੰਭ ਹੋ ਗਈ। ਇਸ ਸੱਚ ਤੇ ਕੂੜ ਦੀ ਟੱਕਰ ਵਿਚ, ਸੱਚ ਨੂੰ ਦਬਾਉਣ ਦੇ ਉਪਰਾਲੇ ਸ਼ੁਰੂ ਹੋ ਗਏ ਤੇ ਸੱਚ ਦੀ ਆਵਾਜ਼ ਉਠਾਉਣ ਵਾਲੇ ਬਾਬੇ ਨੂੰ ਜੇਲ੍ਹ ਦੀਆਂ ਕਾਲ ਕੋਠੜੀਆਂ ਵਿਚ ਪਾ ਦਿੱਤਾ ਗਿਆ। ਜੇਲ੍ਹ ਦੀਆਂ ਕੋਠੜੀਆਂ ਵਿਚ ਕੈਦ ਸਤਿਗੁਰੂ ਨਾਨਕ ਦੇਵ ਜੀ ਆਪਣੇ ਪਿਆਰੇ

ਸਾਥੀ ਭਾਈ ਮਰਦਾਨਾ ਜੀ ਨਾਲ ਵੇਲੇ ਦੇ ਹਾਕਮ ਨੂੰ ਵੰਗਾਰ ਰਹੇ ਸਨ। ਵੇਲੇ ਦਾ ਹਾਕਮ ਬਾਬਰ ਐਸੇ ਬੀਰ ਯੋਧੇ, ਨਿਧੜਕ 'ਫਕੀਰ' ਦੀਆਂ ਗੱਲਾਂ ਸੁਣ ਕੇ ਦਹਿਲ ਗਿਆ ਤੇ ਸਾਰੇ ਕੈਦੀਆਂ ਸਮੇਤ ਬਾਬੇ ਨੂੰ ਵੀ ਰਿਹਾਅ ਕਰ ਦਿੱਤਾ ਗਿਆ। ਜੇਲ੍ਹ ਤੋਂ ਰਿਹਾਅ ਹੋਣ ਤੋਂ ਬਾਅਦ ਗੁਰੂ ਬਾਬੇ ਨੇ ਸੱਚੇ ਤੇ ਸੁੱਚੇ ਮੱਤ ਨੂੰ ਸਿਰਫ ਭਾਰਤ ਵਿਚ ਹੀ ਨਹੀਂ ਸਗੋਂ ਏਸ਼ੀਆ ਦੇ ਕਈ ਦੇਸ਼ਾਂ, ਯੂਰਪ ਅਤੇ ਅਫ਼ਰੀਕਾ ਦੇ ਕਈ ਭਾਗਾਂ ਵਿਚ ਬੜੇ ਪਿਆਰ ਤੇ ਪ੍ਰਭਾਵਸ਼ਾਲੀ ਢੰਗ ਨਾਲ ਪਰਚਾਰਿਆ। **ਬਾਬਾ ਬੋਲੇ ਤਾਂ ਗਿਆਨ ਸਰੂਪ, ਬਾਬਾ ਦੇਖੇ ਤਾਂ ਜੋਤਿ ਸਰੂਪ**, ਬਾਬੇ ਦੀ ਦਿਲ ਖਿੱਚਵੀਂ ਸ਼ਖਸੀਅਤ ਤੇ ਆਵਾਜ਼ ਨੇ ਲੋਕਾਈ ਨੂੰ ਆਪਣੇ ਨਾਲ ਜੋੜਿਆ। ਗੈਰ-ਸਿੱਖ ਲਿਖਾਰੀਆਂ ਦੀ ਕਲਮ ਅਨੁਸਾਰ ਗੁਰੂ ਨਾਨਕ ਪਾਤਸ਼ਾਹ ਨੇ ਤਿੰਨ ਕਰੋੜ ਦੇ ਲਗਭਗ ਲੋਕਾਂ ਨੂੰ ਆਪ ਗੁਰੂ ਦੀਖਿਆ ਦਿੱਤੀ, ਜਿਹਨਾਂ ਵਿਚ ਉਸ ਸਮੇਂ ਦੇ ਵੱਡੇ-ਵੱਡੇ ਧਾਰਮਿਕ ਆਗੂ, ਵਿਦਵਾਨ ਅਤੇ ਰਾਜੇ ਮਹਾਰਾਜੇ ਵੀ ਸ਼ਾਮਿਲ ਸਨ। ਇਸ ਤਰ੍ਹਾਂ ਸਿੱਖੀ ਦਾ ਘੇਰਾ ਤੇ ਸੱਚ ਦੀ ਆਵਾਜ਼ ਦੂਰ ਦੂਰ ਤੱਕ ਫੈਲ ਗਈ ਸੀ।

ਦੂਜੇ ਪਾਸੇ ਬਾਬਰ ਕਿਆਂ ਵਿਚੋਂ ਹਿਮਾਯੂੰ ਤਖ਼ਤ 'ਤੇ ਬੈਠਾ ਤੇ ਇਧਰ ਸੱਚ ਦੀ ਆਵਾਜ਼ ਨੂੰ ਫੈਲਾਉਣ ਦੀ ਜ਼ਿੰਮੇਵਾਰੀ ਭਾਈ ਲਹਿਣੇ ਤੋਂ ਗੁਰੂ ਅੰਗਦ ਦੇਵ ਬਣੇ, ਗੁਰੂ ਜੀ ਤੇ ਆ ਗਈ। ਗੁਰੂ ਅੰਗਦ ਦੇਵ ਜੀ ਨੇ ਪ੍ਰਚਾਰ ਦਾ ਕੇਂਦਰ ਕਰਤਾਰਪੁਰ ਤੋਂ ਬਦਲ ਕੇ ਖਡੂਰ ਸਾਹਿਬ ਨੂੰ ਬਣਾ ਲਿਆ। ਬੇਸ਼ੱਕ ਲੰਗਰ ਦੀ ਮਰਯਾਦਾ ਦਾ ਮੁੱਢ ਤਾਂ ਗੁਰੂ ਨਾਨਕ ਦੇਵ ਜੀ ਨੇ ਕਰਤਾਰਪੁਰ ਵਿਚ ਹੀ ਬੰਨ੍ਹ ਦਿੱਤਾ ਸੀ ਪਰ ਗੁਰੂ ਅੰਗਦ ਦੇਵ ਜੀ ਦੇ ਦਰਬਾਰ ਵਿਚ ਇਸਨੂੰ ਹੋਰ ਅਹਿਮੀਅਤ ਦਿੱਤੀ ਗਈ। ਅਸਲ ਵਿਚ ਲੰਗਰ, ਵਰਣ-ਆਸ਼ਰਮ ਮੱਤ ਵਲੋਂ ਪ੍ਰਚਾਰੇ ਊਚ-ਨੀਚ ਦੇ ਭੇਦਭਾਵ ਨੂੰ ਮਾਰ ਮੁਕਾਉਣ ਲਈ ਸਭ ਨਾਲੋਂ ਜ਼ਿਆਦਾ ਅਸਰਦਾਇਕ ਸਾਬਤ ਹੋਇਆ। ਬਾਣੀ ਦੇ ਪ੍ਰਚਾਰ ਨਾਲ ਉੱਚੀਆਂ ਨੀਵੀਆਂ ਜਾਤਾਂ ਦੇ ਵਿਤਕਰੇ ਤਾਂ ਮਿਟਦੇ ਹੀ ਸਨ, ਪਰ ਲੰਗਰ ਦੀ ਮਰਯਾਦਾ ਨੇ ਉੱਚ-ਜਾਤੀਏ ਹਿੰਦੂਆਂ ਦੇ ਸੁੱਚੇ ਚੌਂਕੇ ਦੇ ਭਰਮ ਉਤੇ ਕਰਾਰੀ ਸੱਟ ਮਾਰੀ। ਉੱਚ ਜਾਤੀਏ ਜਾਤ ਅਭਿਮਾਨੀ ਬ੍ਰਾਹਮਣ ਨੇ ਇਸ ਸੱਚ ਦੀ ਆਵਾਜ਼ ਦੀ ਵਿਰੋਧਤਾ ਹੋਰ ਵਧਾ ਦਿੱਤੀ ਤੇ ਕਿਸੇ ਨਾ ਕਿਸੇ ਬਹਾਨੇ ਸੱਚ ਦੇ ਘਰ ਨਾਲ ਅੜਿੱਕਾ ਲੈਣਾ ਆਰੰਭ ਕਰ ਦਿੱਤਾ। ਇਤਿਹਾਸਕ ਘਟਨਾ ਇਸ ਗੱਲ ਦੀ ਹਾਮੀ ਭਰਦੀ ਹੈ। ਸ਼ੇਰ ਸ਼ਾਹ ਸੂਰੀ ਤੋਂ ਹਾਰ ਖਾ ਕੇ ਪੰਜਾਬ ਵਿਚ ਦੀ ਲੰਘਦਾ ਹੋਇਆ ਹਿਮਾਯੂੰ ਖਡੂਰ ਸਾਹਿਬ ਆਇਆ ਤਾਂ ਜਾਤ ਅਭਿਮਾਨੀ ਬ੍ਰਾਹਮਣਾਂ ਤੇ ਉਹਨਾਂ ਦੇ ਪਿੱਛਲੱਗੂਆਂ ਦੀ ਚੁੱਕ ਵਿਚ ਆ ਕੇ ਸਤਿਗੁਰਾਂ ਨੂੰ ਤਲਵਾਰ ਕੱਢ ਕੇ ਡਰਾਉਣਾ ਚਾਹਿਆ ਤਾਂ ਸੱਚ ਦੀ ਆਵਾਜ਼ ਨੇ ਫਿਰ ਗੂੰਜਾਰ ਪਾਈ ਕਿ ਜਿਹੜੀ ਤਲਵਾਰ ਤੂੰ ਅੱਜ ਫਕੀਰਾਂ ਉੱਤੇ ਕੱਢ ਰਿਹਾ ਹੈਂ, ਇਹ ਸ਼ੇਰਸ਼ਾਹ ਸੂਰੀ ਦੇ ਸਾਹਮਣੇ ਸ਼ਰਮਾ ਕੇ ਮਿਆਨ ਵਿਚ ਕਿਉਂ ਵੜ ਗਈ ਸੀ?

ਗੁਰੂ ਅਮਰਦਾਸ ਜੀ ਵੇਲੇ ਸੱਚ ਦੀ ਇਸ ਆਵਾਜ਼ ਦਾ ਦਾਇਰਾ ਇਤਨਾ ਵਿਸ਼ਾਲ ਹੋ ਚੁੱਕਾ ਸੀ ਕਿ ਗੁਰੂ ਪਾਤਸ਼ਾਹ ਨੇ ਅੱਡ-ਅੱਡ ਇਲਾਕਿਆਂ ਲਈ ਸਿੱਖ ਰਹਿਤ ਵਿਚ ਪਰਪੱਕ 22 ਗੁਰਸਿੱਖਾਂ ਨੂੰ ਪ੍ਰਚਾਰ ਦਾ ਕੰਮ ਵੰਡ ਦਿੱਤਾ। ਯੋਜਨਾਬੱਧ ਤਰੀਕੇ ਦੇ ਪ੍ਰਚਾਰ ਦਾ

ਨਤੀਜਾ ਇਹ ਨਿਕਲਿਆ ਕਿ ਬੜੀ ਤੇਜ਼ੀ ਨਾਲ ਵੱਖ-ਵੱਖ ਜਾਤਾਂ ਬਿਰਾਦਰੀਆਂ ਅਤੇ ਮਜ਼ਹਬਾਂ ਦੇ ਲੋਕ ਇਸ ਸੱਚ ਦੇ ਕਾਫਲੇ ਵਿਚ ਸ਼ਾਮਲ ਹੋ ਕੇ ਸੱਚ ਸੁਣਾਉਣ ਵਿਚ ਫ਼ਖਰ ਮਹਿਸੂਸ ਕਰਦੇ ਸਨ। ਬਹੁਤ ਸਾਰੇ ਮੁਸਲਮਾਨ ਜੋ ਸਮੇਂ ਦੀ ਹਾਕਮ ਕੌਮ ਨਾਲ ਸੰਬੰਧਤ ਸਨ, ਵੀ ਸਿੱਖ ਮੱਤ ਦੇ ਧਾਰਨੀ ਬਣ ਗਏ। ਹਿੰਦੂਆਂ ਵਿਚੋਂ ਉੱਚ-ਜਾਤੀਏ ਜਾਤ-ਅਭਿਮਾਨੀਆਂ ਨੂੰ ਛੱਡ ਕੇ ਆਮ ਬੰਦੇ ਦਾ ਝੁਕਾਅ ਸਿੱਖ ਧਰਮ ਵੱਲ ਵਧਦਾ ਜਾ ਰਿਹਾ ਸੀ। ਇਕ ਪੰਗਤ ਵਿਚ ਬੈਠ ਕੇ ਲੰਗਰ ਛਕਣਾ ਤਾਂ ਪਹਿਲਾਂ ਹੀ ਸ਼ੁਰੂ ਹੋ ਚੁੱਕਾ ਸੀ ਹੁਣ ਗੁਰੂ ਅਮਰਦਾਸ ਜੀ ਨੇ ਗੋਇੰਦਵਾਲ ਵਿਖੇ ਬਾਉਲੀ ਬਣਵਾ ਕੇ ਇਕ ਥਾਂ ਇਸ਼ਨਾਨ ਕਰਨ ਦਾ ਸਿਧਾਂਤ ਵੀ ਆਰੰਭ ਕਰ ਦਿੱਤਾ। ਜਾਤ ਅਭਿਮਾਨੀਆਂ ਨੂੰ ਕਰਾਰੀ ਸੱਟ ਵੱਜੀ ਤੇ ਉਹਨਾਂ ਨੇ ਸਭ ਜਾਤਾਂ ਤੇ ਮਜ਼ਹਬਾਂ ਦੇ ਬੰਦਿਆਂ ਨੂੰ ਇਕੋ ਬਾਉਲੀ ਵਿਚ ਇਕੱਠੇ ਇਸ਼ਨਾਨ ਕਰਨ ਦੇ ਸਿਧਾਂਤ ਦੀ ਡਟਵੀਂ ਵਿਰੋਧਤਾ ਆਰੰਭ ਕਰ ਦਿੱਤੀ। ਆਪਣੀ ਪੁੱਛ ਪ੍ਰਤੀਤ ਖ਼ਤਮ ਹੁੰਦੀ ਵੇਖ ਇਨ੍ਹਾਂ ਗੁਰਮਤਿ ਦੇ ਦੋਖੀਆਂ ਨੇ ਰਲ ਕੇ ਲਾਹੌਰ ਦਰਬਾਰ ਜਾ ਸ਼ਿਕਾਇਤ ਕੀਤੀ। ਗਵਰਨਰ ਖਵਾਜਾ ਖਿਜ਼ਰ ਖ਼ਾਨ ਆਪ ਤਹਿਕੀਕਾਤ ਕਰਨ ਆਇਆ। ਅਸਲੀਅਤ ਦਾ ਪਤਾ ਲੱਗਣ ਤੇ ਉਸਨੇ ਮੁਕੱਦਮਾ ਖਾਰਜ ਕਰ ਦਿੱਤਾ। ਉਸ ਨਾਲ ਆਇਆ ਫ਼ੌਜਦਾਰ ਤਾਹਰ ਬੇਗ ਗੁਰੂ ਅਮਰਦਾਸ ਜੀ ਦੀ ਸ਼ਖਸੀਅਤ ਤੇ ਉਹਨਾਂ ਦੁਆਰਾ ਲੋਕ ਭਲਾਈ ਲਈ ਕੀਤੇ ਕੰਮਾਂ ਤੋਂ ਇੰਨਾ ਪ੍ਰਭਾਵਿਤ ਹੋਇਆ ਕਿ ਉਹ ਸਿੱਖ ਹੀ ਸਜ ਗਿਆ।

ਅਕਬਰ ਦਾ ਜਾਨਸ਼ੀਨ ਬਣਨ ਲਈ ਸਲੀਮ ਤੇ ਖੁਸਰੋ ਵਿਚ ਕਸ਼ਮਕਸ਼ ਜ਼ੋਰਾਂ 'ਤੇ ਸੀ। ਅਕਬਰ ਖੁਸਰੋ ਨੂੰ ਰਾਜਗੱਦੀ ਤੇ ਬਿਠਾਉਣਾ ਚਾਹੁੰਦਾ ਸੀ। ਸਿੱਖ ਲਹਿਰ ਦੇ ਕੱਟੜ ਵਿਰੋਧੀ ਨਕਸ਼ਬੰਦੀ ਸਿਲਸਿਲੇ ਦੇ ਆਗੂ ਸ਼ੇਖ ਅਹਿਮਦ ਸਰਹੰਦੀ ਤੇ ਸ਼ੇਖ ਫਰੀਦ ਬੁਖਾਰੀ (ਮੁਰਤਜ਼ਾ ਖ਼ਾਨ) ਨੇ ਇਸ ਮੌਕੇ ਦਾ ਭਰਪੂਰ ਫਾਇਦਾ ਉਠਾਇਆ ਤੇ ਉਹਨਾਂ ਨੇ ਸਲੀਮ (ਜਹਾਂਗੀਰ) ਨੂੰ ਰਾਜ ਤਖ਼ਤ ਤੇ ਬਿਠਾਉਣ ਲਈ ਇਹ ਸ਼ਰਤ ਰੱਖ ਦਿੱਤੀ ਕਿ ਤਖ਼ਤ 'ਤੇ ਬੈਠਣ ਮਗਰੋਂ ਜਹਾਂਗੀਰ, ਇਸਲਾਮ ਦੀ ਰਾਖੀ ਤੇ ਵਾਧੇ ਲਈ ਰਾਜ ਸ਼ਕਤੀ ਦੇ ਹਰ ਸਾਧਨ ਨੂੰ ਵਰਤੇਗਾ ਤੇ ਗ਼ੈਰ-ਇਸਲਾਮਿਕ ਸਭ ਲਹਿਰਾਂ ਨੂੰ ਕੁਚਲਣ ਤੇ ਖ਼ਤਮ ਕਰਨ ਵਿਚ ਕੋਈ ਕਸਰ ਨਹੀਂ ਛੱਡੇਗਾ। ਤਖ਼ਤ ਦਾ ਵਾਰਸ ਬਣਨ ਤੋਂ ਬਾਅਦ ਜਹਾਂਗੀਰ ਨੇ ਆਪਣੇ ਕੀਤੇ ਵਾਅਦਿਆਂ ਨੂੰ ਬਾਖ਼ੂਬੀ ਨਿਭਾਇਆ। ਸ਼ੇਖ ਅਹਿਮਦ ਸਰਹੰਦੀ ਤੇ ਸ਼ੇਖ ਫਰੀਦ ਬੁਖਾਰੀ ਦੀ ਚੁੱਕ ਤੇ ਜਹਾਂਗੀਰ ਨੇ ਸਿੱਖੀ ਵਿਰੁੱਧ ਝੂਠਾ ਪ੍ਰਚਾਰ ਬੜੇ ਜ਼ੋਰ-ਸ਼ੋਰ ਨਾਲ ਕੀਤਾ। ਮਨੁੱਖੀ ਭਾਈਚਾਰੇ ਵਿਚ ਪ੍ਰੇਮ, ਏਕਤਾ ਅਤੇ ਸੇਵਾ ਦਾ ਪ੍ਰਚਾਰ ਕਰ ਰਹੇ ਗੁਰੂ ਸਾਹਿਬਾਨ ਨੂੰ ਝੂਠ ਦੀਆਂ ਦੁਕਾਨਾਂ ਲਾਈ ਬੈਠੇ ਕਿਹਾ ਗਿਆ। ਤੁਜ਼ਕਿ-ਜਹਾਂਗੀਰੀ ਵਿਚ ਜਹਾਂਗੀਰ ਦੀ ਮਾਨਸਿਕ ਦਸ਼ਾ ਅਤੇ ਸਿੱਖੀ ਪ੍ਰਤੀ ਘ੍ਰਿਣਾ ਆਪ ਮੁਹਾਰੇ ਪ੍ਰਗਟ ਹੋ ਜਾਂਦੀ ਹੈ। ਗੁਰੂ ਅਰਜਨ ਦੇਵ ਜੀ ਦੁਆਰਾ ਬਾਗੀ ਖੁਸਰੋ ਦੀ ਮਦਦ ਕਰਨ ਦੀ ਝੂਠੀ ਕਹਾਣੀ ਘੜੀ ਗਈ ਤੇ ਇਸ ਨੂੰ ਆਧਾਰ ਬਣਾ ਕੇ ਹੀ ਗੁਰੂ ਅਰਜਨ ਦੇਵ ਜੀ ਨੂੰ ਕੈਦ ਕੀਤਾ ਗਿਆ ਤੇ ਤਸੀਹੇ ਦੇ ਕੇ ਸ਼ਹੀਦ ਕਰਨ ਦਾ ਹੁਕਮ ਦਿੱਤਾ ਗਿਆ।

ਲਾਹੌਰ ਜਾਣ ਤੋਂ ਪਹਿਲਾਂ ਗੁਰਗੱਦੀ ਦੀ ਜ਼ਿੰਮੇਵਾਰੀ ਗੁਰੂ ਹਰਿਗੋਬਿੰਦ ਜੀ ਨੂੰ ਸੌਂਪਣ ਸਮੇਂ ਆਪ ਜੀ ਨੇ ਸਪੱਸ਼ਟ ਹਦਾਇਤ ਕੀਤੀ ਕਿ ਗੁਰੂ ਨਾਨਕ ਦੇ ਘਰ ਦੀ ਸੱਚ ਦੀ ਆਵਾਜ਼

ਕਦੀ ਖ਼ਤਮ ਨਹੀਂ ਹੋਵੇਗੀ। ਗੁਰੂ ਅਰਜਨ ਦੇਵ ਜੀ ਨੇ ਕਿਹਾ : 'ਬੇਟਾ ਕਰੜੇ ਸਮੇਂ ਆ ਰਹੇ ਹਨ ਬਦੀ ਦੀਆਂ ਤਾਕਤਾਂ ਆਪਣਾ ਮੂੰਹ ਖੋਲ੍ਹੀ ਮਨੁੱਖ ਦੇ ਮੁੱਢਲੇ ਹੱਕਾਂ ਨੂੰ ਖੋਹਣ ਦੇ ਆਹਰ ਵਿਚ ਲੱਗੀਆਂ ਹੋਈਆਂ ਹਨ। ਗੁਰੂ ਨਾਨਕ ਦਾ ਘਰ ਸੱਚ, ਪ੍ਰੇਮ, ਅਣਖ ਤੇ ਆਜ਼ਾਦੀ ਦਾ ਰਾਖਾ ਰਿਹਾ ਹੈ ਤੇ ਮਨੁੱਖੀ ਆਜ਼ਾਦੀ ਲਈ ਆਪਣੀ ਆਵਾਜ਼ ਬੁਲੰਦ ਕਰਦਾ ਰਿਹਾ ਹੈ। ਸਾਡੀ ਸ਼ਹਾਦਤ ਤੋਂ ਬਾਅਦ ਵੀ ਆਪ ਨੇ ਸੱਚ ਦੀ ਆਵਾਜ਼ ਨੂੰ ਖਤਮ ਨਹੀਂ ਹੋਣ ਦੇਣਾ। ਆਪ ਸ਼ਸਤਰ ਪਹਿਨੋ ਤੇ ਸਿੱਖਾਂ ਨੂੰ ਐਸਾ ਕਰਨ ਦੀ ਪ੍ਰੇਰਨਾ ਕਰੋ। ਜ਼ਾਲਮਾਂ ਨਾਲ ਡਟ ਕੇ ਜੂਝੋ ਤੇ ਤਦ ਤੱਕ ਡਟੇ ਰਹੋ ਜਦ ਤੱਕ ਇਹ ਸੁਧਰ ਨਾ ਜਾਣ ਜਾਂ ਖਤਮ ਨਾ ਹੋ ਜਾਣ।'

ਗੁਰੂ ਅਰਜਨ ਦੇਵ ਜੀ ਨੂੰ ਮਈ 1606 ਦੇ ਆਖ਼ਰੀ ਹਫ਼ਤੇ ਅੰਮ੍ਰਿਤਸਰ ਤੋਂ ਹੀ ਮੁਰਤਜ਼ਾ ਖ਼ਾਨ ਨੇ ਗ੍ਰਿਫਤਾਰ ਕਰ ਲਿਆ ਤੇ ਫਿਰ ਤੱਤੀ ਤਵੀ ਤੇ ਬਿਠਾ ਕੇ ਸਿਰ ਵਿਚ ਗਰਮ ਰੇਤ ਪਾ ਕੇ ਤਸੀਹੇ ਦੇ ਕੇ ਸ਼ਹੀਦ ਕਰਨ ਦਾ ਹੁਕਮ ਜਾਰੀ ਹੋ ਗਿਆ। ਗੁਰੂ ਜੀ ਨੂੰ ਤੱਤੀ ਤਵੀ ਤੇ ਬਿਠਾ ਕੇ ਤਸੀਹੇ ਦੇਣੇ ਆਰੰਭ ਕੀਤੇ ਗਏ ਤਾਂ ਇਹ ਸਾਕਾ ਹੁੰਦਾ ਸੁਣ ਸਾਈਂ ਮੀਆਂ ਮੀਰ ਜੀ ਭੱਜੇ ਆਏ। ਸਤਿਗੁਰਾਂ ਨੂੰ ਤਸੀਹੇ ਝੱਲਦੇ ਦੇਖ ਲਾਹੌਰ ਦੀ ਇੱਟ ਨਾਲ ਇੱਟ ਖੜਕਾਉਣ ਦੀ ਆਗਿਆ ਮੰਗੀ। ਗੁਰੂ ਜੀ ਨੇ ਉਸੇ ਠਰ੍ਹੰਮੇ ਵਿਚ ਉੱਤਰ ਦਿੱਤਾ, **"ਕੀ ਹੋਇਆ ਜੇ ਤਨ ਤਪ ਰਿਹਾ ਹੈ। ਸਾਂਈਂ ਦੇ ਪਿਆਰਿਆਂ ਨੂੰ ਭਾਣੇ ਵਿਚ ਹੀ ਰਸ ਮਾਣਨਾ ਚਾਹੀਦਾ ਹੈ" ਤੇ ਫਿਰ ਕਿਹਾ "ਇਹ ਕਸ਼ਟ ਇਸ ਲਈ ਸਹਾਰ ਰਹੇ ਹਾਂ ਕਿ ਵਾਹਿਗੁਰੂ ਦੇ ਸੱਚੇ ਨਾਮ ਦੇ ਪ੍ਰਚਾਰ ਕਰਨ ਵਾਲਿਆਂ ਲਈ ਆਦਰਸ਼ ਬਣ ਜਾਏ। ਜਦ ਕਿਸੇ ਤੇ ਕਸ਼ਟ ਆਏ ਤਾਂ ਭਾਣਾ ਮਿੱਠਾ ਕਰ ਕੇ ਮੰਨੇ। ਮਾਣ ਹੁੰਦੇ ਹੋਏ ਨਿਮਾਣਾ, ਤਾਣ ਹੁੰਦੇ ਹੋਏ ਨਿਤਾਣਾ ਬਣਨਾ ਹੀ ਵਾਹਿਗੁਰੂ ਦੇ ਪ੍ਰੇਮੀਆਂ ਨੂੰ ਸੋਭਦਾ ਹੈ।"**

ਅੰਤ 30 ਮਈ 1606 ਨੂੰ ਗੁਰੂ ਜੀ ਨੂੰ ਦਰਿਆ ਰਾਵੀ ਵਿਚ ਸੁਟਵਾ ਦਿੱਤਾ ਗਿਆ ਤੇ ਆਪ ਜੀ ਦੀ ਜੋਤਿ ਪ੍ਰਭੂ ਦੀ ਸਰਬ-ਵਿਆਪਕ ਜੋਤਿ ਵਿਚ ਜਾ ਰਲੀ।

ਇਸ ਤਰੀਕੇ ਨਾਲ ਗੁਰੂ ਅਰਜਨ ਦੇਵ ਜੀ ਉਤੇ ਝੂਠੇ ਦੋਸ਼ ਮੜ੍ਹ ਕੇ ਉਹਨਾਂ ਨੂੰ ਸ਼ਹੀਦ ਕਰ ਦਿੱਤਾ ਗਿਆ। ਸ਼ੇਖ ਅਹਿਮਦ ਸਰਹੰਦੀ ਤੇ ਸ਼ੇਖ ਫਰੀਦ ਬੁਖਾਰੀ ਨੂੰ ਗੁਰੂ ਜੀ ਦੀ ਸ਼ਹਾਦਤ ਨਾਲ ਬੇਅੰਤ ਖ਼ੁਸ਼ੀ ਹੋਈ ਤੇ ਹੁੰਦੀ ਵੀ ਕਿਉਂ ਨਾ? ਆਖਰ ਨੂੰ ਉਸਦੇ ਅਤੇ ਉਸਦੇ ਸਾਥੀਆਂ ਦੀਆਂ ਸਾਜ਼ਿਸ਼ਾਂ ਹੀ ਰੰਗ ਲਿਆਈਆਂ ਸਨ। ਇਹ ਖ਼ੁਸ਼ੀ ਉਸਨੇ ਆਪਣੀ ਇਕ ਚਿੱਠੀ ਵਿਚ ਜ਼ਾਹਿਰ ਕੀਤੀ ਹੈ। ਇਹ ਚਿੱਠੀ ਉਸ ਦੀਆਂ ਚਿੱਠੀਆਂ ਦੇ ਸੰਗ੍ਰਹਿ 'ਮਕਤੂਬਾਤਿ-ਇਮਾਮਿ-ਰਬਾਨੀ' ਵਿਚ ਚਿੱਠੀ ਨੰਬਰ 193 ਵਜੋਂ ਦਰਜ ਹੈ। ਇਸ ਵਿਚ ਲਿਖਿਆ ਹੈ :

"ਗੋਇੰਦਵਾਲ ਦੇ ਇਸ ਭ੍ਰਿਸ਼ਟ ਕਾਫ਼ਰ (ਗੁਰੂ ਅਰਜਨ ਦੇਵ) ਦੀ ਸ਼ਹਾਦਤ ਸਾਡੀ ਇਕ ਵੱਡੀ ਜਿੱਤ ਹੈ ਅਤੇ ਇਸ ਨਾਲ ਘ੍ਰਿਣਤ ਹਿੰਦੂਆਂ ਨੂੰ ਇਕ ਵੱਡੀ ਜਲਾਲਤ ਭਰੀ ਹਾਰ ਹੋਈ ਹੈ। ਭਾਵੇਂ ਉਸਨੂੰ ਕਿਸੇ ਤਰ੍ਹਾਂ ਮਾਰਿਆ ਗਿਆ, ਕਿਸੇ ਕਾਰਨ ਤੇ ਕਿਸੇ ਬਹਾਨੇ ਖ਼ਤਮ ਕੀਤਾ ਗਿਆ, ਇਸ ਨਾਲ ਸਮੂਹ ਕਾਫ਼ਰਾਂ ਦਾ ਭਾਰੀ ਨੁਕਸਾਨ ਹੋਇਆ ਹੈ। ਸਮੂਹ ਮੁਸਲਮਾਨਾਂ ਲਈ ਇਹ ਬੜੇ ਫਾਇਦੇ ਤੇ ਵਾਧੇ ਦੀ ਘਟਨਾ ਹੈ। ਇਸ ਕਾਫ਼ਰ ਦੀ ਸ਼ਹਾਦਤ ਤੋਂ ਪਹਿਲਾਂ ਮੈਨੂੰ ਬੜਾ ਚੰਗਾ ਸੁਪਨਾ ਆਇਆ ਸੀ, ਜਿਸ ਵਿਚ ਮੈਂ ਤੱਕਿਆ ਕਿ ਬਾਦਸ਼ਾਹ

ਜਹਾਂਗੀਰ ਨੇ ਕੁਫਰ ਦਾ ਸਿਰ ਕੁਚਲ ਦਿੱਤਾ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਇਹ ਕਾਫਰ (ਗੁਰੂ ਅਰਜਨ ਦੇਵ ਜੀ) ਧਰਮਹੀਣੇ ਲੋਕਾਂ ਦਾ ਸਿਰਮੌਰ ਤੇ ਕਾਫਰਾਂ ਦਾ ਵੱਡਾ ਮੁਖੀ ਹੈ।"

ਗੁਰੂ ਅਰਜਨ ਦੇਵ ਜੀ ਨੂੰ ਬੇਸ਼ੱਕ ਸ਼ਹੀਦ ਕਰ ਦਿਤਾ ਗਿਆ ਪਰ ਸੱਚ ਦੀ ਆਵਾਜ਼ ਨੂੰ ਕੋਈ ਖ਼ਤਮ ਨਾ ਕਰ ਸਕਿਆ। ਇਸ ਸ਼ਹਾਦਤ ਨੇ ਕੌਮ ਵਿਚ ਭਾਣਾ ਮਿੱਠਾ ਕਰਕੇ ਮੰਨਣ ਦਾ ਜਜ਼ਬਾ ਇਤਨਾ ਭਰ ਦਿੱਤਾ ਕਿ ਸਿੱਖ ਨੇ ਤਸੀਹੇ ਝੱਲਦਿਆਂ, ਸ਼ਿਕਵੇ ਸ਼ਿਕਾਇਤਾਂ ਜਾਂ ਉਲਾਹਮੇ ਨਾ ਦਿੱਤੇ। ਆਪ ਜੀ ਦੇ ਪੂਰਨੇ ਸਨ ਕਿ ਬੇਅਣਖੇ ਜੀਵਨ ਨਾਲੋਂ ਮੌਤ ਨੂੰ ਤਰਜੀਹ ਦਿਉ। ਦੁਨੀਆਂ ਵਿਚ ਪਹਿਲੀ ਵਾਰੀ ਸੱਚ ਦੀ ਆਵਾਜ਼ ਸ਼ਹੀਦੀ ਨਾਲ ਹੋਰ ਬੁਲੰਦ ਹੋਈ। ਸਚਾਈ ਤੇ ਧਰਮ ਦਾ ਪੱਖ ਪੂਰਨ ਲਈ ਸਿੱਖ ਮੱਤ ਦੇ ਪੈਰੋਕਾਰ ਨੇ ਜੋ ਦ੍ਰਿੜ੍ਹਤਾ ਤੇ ਅਡੋਲਤਾ ਦਿਖਾਈ, ਨਿਸਚੇ ਤੌਰ 'ਤੇ ਉਹ ਲਾਸਾਨੀ ਹੈ। ਦੇਗਾਂ ਦਾ ਉਬਾਲ, ਤੱਤੀ ਰੇਤ ਦਾ ਸੇਕ, ਆਰੇ ਦੇ ਤੀਖਣ ਦੰਦੇ, ਰੰਬੀ ਦੀ ਤੇਜ਼ ਧਾਰ, ਸਰਹੰਦ ਦੀਆਂ ਨੀਹਾਂ ਦੀ ਡੂੰਘਾਈ, ਚਰਖੜੀ ਦਾ ਭਿਆਨਕ ਦੁੱਖ, ਗਰਮ ਜੰਬੂਰਾਂ ਦੁਆਰਾ ਸਰੀਰ ਵਿਚੋਂ ਮਾਸ ਦਾ ਤੋੜਨਾ, ਟੋਕੇ ਦੁਆਰਾ ਸਰੀਰ ਦੇ ਬੰਦ-ਬੰਦ ਦਾ ਜੁਦਾ ਕੀਤੇ ਜਾਣਾ, ਸਿੱਖ ਮੱਤ ਦੇ ਧਾਰਨੀਆਂ ਵਲੋਂ ਦਿਖਾਈ ਹੋਈ ਸਚਾਈ ਧਰਮ ਤੇ ਸਿੱਖੀ ਪ੍ਰਤੀ ਦ੍ਰਿੜ੍ਹਤਾ ਵਿਚ ਰੱਤੀ ਭਰ ਵੀ ਕਮੀ ਨਾ ਲਿਆ ਸਕੇ। ਜਜ਼ਬਾ ਇਤਨਾ ਵਧ ਗਿਆ ਕਿ ਸਿੱਖ ਹੱਸ-ਹੱਸ ਕੇ ਤਸੀਹੇ ਝਲਦੇ ਪਰ ਸਿੱਖੀ ਨੂੰ ਆਂਚ ਨਾ ਆਉਣ ਦਿੰਦੇ। ਯਾਦ ਰੱਖੋ ਗੁਰੂ ਅਰਜਨ ਦੇਵ ਜੀ ਦੇ ਪਾਵਨ ਖ਼ੂਨ ਦੀਆਂ ਬੂੰਦਾਂ ਜੋ ਲਾਹੌਰ ਦੇ ਰੇਤਲੇ ਥਲਾਂ ਵਿਚ ਰਾਵੀ ਦੇ ਕਿਨਾਰੇ ਡਿੱਗੀਆਂ ਸਨ, ਸਿੱਖੀ ਦਾ ਸਿਰੜੀ ਬੂਟਾ ਉਸੇ ਦੀ ਹੀ ਉਪਜ ਹੈ।

ਇਸ ਸਿੱਖੀ ਦੇ ਬੂਟੇ ਨੂੰ ਪਹਿਲਾਂ ਮੁਗਲਾਂ ਨੇ ਪਰਖਿਆ, ਫੇਰ ਅੰਗਰੇਜ਼ਾਂ ਨੇ ਪਰਖਿਆ ਪਰ ਸਾਰੇ ਆਪਣੀ ਹਾਰ ਦਾ ਇਕਬਾਲ ਕਰਕੇ ਇਸ ਸਿੱਖੀ ਦੇ ਬੂਟੇ ਦੀ ਸੱਚ ਦੀ ਆਵਾਜ਼ ਨੂੰ ਬੰਦ ਨਾ ਕਰ ਸਕੇ। ਸਿੱਖਾਂ ਨੇ ਭਾਰਤ ਨੂੰ ਆਜ਼ਾਦ ਕਰਵਾਉਣ ਲਈ ਆਪਣੀ ਗਿਣਤੀ ਤੋਂ ਕਈ ਗੁਣਾਂ ਵੱਧ ਕੁਰਬਾਨੀਆਂ ਕੀਤੀਆਂ। ਇਹ ਸਿੱਖਾਂ ਵਲੋਂ ਕੀਤੀਆਂ ਕੁਰਬਾਨੀਆਂ ਦਾ ਨਤੀਜਾ ਹੀ ਸੀ ਕਿ ਅੰਗਰੇਜ਼ਾਂ ਨੂੰ ਭਾਰਤ ਦੀ ਧਰਤੀ ਤੋਂ ਆਪਣਾ ਬਿਸਤਰਾ ਬੋਰੀਆ ਗੋਲ ਕਰਕੇ ਇਥੋਂ ਵਾਪਸ ਜਾਣਾ ਪਿਆ।

ਭਾਰਤ ਆਜ਼ਾਦ ਹੋ ਗਿਆ ਪਰ ਸਿੱਖ ਆਜ਼ਾਦੀ ਦਾ ਨਿੱਘ ਨਾ ਮਾਣ ਸਕੇ। ਕਦੇ ਪੰਜਾਬੀ ਸੂਬੇ ਲਈ ਜਦੋ-ਜਹਿਦ, ਕਦੇ ਪੰਜਾਬੀ ਬੋਲਦੇ ਇਲਾਕਿਆਂ ਲਈ ਸੰਘਰਸ਼, ਕਦੇ ਐਮਰਜੈਂਸੀ ਲਾ ਕੇ ਫਿਰ ਇਹਨਾਂ ਨੂੰ ਕਾਲ ਕੋਠੜੀਆਂ ਵਿਚ ਡੱਕਿਆ ਗਿਆ। ਇਥੋਂ ਦੇ ਹਾਕਮਾਂ ਨੇ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਤੋਂ ਕੋਈ ਸਿੱਖਿਆ ਨਾ ਲਈ ਕਿ ਸਿੱਖਾਂ ਦੀ ਸੱਚ ਤੇ ਸੰਘਰਸ਼ ਦੀ ਆਵਾਜ਼ ਨੂੰ ਦਬਾਇਆ ਨਹੀਂ ਜਾ ਸਕਦਾ। ਹਾਲੇ 22 ਵਰ੍ਹੇ ਪਹਿਲਾਂ ਹੀ ਸਿੱਖਾਂ ਦੇ ਸਬਰ ਨੂੰ ਫੇਰ ਪਰਖਿਆ ਗਿਆ। ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਦਿਹਾੜਾ ਮਨਾਉਣ ਲਈ ਇਕੱਤਰ ਹੋਏ ਹਜ਼ਾਰਾਂ ਦੀ ਗਿਣਤੀ ਵਿਚ ਸਿੱਖ ਸ਼ਰਧਾਲੂਆਂ ਨੂੰ ਟੈਂਕਾਂ ਅਤੇ ਤੋਪਾਂ ਦੇ ਗੋਲਿਆਂ ਨਾਲ ਸਦਾ ਦੀ ਨੀਂਦ ਸੁਆ ਦਿੱਤਾ ਗਿਆ। ਸਿੱਖਾਂ ਦੇ ਪਵਿੱਤਰ ਕੇਂਦਰੀ ਅਸਥਾਨ ਤੇ ਗੋਲੀਆਂ ਮਾਰ ਕੇ ਛੇਕ ਕਰ ਦਿੱਤੇ ਗਏ। ਮੀਰੀ ਪੀਰੀ ਦੇ

ਤਖ਼ਤ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਇਮਾਰਤ ਨੂੰ ਤਹਿਸ-ਨਹਿਸ ਕਰ ਦਿੱਤਾ ਗਿਆ। ਸਿੱਖ ਰੈਂਫਰੈਂਸ ਲਾਇਬ੍ਰੇਰੀ, ਸਿੱਖ ਅਜਾਇਬ ਘਰ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਮੁੱਖ ਦਫਤਰ ਤੇਜਾ ਸਿੰਘ ਸਮੁੰਦਰੀ ਹਾਲ ਨੂੰ ਅੱਗ ਦੀ ਭੇਟਾ ਕਰ ਦਿੱਤਾ ਗਿਆ। ਇਹਨਾਂ ਘਟਨਾਵਾਂ ਨੇ ਇਤਿਹਾਸ ਨੂੰ ਮੁੜ ਦੁਹਰਾਇਆ ਹੈ, ਤੇ ਸਿੱਖਾਂ ਨੂੰ ਆਪਣੀ ਗ਼ੁਲਾਮੀ ਦਾ ਅਹਿਸਾਸ ਕਰਵਾਇਆ ਹੈ। ਸਿੱਖਾਂ ਦੇ ਹਿਰਦੇ ਵਿੰਨ੍ਹ ਦਿੱਤੇ ਗਏ ਹਨ ਤੇ ਸਿੱਖ ਦੀ ਅਣਖ ਤੇ ਸਵੈਮਾਨ ਨੂੰ ਮਿੱਟੀ ਵਿਚ ਰੋਲਣ ਦਾ ਜਤਨ ਕੀਤਾ ਗਿਆ ਹੈ। ਇਹ ਹੀ ਭਰਮ ਪਹਿਲਾਂ ਮੁਗਲਾਂ ਨੂੰ ਹੋਇਆ, ਪਠਾਣਾਂ ਨੂੰ ਹੋਇਆ, ਅੰਗ੍ਰੇਜ਼ਾਂ ਨੂੰ ਹੋਇਆ ਤੇ ਹੁਣ ਆਜ਼ਾਦ ਭਾਰਤ ਦੀ ਸਰਕਾਰ ਨੂੰ ਹੋਇਆ ਕਿ ਗੋਲੀ ਨਾਲ ਗੁਰੂ ਨਾਨਕ ਦੇ ਘਰ ਦੀ ਆਵਾਜ਼ ਨੂੰ ਬੰਦ ਕੀਤਾ ਜਾ ਸਕਦਾ ਹੈ। ਵੇਲੇ ਦੇ ਹਾਕਮੋ! ਇਤਿਹਾਸ ਦੇ ਪੰਨਿਆਂ ਨੂੰ ਪੜ੍ਹੋ, ਕੇਵਲ ਕਿਤਾਬਾਂ ਵਿਚ ਲਪੇਟ ਕੇ ਨਾ ਰੱਖੋ, ਤੁਹਾਨੂੰ ਸਮਝ ਆ ਜਾਵੇਗੀ ਕਿ ਗੁਰੂ ਨਾਨਕ ਦੇਵ ਜੀ ਦੀ ਸੱਚ ਦੀ ਆਵਾਜ਼ ਜੋ ਉਨ੍ਹਾਂ ਨੇ ਪਾਪੀ ਰਾਜਿਆਂ, ਉਹਨਾਂ ਦੇ ਲਹੂ ਪੀਣੇ ਵਜ਼ੀਰਾਂ, ਰਾਜ-ਭਾਗ ਦੇ ਨਸ਼ੇ ਅੰਦਰ ਅੰਨ੍ਹੇ ਹੋਏ ਜਰਵਾਣਿਆਂ ਵਿਰੁੱਧ ਉਠਾਈ ਸੀ ਉਸਨੂੰ ਕੋਈ ਜ਼ੁਲਮ ਜਾਂ ਸਿਤਮ ਬੰਦ ਨਹੀਂ ਕਰ ਸਕਿਆ।

ਜਿਵੇਂ-ਜਿਵੇਂ ਤਾਕਤ ਦੇ ਨਸ਼ੇ ਅੰਦਰ ਆ ਕੇ ਵੇਲੇ ਦੇ ਰਾਜਿਆਂ ਨੇ ਸਿੱਖੀ ਦੀ ਲਹਿਰ ਨੂੰ ਕੁਚਲਣ ਦੀ ਨਾਕਾਮ ਕੋਸ਼ਿਸ਼ ਕੀਤੀ ਉਵੇਂ-ਉਵੇਂ ਹੀ ਇਹ ਲਹਿਰ ਹੋਰ ਤੇਜ਼ੀ ਨਾਲ ਵਧੀ ਤੇ ਵਧਦੀ ਰਹੇਗੀ।

ਗੁਰੂ ਅਰਜਨ ਪਾਤਸ਼ਾਹ ਦਾ 400 ਸਾਲਾ ਸ਼ਹੀਦੀ ਦਿਵਸ ਮਨਾਉਣ ਵਾਲਿਓ! ਆਉ ਸੱਚ ਦੀ ਆਵਾਜ਼ ਨੂੰ ਸੰਸਾਰ ਦੇ ਹਰ ਘਰ ਤੱਕ ਪਹੁੰਚਾਣ ਦਾ ਪ੍ਰਣ ਕਰੀਏ। ਸੰਸਾਰ ਦੇ ਉਹਨਾਂ ਲੋਕਾਂ ਵੱਲ ਝਾਤ ਮਾਰੋ ਜਿਨ੍ਹਾਂ ਨੇ ਕੇਵਲ ਇਕ ਸ਼ਹੀਦ ਦਾ ਓਟ ਆਸਰਾ ਲੈ ਕੇ ਚਹੁੰ ਕੁੰਟਾਂ ਵਿਚ ਆਪਣੇ ਕਮਜ਼ੋਰ ਫ਼ਲਸਫੇ ਨੂੰ ਸੰਸਾਰ ਦੇ ਹਰ ਕੋਨੇ ਵਿਚ ਪਹੁੰਚਾ ਦਿੱਤਾ ਹੈ। ਸਾਡੇ ਪਾਸ ਫ਼ਲਸਫਾ ਹੈ ਗੁਣਾਂ ਨਾਲ ਭਰਪੂਰ, ਸਿਧਾਂਤ ਹੈ ਸੰਸਾਰ ਨੂੰ ਰੋਸ਼ਨੀ ਦੇਣ ਵਾਲਾ, ਇਤਿਹਾਸ ਹੈ ਸ਼ਹੀਦਾਂ ਦੇ ਖ਼ੂਨ ਨਾਲ ਰੰਗਿਆ ਹੋਇਆ ਪਰ ਸਭ ਕੁਝ ਹੁੰਦਿਆਂ ਹੋਇਆਂ ਵੀ ਅਸੀਂ ਇਸ ਫ਼ਲਸਫੇ ਨੂੰ ਆਪਣੀਆਂ ਛਾਤੀਆਂ ਅੰਦਰ ਹੀ ਬੰਦ ਕਰ ਰੱਖਿਆ ਹੈ। ਆਉ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਤੋਂ ਅਕਾਲਪੁਰਖ ਵਿਚ ਪੂਰਨ ਭਰੋਸਾ, ਉਸ ਦੇ ਹੁਕਮ ਅਤੇ ਉਸ ਦੇ ਮਿਸ਼ਨ ਤੋਂ ਪ੍ਰੇਰਨਾ ਲਈਏ। ਸੰਸਾਰ ਦੇ ਝੂਠੇ ਆਸਰੇ ਛੱਡ ਕੇਵਲ ਇਕ ਦਾ ਆਸਰਾ ਤੱਕੀਏ ਤੇ ਗੁਰੂ ਪ੍ਰਤੀ ਸ਼ਰਧਾ ਤੇ ਵਿਸ਼ਵਾਸ ਦ੍ਰਿੜ ਕਰੀਏ, ਆਪਸ ਵਿਚ ਏਕਤਾ ਦੇ ਸੂਤਰ ਵਿਚ ਬੱਝੀਏ। ਗੁਰੂ ਵਾਕ ਨੂੰ ਯਾਦ ਰੱਖੀਏ :

**ਸਭੋ ਭਜੈ ਆਸਰਾ ਚੂਕੈ ਸਭੁ ਅਸਰਾਉ ॥**
**ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ ॥**



# ਐਵੇਂ ਲੋਕੀਂ ਭਟਕਦੇ......

ਇਹ ਇਕ ਇਤਿਹਾਸਕ ਸੱਚਾਈ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ 7 ਅਕਤੂਬਰ ਸੰਨ 1708 ਨੂੰ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਗੁਰਗੱਦੀ ਦੀ ਜ਼ਿੰਮੇਵਾਰੀ ਗੁਰੂ ਗ੍ਰੰਥ ਸਾਹਿਬ ਤੇ ਗੁਰੂ ਪੰਥ ਨੂੰ ਬਖ਼ਸ਼ ਦਿੱਤੀ ਸੀ। 'ਜੋਤਿ ਓਹਾ ਜੁਗਤਿ ਸਾਇ' ਅਨੁਸਾਰ ਜੋਤਿ ਸ਼ਬਦ ਗੁਰੂ ਅੰਦਰ ਅਤੇ ਜੁਗਤੀ ਗੁਰੂ ਪੰਥ ਅੰਦਰ ਟਿਕਾਈ। ਬੰਸਾਵਲੀਨਾਮਾ ਦਸ ਪਾਤਸ਼ਾਹੀਆਂ ਕਾ ਭਾਈ ਕੇਸਰ ਸਿੰਘ (ਛਿੱਬਰ) ਨੇ ਸੰਨ 1769-70 ਵਿਚ ਲਿਖਿਆ ਹੈ। ਉਸ ਵਿਚ ਭਾਈ ਕੇਸਰ ਸਿੰਘ ਗੁਰੂ ਗੋਬਿੰਦ ਸਿੰਘ ਜੀ ਦੇ ਅੰਤਿਮ ਸਮੇਂ ਦਾ ਜ਼ਿਕਰ ਕਰਦੇ ਹੋਏ ਲਿਖਦੇ ਹਨ ਕਿ ਜਦੋਂ ਰਾਤ ਦੇ ਦੋ ਪਹਿਰ ਬੀਤ ਗਏ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਨਿੱਜ-ਘਰ ਜਾਣ ਦੀ ਤਿਆਰੀ ਕਰ ਲਈ ਤਾਂ ਸਿੱਖਾਂ ਨੇ ਹੱਥ ਜੋੜ ਕੇ ਸਤਿਗੁਰੂ ਜੀ ਅੱਗੇ ਬੇਨਤੀ ਕੀਤੀ ਕਿ ਗ਼ਰੀਬ ਨਿਵਾਜ ਸਤਿਗੁਰੂ ਜੀ! ਸਿੱਖ ਸੰਗਤ ਆਪ ਜੀ ਦੀ ਹੈ ਇਸ ਨੂੰ ਕਿਸ ਦੇ ਹਵਾਲੇ ਕਰ ਚੱਲੇ ਹੋ ਤਾਂ ਗੁਰੂ ਜੀ ਨੇ ਬਚਨ ਕੀਤਾ ਕਿ 'ਗ੍ਰੰਥ ਹੈ ਗੁਰੂ' ਭਾਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਗੁਰੂ ਹਨ ਤੇ ਤੁਸਾਂ ਨੇ ਲੜ ਕੇਵਲ ਅਕਾਲ ਪੁਰਖ ਵਾਹਿਗੁਰੂ ਦਾ ਹੀ ਫੜਨਾ ਹੈ, ਨਾਲ ਹੀ ਸਾਹਿਬ ਜੀ ਨੇ ਹੁਕਮ ਕੀਤਾ ਕਿ ਜੋ ਗ੍ਰੰਥ ਸਾਹਿਬ ਜੀ ਤੋਂ ਮੂੰਹ ਮੋੜੇਗਾ ਉਹ ਸੰਸਾਰ ਭਵਜਲ ਵਿਚ ਰੁੜ੍ਹ ਜਾਏਗਾ। ਅੱਜ ਤੋਂ ਬਾਅਦ ਗੁਰੂ ਗ੍ਰੰਥ ਸਾਹਿਬ ਜੀ ਹੀ ਗੁਰਤਾ ਗੱਦੀ ਤੇ ਸ਼ੋਭਨੀਕ ਰਹਿਣਗੇ। ਪਹਿਲਾਂ ਜੇਕਰ ਸਿੱਖਾਂ ਨੂੰ ਕੋਈ ਸ਼ੰਕਾ ਹੁੰਦੀ ਤਾਂ ਉਹ ਭਰੇ ਦਰਬਾਰ ਵਿਚ ਗੁਰੂ ਗੋਬਿੰਦ ਸਿੰਘ ਜੀ ਤੋਂ ਪੁੱਛ ਲੈਂਦੇ ਸਨ ਪਰ ਹੁਣ ਗੁਰੂ ਜੀ ਦੀ ਗੱਦੀ ਤੇ ਸ਼ਬਦ ਗੁਰੂ ਹੀ ਹੋਣਗੇ ਤੇ ਸਿੱਖਾਂ ਨੇ ਸਿਰਫ਼ ਤੇ ਸਿਰਫ਼ ਸ਼ਬਦ ਗੁਰੂ ਕੋਲੋਂ ਹੀ ਅਗਵਾਈ ਲੈਣੀ ਹੈ। ਗੁਰੂ ਸਾਹਿਬ ਦੇ ਅੰਤਿਮ ਸਮੇਂ ਦੇ ਬਚਨ ਭਾਈ ਕੇਸਰ ਸਿੰਘ ਇਸ ਤਰ੍ਹਾਂ ਲਿਖਦੇ ਹਨ :

**ਦੋਇ ਜਾਮ ਰੈਨ ਗਈ, ਤਾਂ ਤਿਆਰੀ ਬਜਾਈ,**
**ਸਿੱਖਾਂ ਹੱਥ ਜੋੜਿ ਕਰ ਬੇਨਤੀ ਪੁਛਾਈ**
**ਗਰੀਬ ਨਿਵਾਜ ਸਿੱਖ ਸੰਗਤ ਹੈ ਤੇਰੀ, ਇਸਦਾ ਕੀ ਹਵਾਲ।**
**ਬਚਨ ਕੀਤਾ ਗ੍ਰੰਥ ਹੈ ਗੁਰੂ, ਲੜ ਪਕੜੋ ਅਕਾਲ।**

*(ਚਰਨ ਦਸਵਾਂ, 650)*

ਭਾਈ ਸਾਹਿਬ ਅੱਗੇ ਲਿਖਦੇ ਹਨ :

**ਜੋ ਗੁਰੂ ਗ੍ਰੰਥ ਸਾਹਿਬ ਜੀ ਤੇ ਮੁੜੇ।**
**ਨਿਸਚੇ ਸੋਈ ਜਾਨੋ ਰੁੜ੍ਹੇ।**
**ਆਜ ਕੇ ਸਮੇਂ ਗ੍ਰੰਥ ਸਾਹਿਬ ਹੈ ਗੁਰੂ ਹਮਾਰਾ।**
**ਆਗੇ ਸਾਹਿਬ ਦਸਵਾਂ ਪਾਤਸ਼ਾਹ,**
**ਲਾਇ ਬੈਠਾ ਦਰਬਾਰਾ।**
**ਜੋ ਸ਼ੰਕਾ ਹੋਤੀ ਸਭ ਪੁਛ ਲੇਤੇ,**
**ਅਬ ਤਿਨ ਕੇ ਅਸਲ ਗੁਰੂ ਗ੍ਰੰਥ ਜੀ**

**ਉੱਤਰ ਹੈਂ ਦੇਤੇ।**

ਬਾਵਾ ਸਰੂਪ ਦਾਸ ਜੀ ਨੇ ਆਪਣੀ ਪੁਸਤਕ ਮਹਿਮਾ ਪ੍ਰਕਾਸ਼ ਸੰਨ 1774 ਵਿਚ ਰਚੀ ਹੈ, ਉਸ ਵਿਚ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਸੰਬੰਧੀ ਇਸ ਤਰ੍ਹਾਂ ਲਿਖਿਆ ਹੈ "ਤਬ ਸਿੱਖਾਂ ਨੇ ਪੂਛਾ ਜੋ ਅਬ ਦਰਸ਼ਨ ਕਹਾ ਕਰਹਿ। ਸਤਿਗੁਰ ਦੀਨ ਦਇਆਲ ਬਚਨ ਕੀਤਾ, ਜੋ ਦਸ ਸਰੂਪ ਹਮਾਰੇ ਪੂਰਨ ਭਏ। ਅਬ ਮੇਰੀ ਜਾਹਗਾ ਗੁਰੂ ਗ੍ਰੰਥ ਸਾਹਿਬ ਜਾਨਣਾ। ਜਿਸਨੇ ਮੇਰੇ ਸੇ ਬਾਤ ਕਰਨੀ ਹੋਇ ਤੇ ਆਦਿ ਗ੍ਰੰਥ ਦਾ ਪਾਠ ਕਰਨਾ। ਮੇਰੇ ਸੇ ਬਾਤਾਂ ਹੋਵੇਗੀ...." (892-93)

ਪਰ ਹੈਰਾਨੀ ਦੀ ਗੱਲ ਇਹ ਹੈ ਕਿ ਏਨੀਆਂ ਸਪੱਸ਼ਟ ਹਦਾਇਤਾਂ ਹੁੰਦਿਆਂ ਵੀ ਅੱਜ ਸੰਗਤਾਂ ਦੇਹਧਾਰੀ ਅਤੇ ਪਾਖੰਡੀ ਆਪੂੰ ਬਣੇ ਗੁਰੂਆਂ ਦੇ ਚੁੰਗਲ ਵਿਚ ਬੁਰੀ ਤਰ੍ਹਾਂ ਫਸੀਆਂ ਹੋਈਆਂ ਹਨ। ਅੱਜ ਦੇ ਸਮਾਜ ਵਿਚ ਆਪਣੇ ਆਪ ਬਣ ਬੈਠੇ ਗੁਰੂਆਂ ਤੇ ਸੰਤਾਂ ਦੇ ਭੇਸ ਵਿਚ ਸ਼ੈਤਾਨਾਂ ਦੀ ਗਿਣਤੀ ਵਿਚ ਵਾਧਾ ਬੜੀ ਤੇਜ਼ੀ ਨਾਲ ਹੋ ਰਿਹਾ ਹੈ। ਇਹ ਆਪੂੰ ਬਣੇ ਬੈਠੇ ਗੁਰੂਆਂ ਤੇ ਦੰਭੀਆਂ ਦੇ ਟੋਲਿਆਂ ਨੇ ਭੋਲੇ-ਭਾਲੇ ਸਿੱਖ ਸ਼ਰਧਾਲੂਆਂ ਦੀਆਂ ਸ਼ਰਧਾ ਭਾਵਨਾਵਾਂ ਦਾ ਅਹਿਮ ਫਾਇਦਾ ਉਠਾ ਕੇ ਉਹਨਾਂ ਨੂੰ ਲੁੱਟਣ ਦਾ ਠੇਕਾ ਹੀ ਲੈ ਰਖਿਆ ਹੈ। ਸੇਵਕਾਂ ਦੀ ਮਾਇਆ ਨਾਲ ਇਹਨਾਂ ਲੋਕਾਂ ਨੇ ਐਸ਼ੋ ਇਸ਼ਰਤ ਦੇ ਪੂਰੇ ਸਾਧਨ ਇਕੱਤਰ ਕਰ ਰੱਖੇ ਹਨ ਤੇ ਡੇਰਿਆਂ ਦੇ ਨਾਂ ਹੇਠ ਆਲੀਸ਼ਾਨ ਮਹੱਲਾਂ ਵਿਚ ਰਹਿੰਦੇ ਹਨ। ਐਸ਼ੋ-ਆਰਾਮ ਦੀ ਜ਼ਿੰਦਗੀ ਬਤੀਤ ਕਰਨਾ ਇਹਨਾਂ ਦਾ ਮੁੱਖ ਨਿਸ਼ਾਨਾ ਹੈ। ਧਰਮ ਪਰਚਾਰ ਦੇ ਨਾਂ ਹੇਠ ਆਪਣੀ ਸਿੱਖੀ ਸੇਵਕੀ ਵਧਾਉਣ ਲਈ ਇਹ ਦੰਭੀ ਤੇ ਪਾਖੰਡੀ ਆਪੂੰ ਬਣੇ ਗੁਰੂ ਦੇਸ਼ਾਂ ਵਿਦੇਸ਼ਾਂ ਵਿਚ ਫੇਰੀਆਂ ਲਾਉਂਦੇ ਫਿਰਦੇ ਹਨ। ਲੋਕਾਂ ਕੋਲੋਂ ਆਪਣੇ ਪੈਰਾਂ 'ਤੇ ਮੱਥੇ ਟਿਕਾਉਂਦੇ ਹਨ ਤੇ ਆਪਣੇ ਜੂਠੇ ਪਾਣੀ ਤੇ ਭੋਜਨ ਨੂੰ ਸੀਤ ਪ੍ਰਸ਼ਾਦ ਕਹਿ ਕੇ ਭੋਲੇ-ਭਾਲੇ ਲੋਕਾਂ ਵਿਚ ਵੰਡਦੇ ਆਮ ਦੇਖੀਦੇ ਹਨ। ਇਹਨਾਂ ਦੇ ਇਹ ਸਾਰੇ ਕੌਤਕ ਬਾਹਰੋਂ ਵੇਖਣ ਨੂੰ ਤਾਂ ਸਿੱਖੀ ਦੇ ਪਰਚਾਰ ਵਿਚ ਲੱਗੇ ਹੋਏ ਜਾਪਦੇ ਹਨ ਪਰ ਅਸਲ ਵਿਚ 'ਬਗਲ ਵਿਚ ਛੁਰੀ ਤੇ ਮੂੰਹ ਤੋਂ ਰਾਮ ਰਾਮ' ਵਾਲੀ ਕਹਾਵਤ ਇਹਨਾਂ ਲੋਕਾਂ ਤੇ ਪੂਰੀ ਤਰ੍ਹਾਂ ਢੁੱਕਦੀ ਹੈ। ਦੂਜੇ ਪਾਸੇ ਇਸ ਗੱਲ ਉਤੇ ਵੀ ਕਿੰਤੂ ਨਹੀਂ ਕੀਤਾ ਜਾ ਸਕਦਾ ਕਿ ਕੁਝ ਕੁ ਗੁਰੂ ਪਿਆਰ ਵਿਚ ਰੰਗੀਆਂ ਹੋਈਆਂ, ਨਾਮ ਅਭਿਆਸੀ ਰੂਹਾਂ ਸਿੱਖੀ ਦੇ ਪਰਚਾਰ ਤੇ ਪਰਸਾਰ ਲਈ ਨਿਸ਼ਕਾਮ ਸੇਵਾ ਕਰਕੇ ਆਪਣੇ ਜੀਵਨ ਨੂੰ ਅਰਪਨ ਕਰ ਚੁੱਕੀਆਂ ਹਨ। ਹਰ ਪ੍ਰਕਾਰ ਦੇ ਲਾਲਚ ਤੋਂ ਰਹਿਤ ਉਹਨਾਂ ਦੀ ਜ਼ਿੰਦਗੀ ਦਾ ਆਦਰਸ਼ ਗੁਰਮਤਿ ਦਾ ਪਰਚਾਰ ਹੈ। ਅਜਿਹੇ ਗੁਰੂ ਪਿਆਰੇ ਜਿਹਨਾਂ ਨੇ ਆਪਣਾ ਜੀਵਨ ਧਰਮ ਪਰਚਾਰ ਦੇ ਲੇਖੇ ਲਾਇਆ ਹੈ ਤੇ ਨਿਸ਼ਕਾਮ ਤੇ ਨਿਰਮਾਣ ਹੋ ਕੇ ਕੌਮ ਦੀ ਸੇਵਾ ਵਿਚ ਲੱਗੇ ਹੋਏ ਹਨ ਉਹ ਸੱਚਮੁੱਚ ਹੀ ਧੰਨਤਾ ਦੇ ਪਾਤਰ ਹਨ। ਅਜਿਹੇ ਹੀ ਗੁਰੂ ਸਵਾਰਿਆਂ ਲਈ ਜੋ ਆਪ ਜੁੜੇ ਹੋਏ ਹਨ ਤੇ ਦੂਸਰਿਆਂ ਨੂੰ ਜੋੜਨ ਲਈ ਆਪਣਾ ਤਨ, ਮਨ, ਧਨ ਕੌਮ ਨੂੰ ਅਰਪਣ ਕਰ ਰਹੇ ਹਨ, ਗੁਰੂ ਰਾਮਦਾਸ ਪਾਤਸ਼ਾਹ ਜੀ ਆਪ ਬਚਨ ਕਰਦੇ ਹਨ:

**ਓਇ ਪੁਰਖ ਪ੍ਰਾਣੀ ਧੰਨਿ ਜਨ ਹਹਿ,**

**ਉਪਦੇਸੁ ਕਰਹਿ ਪਰਉਪਕਾਰਿਆ ॥**

ਦੇਹਧਾਰੀ ਗੁਰੂ ਡੰਮ੍ਹ ਦਾ ਇਹ ਰੋਗ ਕਿਥੋਂ ਆਰੰਭ ਹੋਇਆ—ਇਸ ਗੱਲ ਤੇ ਪਹੁੰਚਣਾ ਤਾਂ ਮੁਸ਼ਕਿਲ ਜਾਪਦਾ ਹੈ ਪਰ ਭਾਰਤ ਦੀ ਪੁਰਾਤਨ ਸੰਸਕ੍ਰਿਤੀ ਨੂੰ ਦੇਖੀਏ ਤਾਂ ਭਾਰਤੀ ਸਮਾਜ ਵਿਚ ਅਨੇਕਾਂ ਦੇਵੀ-ਦੇਵਤਿਆਂ ਦੀ ਪੂਜਾ ਪ੍ਰਚਲਿਤ ਰਹੀ ਹੈ ਤੇ ਇਹ ਪੂਜਾ ਅੱਜ ਵੀ ਚਲਦੀ ਆ ਰਹੀ ਹੈ। ਪੱਥਰ ਦੀਆਂ ਤੇ ਕਾਗਜ਼ ਦੀਆਂ ਮੂਰਤੀਆਂ ਬਣਾ ਕੇ ਅੱਜ ਵੀ ਪੂਜਾ ਅਸਥਾਨਾਂ ਤੇ ਉਹਨਾਂ ਦੀਆਂ ਆਰਤੀਆਂ ਕੀਤੀਆਂ ਜਾਂਦੀਆਂ ਹਨ। ਲੋਕਾਂ ਦੀ ਬੇਸਮਝੀ ਦੀ ਹੱਦ ਹੀ ਹੋ ਜਾਂਦੀ ਹੈ ਜਦੋਂ ਉਹਨਾਂ ਨੂੰ ਨਦੀਆਂ ਤੇ ਦਰਿਆਵਾਂ ਦੇ ਪਾਣੀ ਆਦਿ ਨੂੰ ਵੀ ਦੇਵਤਾ ਜਾਣ ਕੇ ਪੂਜਿਆ ਜਾਂਦਾ ਦੇਖੀਦਾ ਹੈ। ਕਿਸ ਕਿਸ ਦਾ ਜ਼ਿਕਰ ਕਰੀਏ ਇਥੇ ਤਾਂ ਧਰਤੀ, ਆਕਾਸ਼, ਹਵਾ, ਅਗਨੀ, ਸੂਰਜ, ਚੰਦ੍ਰਮਾ ਸਾਰਿਆਂ ਦੇ ਅੱਗੇ ਹੀ ਮੱਥੇ ਰਗੜੇ ਜਾਂਦੇ ਹਨ। ਦੇਵੀ-ਦੇਵਤਿਆਂ ਤੇ ਹੋਰਾਂ ਦੀ ਪੂਜਾ ਤਾਂ ਇਕ ਪਾਸੇ ਰਹੀ ਮਰੇ ਹੋਏ ਪਿਤਰਾਂ ਦੀਆਂ ਮੜ੍ਹੀਆਂ ਤੇ ਮਸਾਣਾਂ ਆਦਿ ਤੇ ਵੀ ਸਿਰ ਝੁਕਾਏ ਜਾਂਦੇ ਹਨ।

ਸਿੱਖ ਧਰਮ ਕੇਵਲ ਇਕ ਅਕਾਲਪੁਰਖ ਦੀ ਅਰਾਧਨਾ ਤੇ ਹੀ ਵਿਸ਼ਵਾਸ ਰੱਖਦਾ ਹੈ ਤੇ ਇਹ ਗੱਲ ਦ੍ਰਿੜ੍ਹ ਕਰਵਾਂਦਾ ਹੈ ਕਿ ਸਿਰਜਨਹਾਰ ਦਾਤਾਰ ਪ੍ਰਭੂ ਨੂੰ ਭੁਲਾ ਕੇ ਸੰਸਾਰ ਔਝੜੇ ਪਿਆ ਹੋਇਆ ਹੈ ਤੇ ਦੁੱਖ ਭੋਗ ਰਿਹਾ ਹੈ। ਕਲਗੀਧਰ ਪਾਤਸ਼ਾਹ ਸਵੱਈਆਂ ਵਿਚ ਬੜਾ ਖ਼ੂਬ ਲਿਖਦੇ ਹਨ ਕਿ ਇਹਨਾਂ ਝੂਠੀਆਂ ਰਸਮਾਂ ਤੇ ਪੂਜਾਵਾਂ ਵਿਚ ਲੱਗੇ ਹੋਏ ਲੋਕ ਕਦੇ ਵੀ ਪ੍ਰਭੂ ਦਾ ਮਾਰਗ ਨਹੀਂ ਪਾ ਸਕਦੇ। ਸਾਹਿਬ ਦਾ ਫੁਰਮਾਨ ਹੈ :

**ਕੋਊ ਬੁਤਾਨ ਕੋ ਪੂਜਤ ਹੈ ਪਸੁ, ਕੋਊ ਮ੍ਰਿਤਾਨ ਕੋ ਪੂਜਨ ਧਾਇਓ ॥**
**ਕੂਰ ਕ੍ਰਿਆ ਉਰਝਿਓ ਸਭ ਹੀ ਜਗ, ਸ੍ਰੀ ਭਗਵਾਨ ਕੋ ਭੇਦੁ ਨ ਪਾਇਓ ॥**

ਇਸਦੇ ਨਾਲ ਹੀ ਭੁਲੇਖੇ ਵਿਚ ਪਈ ਹੋਈ ਲੋਕਾਈ ਨੂੰ ਗੁਰੂ ਸਾਹਿਬ ਨੇ ਸਮਝਾਇਆ ਕਿ :

**ਜਾਗਤ ਜੋਤਿ ਜਪੈ ਨਿਸ ਬਾਸੁਰ, ਏਕ ਬਿਨਾਂ ਮਨ ਨੈਕ ਨ ਆਨੈ ॥**
**ਪੂਰਨ ਪ੍ਰੇਮ ਪ੍ਰਤੀਤ ਸਜੈ, ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ ॥**

ਗੁਰਮਤਿ ਵਿਚਾਰਧਾਰਾ ਨੇ ਇਹ ਗੱਲ ਸਪੱਸ਼ਟ ਕਰ ਦਿੱਤੀ ਕਿ ਸੱਚ ਦੇ ਮਾਰਗ 'ਤੇ ਚੱਲਣ ਲਈ ਇਹ ਜ਼ਰੂਰੀ ਹੈ ਕਿ ਇਕੋ ਪਰਮਾਤਮਾ ਦੇ ਪ੍ਰੇਮ ਵਿਚ ਲਿਵ ਲਾਈ ਜਾਵੇ ਤੇ ਉਸ ਦੀ ਹੀ ਅਰਾਧਨਾ ਕੀਤੀ ਜਾਏ। ਇਕੋ ਅਕਾਲਪੁਰਖ ਹੀ ਸਾਰੀਆਂ ਇੱਛਾਵਾਂ ਨੂੰ ਪੂਰੀਆਂ ਕਰਨ ਲਈ ਸਰਬ ਸਮਰੱਥ ਹੈ। ਗੁਰੂ ਗੋਬਿੰਦ ਸਿੰਘ ਜੀ ਤੇ ਪਹਾੜੀ ਰਾਜਿਆਂ ਦੇ ਆਪਸੀ ਵਿਰੋਧ ਦਾ ਮੁੱਖ ਕਾਰਨ ਵੀ ਇਹੋ ਹੀ ਸੀ ਕਿ ਪਹਾੜੀ ਰਾਜੇ ਮੂਰਤੀ ਪੂਜ ਸਨ ਤੇ ਗੁਰੂ ਗੋਬਿੰਦ ਸਿੰਘ ਜੀ ਲੋਕਾਂ ਨੂੰ ਇਕ ਅਕਾਲਪੁਰਖ ਦੇ ਲੜ ਲਾ, ਮੂਰਤੀ ਪੂਜਾ ਤੋਂ ਵਰਜਦੇ ਸਨ। ਬੱਸ ਪੱਥਰ ਦੀਆਂ ਮੂਰਤੀਆਂ ਦੀ ਪੂਜਾ ਵਿਚੋਂ ਹੀ ਦੇਹ (ਸਰੀਰ) ਨੂੰ ਪੂਜਣ ਦੀ ਪ੍ਰਥਾ ਆਰੰਭ ਹੋਈ। ਪੱਥਰ, ਕਾਗਜ਼ ਦੀ ਮੂਰਤੀ ਤੇ ਹੱਡੀਆਂ-ਮਾਸ-ਲਹੂ ਦੇ ਬਣੇ ਮਨੁੱਖੀ ਪਿੰਜਰ ਰੂਪੀ ਦੇਹੀ ਨੂੰ ਪੂਜਣ ਵਿਚ ਬਹੁਤਾ ਅੰਤਰ ਨਹੀਂ। ਗੁਰੂ ਅਮਰਦਾਸ ਜੀ ਨੇ ਲੋਕਾਂ ਨੂੰ ਇਸ ਗ਼ਲਤ ਫਹਿਮੀ ਵਿਚੋਂ ਕੱਢਣ ਲਈ ਹੀ ਹੇਠ ਲਿਖੇ ਬਚਨ ਉਚਾਰੇ ਹਨ :

**ਦੇਹੀ ਕਾਚੀ ਕਾਗਦ ਮਿਕਦਾਰਾ ॥**
**ਬੂੰਦ ਪਵੈ ਬਿਨਸੈ ਢਹਤ ਨ ਲਾਗੈ ਬਾਰਾ ॥** *(੧੦੪੮)*

ਸਪੱਸ਼ਟ ਹੈ ਕਿ ਸਰੀਰ ਭਾਵੇਂ ਕਿਸੇ ਦਾ ਵੀ ਹੋਵੇ, ਕਿੰਨਾ ਵੀ ਮਹਾਨ ਕਿਉਂ ਨਾ ਹੋਵੇ, ਕਿੰਨੇ ਵੀ ਉੱਚੇ ਰੁਤਬੇ ਦਾ ਮਾਲਕ ਕਿਉਂ ਨਾ ਹੋਵੇਂ ਉਹ ਇਕ ਨਾ ਇਕ ਦਿਨ ਖਤਮ ਹੋ ਕੇ ਹੀ ਰਹੇਗਾ। ਦੇਹੀ ਦੀ ਸੰਭਾਲ ਕਰਨੀ ਸਾਡਾ ਫ਼ਰਜ਼ ਹੈ ਪਰ ਇਸ ਨੂੰ ਪੂਜਣਾ ਜਾਂ ਹੋਰਾਂ ਤੋਂ ਪੂਜਾ ਕਰਵਾਉਣਾ ਗੁਰਮਤਿ ਦੇ ਉਲਟ ਹੈ। ਇਹੀ ਕਾਰਨ ਹੈ ਕਿ ਗੁਰਮਤਿ ਦੇ ਮੂਲ ਸਿਧਾਂਤ ਸ਼ਬਦ ਗੁਰੂ ਭਾਵ ਰੱਬੀ ਜੋਤ ਦੀ ਥਾਂ ਦੇਹ ਗੁਰੂ ਲਈ ਕੋਈ ਥਾਂ ਨਹੀਂ ਹੈ। ਗੁਰੂ ਕਾਲ ਸਮੇਂ ਗੁਰੂ ਸਾਹਿਬਾਨ ਨੂੰ ਗੁਰੂ ਜਾਂ ਸਤਿਗੁਰੂ ਦੀ ਪਦਵੀ ਨਾਲ ਨਿਵਾਜਿਆ ਜਾਂਦਾ ਰਿਹਾ ਹੈ ਪਰ ਯਾਦ ਰੱਖਣ ਵਾਲੀ ਗੱਲ ਇਹ ਹੈ ਕਿ 'ਗੁਰੂ ਜਾਂ ਸਤਿਗੁਰੂ ਕਿਸੇ ਸਰੀਰ ਨੂੰ ਨਹੀਂ ਸਗੋਂ ਉਸ ਸਰੀਰ ਅੰਦਰਲੇ ਸ਼ਬਦ-ਪ੍ਰਕਾਸ਼ ਨੂੰ ਹੀ ਮੰਨਿਆ ਜਾਂਦਾ ਸੀ। ਜਦੋਂ ਵੀ ਗੁਰੂ ਸਾਹਿਬਾਨ ਸਰੀਰਕ ਚੋਲਾ ਤਿਆਗਣ ਲਗਦੇ ਤਾਂ ਆਪਣੀ ਥਾਂ ਉਸ ਸ਼ਬਦ-ਜੋਤਿ ਨੂੰ ਕਿਸੇ ਹੋਰ ਸਰੀਰ ਅੰਦਰ ਟਿਕਾ ਕੇ ਗੁਰੂ ਪਦਵੀ ਉਸ ਨੂੰ ਸੌਂਪ ਦਿੰਦੇ ਤਾਂ ਫਿਰ ਨਾਲ ਹੀ ਉਸ ਨੂੰ ਨਮਸਕਾਰ ਕਰ ਇਹ ਦੱਸ ਦਿੰਦੇ ਕਿ 'ਗੁਰਮਤਿ ਅੰਦਰ ਸਰੀਰ ਦੀ ਪੂਜਾ ਨਹੀਂ ਸਗੋਂ ਪ੍ਰਭੂ ਦੀ ਪੂਜਾ ਹੀ ਪਰਵਾਨ ਹੈ।'

**ਜੋਤਿ ਓਹਾ ਜੁਗਤਿ ਸਾਇ, ਸਹਿ ਕਾਇਆ ਫੇਰਿ ਪਲਟੀਐ ॥** *(੯੬੬)*

ਗੁਰਬਾਣੀ ਦੀ ਪੰਕਤੀ ਅੰਦਰ ਵੀ ਇਹੋ ਹੀ ਗੱਲ ਦ੍ਰਿੜ੍ਹ ਕਰਾਈ ਗਈ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਸਿਧਾਂਤ ਨੂੰ ਸਾਹਮਣੇ ਰੱਖਦਿਆਂ ਹੋਇਆਂ ਦੂਰ-ਦ੍ਰਿਸ਼ਟੀ, ਡੂੰਘੀ ਵਿਚਾਰ ਤੇ ਅਨੁਭਵੀ ਪ੍ਰਕਾਸ਼ ਦੇ ਸਦਕਾ 'ਗੁਰਗੱਦੀ' ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀ ਸ਼ਬਦ-ਜੋਤਿ ਨੂੰ ਸੌਂਪ ਦਿੱਤੀ ਤੇ ਜੁਗਤ ਪੰਥ ਵਿਚ ਪ੍ਰਵੇਸ਼ ਕਰ ਦਿੱਤੀ। ਇਸ ਤੋਂ ਬਾਅਦ ਦੇਹਧਾਰੀ ਗੁਰੂ ਦਾ ਸਿਲਸਿਲਾ ਸਦਾ ਲਈ ਬੰਦ ਕਰ ਦਿੱਤਾ ਗਿਆ। ਜੇਕਰ ਅਜਿਹਾ ਨਾ ਹੁੰਦਾ ਤਾਂ ਅੱਜ ਹਜ਼ਾਰਾਂ ਦੀ ਗਿਣਤੀ ਵਿਚ ਗੁਰਗੱਦੀਆਂ ਲੱਗ ਚੁੱਕੀਆਂ ਹੁੰਦੀਆਂ ਤੇ ਫਿਰ ਦੇਵੀ-ਦੇਵਤਿਆਂ ਵਾਂਗ ਸ਼ਖਸੀ ਪੂਜਾ ਭਾਵ ਆਦਮਪ੍ਰਸਤੀ ਸ਼ੁਰੂ ਹੋ ਚੁੱਕੀ ਹੁੰਦੀ। ਇਤਿਹਾਸ ਗਵਾਹ ਹੈ ਕਿ ਗੁਰੂ ਹਰਿਕ੍ਰਿਸ਼ਨ ਜੀ ਨੇ ਜਦੋਂ ਜੋਤੀ ਜੋਤਿ ਸਮਾਉਣ ਸਮੇਂ 'ਬਾਬਾ ਬਕਾਲਾ' ਸ਼ਬਦ ਕਹੇ ਸਨ ਤਾਂ ਭਾਦਰੋਂ ਦੀਆਂ ਖੁੰਬਾਂ ਵਾਂਗ ਅਨੇਕਾਂ ਹੀ ਦੇਹਧਾਰੀ ਤੇ ਦੰਭੀ ਗੁਰੂ ਰਾਤੋ-ਰਾਤ ਬਾਬੇ ਬਕਾਲੇ ਆਪਣੀਆਂ ਮੰਜੀਆਂ ਡਾਹ ਕੇ ਬੈਠ ਗਏ ਸਨ। ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਗੁਰੂ ਜੋਤਿ ਪ੍ਰਤੀ ਸਪੱਸ਼ਟ ਹਦਾਇਤ ਹੁੰਦਿਆਂ ਹੋਇਆਂ ਵੀ ਅੱਜ ਕਈ ਪੁਰਸ਼ ਆਪਣਾ ਦੰਭੀ ਗੁਰੂ ਡੰਮ੍ਹ ਚਲਾਈ ਬੈਠੇ ਹਨ ਤੇ ਆਪਣੇ ਆਪ ਨੂੰ ਬਾਰ੍ਹਵਾਂ ਤੇਹਰਵਾਂ ਗੁਰੂ ਤੇ ਸਤਿਗੁਰੂ ਕਹਾਉਣ ਵਿਚ ਫ਼ਖਰ ਮਹਿਸੂਸ ਕਰਦੇ ਹਨ। ਨਾਮਧਾਰੀਏ, ਨਿਰਮਲੇ, ਉਦਾਸੀ, ਨਾਨਕਸਰੀਏ, ਰਾਧਾ ਸੁਆਮੀ ਆਦਿ ਅਨੇਕਾਂ ਹੀ ਅੱਜ ਗੁਰੂ ਡੰਮ੍ਹ ਦੇ ਡੇਰੇ ਬਣ ਚੁੱਕੇ ਹਨ ਜਿਥੇ ਸ਼ਬਦ ਗੁਰੂ ਦੀ ਆੜ ਹੇਠ ਸਰੀਰ ਦੀ ਪੂਜਾ ਕਰਵਾਈ ਜਾਂਦੀ ਹੈ ਅਤੇ ਗੁਰੂ ਸਾਹਿਬ ਦੀ ਬਰਾਬਰੀ ਕੀਤੀ ਜਾਂਦੀ ਹੈ। ਕਿੱਥੇ ਗੁਰੂ ਸਾਹਿਬਾਨ ਦੇ ਜੀਵਨ ਤੇ ਕਿੱਥੇ ਇਹ ਦੰਭੀ ਤੇ ਪਾਖੰਡੀ ਠੱਗ? ਗੁਰੂ ਸਾਹਿਬ ਦੇ ਜੀਵਨ ਨਿਮਰਤਾ ਅਤੇ ਸਾਦਗੀ ਨਾਲ ਭਰਪੂਰ

ਸਨ। ਮਨੁੱਖਤਾ ਦੀ ਸੇਵਾ, ਮਜ਼ਲੂਮਾਂ ਦੀ ਸਹਾਇਤਾ ਉਹਨਾਂ ਦਾ ਮੁੱਖ ਉਦੇਸ਼ ਸੀ। ਸਰਬੱਤ ਦੇ ਭਲੇ ਲਈ ਆਪਣੇ ਸੁਖ ਆਰਾਮ ਦਾ ਤਿਆਗ ਤਾਂ ਇਕ ਪਾਸੇ ਰਿਹਾ ਸਗੋਂ ਮਨੁੱਖਤਾ ਨੂੰ ਜ਼ਾਲਮ ਦੇ ਜ਼ੁਲਮ ਤੋਂ ਬਚਾਉਣ ਲਈ ਆਪਣੀ ਕੁਰਬਾਨੀ ਵੀ ਦੇਣ ਤੋਂ ਸੰਕੋਚ ਨਹੀਂ ਕੀਤਾ। ਆਪਣੀ ਕੁਰਬਾਨੀ ਹੀ ਨਹੀਂ ਸਗੋਂ ਮਨੁੱਖਤਾ ਦੇ ਕਲਿਆਣ ਹਿੱਤ ਆਪਣੇ ਪਰਿਵਾਰ ਨੂੰ ਵੀ ਨਿਛਾਵਰ ਕਰ ਦਿੱਤਾ। ਉਹਨਾਂ ਲਈ ਦੁਨੀਆਂ ਦੀਆਂ ਮਾਣ-ਵਡਿਆਈਆਂ ਕੋਈ ਮਹੱਤਤਾ ਨਹੀਂ ਸਨ ਰੱਖਦੀਆਂ। ਸਾਹਿਬੇ ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਰਬ ਸਿਫ਼ਤਾਂ ਦੇ ਮਾਲਕ ਹੁੰਦਿਆਂ ਹੋਇਆਂ ਵੀ ਆਪਣੇ ਆਪ ਨੂੰ ਆਪਣੇ ਹੱਥੀਂ ਸਾਜੇ ਸੇਵਕਾਂ ਤੋਂ ਵਰੋਸਾਏ ਦੱਸ ਰਹੇ ਹਨ। ਆਪ ਜੀ ਨੇ ਇਹ ਕਹਿ ਕੇ ਤਾਂ ਦੁਨੀਆਂ ਨੂੰ ਹੀ ਦੰਗ ਕਰ ਦਿੱਤਾ ਕਿ :

**ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ**
**ਨਹੀਂ ਮੋ ਸੇ ਗਰੀਬ ਕਰੋਰ ਪਰੇ ॥**

ਗੁਰਤਾ ਗੱਦੀ ਤੇ ਬਿਰਾਜਮਾਨ ਹੁੰਦੇ ਹੋਏ ਵੀ ਆਪ ਜੀ ਨੇ ਆਪਣੀ ਨਿੱਜੀ ਪ੍ਰਭੁਤਾ ਤੇ ਮਾਣ ਵਡਿਆਈ ਨੂੰ ਸੰਗਤੀ ਪੱਧਰ ਤੇ ਲਿਆਉਣ ਲਈ ਆਪਣੇ ਹੱਥੀਂ ਸਾਜੇ ਹੋਏ ਪੰਜਾਂ ਪਿਆਰਿਆਂ ਪਾਸੋਂ ਅੰਮ੍ਰਿਤ ਦੀ ਦਾਤ ਆਪ ਮੰਗ ਕੇ ਪ੍ਰਾਪਤ ਕੀਤੀ ਤੇ ਅੱਗੋਂ ਵਾਸਤੇ ਹੁਕਮ ਕਰ ਦਿੱਤਾ ਕਿ ਖ਼ਾਲਸਾ ਪੰਥ ਵਿਚ ਗੁਰੂ ਪੰਥ ਦਾ ਹੁਕਮ ਜਾਂ ਫ਼ੈਸਲਾ ਹੀ ਸ਼੍ਰੋਮਣੀ ਮੰਨਿਆ ਜਾਵੇਗਾ। ਇਸ ਗੱਲ ਨੂੰ ਪਰਖਣ ਲਈ ਹੀ ਆਪ ਨੇ ਦੱਖਣ ਵੱਲ ਜਾਂਦੇ ਹੋਏ ਦਾਦੂ ਪੀਰ ਦੀ ਸਮਾਧ ਨੂੰ ਆਪਣੇ ਤੀਰ ਨਾਲ ਨਮਸਕਾਰ ਕਰ ਦਿੱਤੀ। ਤੁਰੰਤ ਹੀ ਨਾਲ ਦੇ ਸਾਥੀ ਸਿੰਘਾਂ ਨੇ ਗੁਰੂ ਜੀ ਨੂੰ ਪੁੱਛ ਕੀਤੀ ਮਹਾਰਾਜ, ਇਹ ਕੀ? ਗੁਰੂ ਸਾਹਿਬ ਨੇ ਉੱਤਰ ਦਿੱਤਾ ਸਿੰਘੋ! ਉਂਝ ਤਾਂ ਇਹ ਸਭ ਮੈਂ ਤੁਹਾਡੀ ਪਰਖ ਕਰਨ ਲਈ ਕੀਤਾ ਹੈ ਪਰ 'ਗੋਰ, ਮੜ੍ਹੀ, ਮਟ ਭੂਲ ਨ ਮਾਨੈ॥ ਅਨੁਸਾਰ ਇਹ ਸਾਡੀ ਭੁੱਲ ਹੈ।' ਆਪਣੀ ਭੁੱਲ ਲਈ ਗੁਰੂ ਪੰਥ ਕੋਲੋਂ ਤਨਖ਼ਾਹ ਲਵਾਈ। ਇਸ ਤਰ੍ਹਾਂ ਅਮਲੀ ਤੌਰ 'ਤੇ ਖ਼ਾਲਸਾ ਪੰਥ ਵਿਚੋਂ ਸ਼ਖ਼ਸੀ ਪੂਜਾ ਜਾਂ ਕਿਸੇ ਵਿਅਕਤੀ ਦੀ ਪੂਜਾ ਨੂੰ ਮੂਲੋਂ ਹੀ ਖਤਮ ਕਰ ਦਿੱਤਾ। **ਪੂਜਾ ਅਕਾਲ ਕੀ, ਪਰਚਾ ਸ਼ਬਦ ਕਾ ਅਤੇ ਦੀਦਾਰ ਖਾਲਸੇ ਕਾ** ਨਿਯਮ ਪ੍ਰਚਲਿਤ ਕੀਤਾ ਗਿਆ।

ਗੁਰੂ ਸਾਹਿਬਾਂ ਦੇ ਇਹਨਾਂ ਉਪਦੇਸ਼ਾਂ ਨੂੰ ਛਿੱਕੇ ਤੇ ਟੰਗ ਜਿਤਨੀ ਦੇਹ ਦੀ ਪੂਜਾ ਅੱਜ ਦੇ ਸਮੇਂ ਹੋ ਰਹੀ ਹੈ ਉਹ ਸ਼ਾਇਦ ਪਹਿਲਾਂ ਕਦੇ ਨਾ ਹੋਈ ਹੋਵੇ। ਸਿੱਖੀ ਭੇਸ ਅੰਦਰ ਸਿੱਖਾਂ ਦੀ ਹੀ ਲੁੱਟ ਇਹਨਾਂ ਪਾਖੰਡੀ ਬਾਬਿਆਂ ਦਾ ਮੁੱਢਲਾ ਧਰਮ ਹੈ। ਅੱਜ ਇਹ ਡੇਰੇਦਾਰ ਇਤਨੇ ਹਾਵੀ ਹੋ ਗਏ ਹਨ ਕਿ ਪੰਥਕ ਜਾਇਦਾਦਾਂ ਨੂੰ ਵੀ ਆਪਣੀਆਂ ਨਿੱਜੀ ਜਾਗੀਰਾਂ ਸਮਝੀ ਬੈਠੇ ਹਨ। 20ਵੀਂ ਸਦੀ ਦੇ ਆਰੰਭ ਵਿਚ ਉਦਾਸੀ ਤੇ ਮਹੰਤ ਜੋ ਕੁਝ ਕਰਦੇ ਸਨ ਉਹ ਕੁਝ ਹੀ ਅੱਜ ਇਹ ਬਾਬੇ ਕਰ ਰਹੇ ਹਨ। ਉਸ ਵਕਤ ਮਹੰਤਾਂ ਦੀ ਗੁੰਡਾਗਰਦੀ ਕਰਕੇ ਹੀ ਨਨਕਾਣਾ ਸਾਹਿਬ ਵਿਚ 150 ਦੇ ਕਰੀਬ ਸਿੰਘ ਸ਼ਹੀਦ ਹੋਏ ਸਨ। ਪਿਛਲੇ ਇਕ ਦੋ ਮਹੀਨਿਆਂ ਵਿਚ ਬਲੂਆਣਾ ਤੇ ਹੋਰ ਥਾਈਂ ਵਾਪਰੀਆਂ ਘਟਨਾਵਾਂ ਭਵਿੱਖ ਲਈ ਖ਼ਤਰੇ ਦੀ ਘੰਟੀ ਹਨ ਕਿ ਜੇਕਰ ਇਹਨਾਂ ਦੇਹਧਾਰੀ ਗੁਰੂ ਡੰਮ੍ਹ ਦੇ ਅੱਡਿਆਂ ਨੂੰ ਵੇਲੇ ਸਿਰ ਨੱਥ ਨਾ ਪਾਈ ਤਾਂ ਫਿਰ

ਉਹ ਦਿਨ ਦੂਰ ਨਹੀਂ ਜਿਸ ਦਿਨ ਇਹ ਡੇਰੇ ਪੰਥ ਦੇ ਮੁਕਾਬਲੇ ਖੜ੍ਹੇ ਹੋ ਜਾਣਗੇ ਤੇ ਫਿਰ ਖ਼ੂਨ ਦੀ ਹੋਲੀ ਇਥੇ ਵੀ ਖੇਡੀ ਜਾਵੇਗੀ। ਉਂਝ ਦੇਖਣ ਨੂੰ ਤਾਂ ਇਹਨਾਂ ਡੇਰਿਆਂ ਵਿਚ ਗੁਰਮਤਿ ਦੀ ਦੁਹਾਈ ਦਿੱਤੀ ਜਾਂਦੀ ਹੈ ਪਰ ਅਸਲੀਅਤ ਕੁਝ ਹੋਰ ਹੈ। ਪੰਥ ਪ੍ਰਵਾਨਿਤ ਸਿੱਖ ਰਹਿਤ ਮਰਯਾਦਾ ਦੀ ਕੋਈ ਵੀ ਮੱਦ ਇਹਨਾਂ ਡੇਰਿਆਂ ਵਿਚ ਲਾਗੂ ਨਹੀਂ ਹੁੰਦੀ। ਸਿੱਖ ਰਹਿਤ ਮਰਯਾਦਾ ਅਨੁਸਾਰ ਸਿੱਖ ਧਰਮ ਵਿਚ ਸੰਪਟ ਪਾਠ ਦਾ ਕੋਈ ਵਿਧਾਨ ਨਹੀਂ ਪਰ ਇਹਨਾਂ ਡੇਰਿਆਂ ਵਿਚ ਤੇ ਇਹਨਾਂ ਡੇਰਿਆਂ ਦੇ ਸ਼ਰਧਾਲੂਆਂ ਦੇ ਘਰਾਂ ਵਿਚ ਸੰਪਟ ਪਾਠ ਆਮ ਕੀਤੇ ਜਾਂਦੇ ਹਨ। ਅਖੰਡ ਪਾਠ ਸਮੇਂ ਸਿੱਖ ਰਹਿਤ ਮਰਯਾਦਾ ਵਿਚ ਸਪੱਸ਼ਟ ਹਦਾਇਤ ਹੈ ਕਿ ਕੁੰਭ ਨਾਰੀਅਲ ਆਦਿ ਰੱਖਣਾ ਮਨਮਤਿ ਹੈ ਪਰ ਇਹਨਾਂ ਡੇਰਿਆਂ ਵਿਚ ਇਸਨੂੰ ਜ਼ਰੂਰੀ ਕਿਹਾ ਜਾਂਦਾ ਹੈ। ਗੱਲ ਇਥੇ ਹੀ ਸੀਮਿਤ ਨਹੀਂ ਪਿਛਲੇ ਸਾਲਾਂ ਵਿਚ ਕੁਝ ਡੇਰੇਦਾਰਾਂ ਵਲੋਂ ਰਲ ਕੇ ਪੰਥ ਨੂੰ ਚੁਣੌਤੀ ਦਿੰਦਿਆਂ ਹੋਇਆਂ ਪੰਥ ਪ੍ਰਵਾਨਿਤ ਸਿੱਖ ਰਹਿਤ ਮਰਯਾਦਾ ਦੇ ਬਰਾਬਰ ਆਪਣੀ ਵੱਖਰੀ ਰਹਿਤ ਮਰਯਾਦਾ ਛਾਪ ਕੇ ਸ਼ਰੇਆਮ ਵੰਡੀ ਗਈ। **ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਇਹ ਸਭ ਕੁਝ ਹੁੰਦਿਆਂ ਹੋਇਆਂ ਵੀ ਇਹਨਾਂ ਡੇਰੇਦਾਰਾਂ ਵਿਰੁੱਧ ਕੋਈ ਕਾਰਵਾਈ ਕਰਨ ਦੀ ਬਜਾਏ ਪੰਥਕ ਆਗੂ ਇਹਨਾਂ ਡੇਰਿਆਂ 'ਤੇ ਆਪ ਜਾ ਕੇ ਆਪਣੇ ਗਲਾਂ ਵਿਚ ਹਾਰ ਪਵਾਉਂਦੇ ਹਨ ਤੇ ਸਿਰੋਪਾਓ ਪ੍ਰਾਪਤ ਕਰਦੇ ਅਤੇ ਸਿਰੋਪਾਓ ਦਿੰਦੇ ਹਨ। ਜਦੋਂ ਵਾੜ ਹੀ ਖੇਤ ਨੂੰ ਖਾਣ ਲੱਗ ਪਵੇ ਤਾਂ ਫਿਰ ਫਸਲ ਕਿਵੇਂ ਬਚਾਈ ਜਾ ਸਕਦੀ ਹੈ। ਪੰਥਕ ਆਗੂਆਂ ਨੂੰ ਫੌਰੀ ਤੌਰ 'ਤੇ ਨਿਰਣਾ ਲੈਣਾ ਚਾਹੀਦਾ ਹੈ ਕਿ ਸਿੱਖ ਰਹਿਤ ਮਰਯਾਦਾ ਨੂੰ ਚੁਣੌਤੀ ਦੇਣ ਵਾਲੀਆਂ ਸੰਪਰਦਾਵਾਂ ਜਾਂ ਡੇਰਿਆਂ ਵਿਰੁੱਧ ਠੋਸ ਕਦਮ ਚੁੱਕ ਕੇ ਅੱਗੇ ਵਾਸਤੇ ਅਜਿਹਾ ਹੋਣ ਤੋਂ ਰੋਕਿਆ ਜਾ ਸਕੇ। ਪੰਥਕ ਜਥੇਬੰਦੀਆਂ ਅਤੇ ਆਗੂਆਂ ਨੂੰ ਇਸ ਸੰਬੰਧੀ ਮਿਲ ਬੈਠ ਕੇ ਨਿਰਣਾ ਲੈਣ ਦੀ ਲੋੜ ਹੈ।**

ਅੱਜ ਸਿੱਖੀ-ਸਿਧਾਂਤ ਨੂੰ ਖ਼ਤਰਾ ਜਿਥੇ ਬਾਹਰਲੀਆਂ ਤਾਕਤਾਂ ਜਾਂ ਸ਼ਕਤੀਆਂ ਤੋਂ ਹੈ ਉਥੇ ਇਹਨਾਂ ਸਿੱਖੀ ਭੇਸ ਅੰਦਰ ਬੈਠੇ ਅਖੌਤੀ ਬਾਬਿਆਂ ਤੋਂ ਵਧੇਰੇ ਹੈ। ਜਿਹੜੀਆਂ ਗੱਲਾਂ ਸਿੱਖ ਧਰਮ ਵਿਚ ਵਿਵਰਜਿਤ ਹਨ ਉਹ ਇਨ੍ਹਾਂ ਬਾਬਿਆਂ ਦੇ ਅੱਡਿਆਂ 'ਤੇ ਹੁੰਦੀਆਂ ਹਨ। ਅੱਜਕੱਲ੍ਹ ਇਕ ਗੱਲ ਹੋਰ ਵੇਖਣ ਵਿਚ ਆਈ ਹੈ ਕਿ ਬਹੁਤੇ ਬਾਬੇ ਗੁਰੂ ਸਾਹਿਬਾਨ ਦੀਆਂ ਮਨੋਕਲਪਿਤ ਤਸਵੀਰਾਂ ਰੱਖ ਉਹਨਾਂ ਨੂੰ ਧੂਪ ਬੱਤੀ ਤੇ ਕਈ ਤਰ੍ਹਾਂ ਦੀ ਸਮੱਗਰੀ ਨਾਲ ਪੂਜਦੇ ਹਨ। ਲੋਕਾਂ ਦੇ ਦੁੱਖ ਹਰਨ ਲਈ ਧਾਗੇ-ਤਵੀਤ ਦੇਣ ਵਾਲੇ ਬਾਬੇ ਇਹ ਦਾਅਵਾ ਕਰਦੇ ਹਨ ਕਿ ਸਾਡੇ ਸਿਰ ਗੁਰੂ ਸਾਹਿਬ ਆਏ ਹਨ ਜਾਂ ਫਿਰ ਇਹ ਕਹਿੰਦੇ ਸੁਣੀਂਦੇ ਹਨ ਕਿ ਸਾਡੇ ਤੇ ਸ਼ਹੀਦਾਂ ਸਿੰਘਾਂ ਦਾ ਪਹਿਰਾ ਹੈ ਜੋ ਸਾਰੇ ਦੁੱਖ ਤਕਲੀਫਾਂ ਦੂਰ ਕਰ ਦਿੰਦੇ ਹਨ। ਕਈ ਬਾਬੇ ਤਾਂ ਇਸ ਤੋਂ ਵੀ ਅੱਗੇ ਲੰਘ ਜੰਤਰਾਂ ਮੰਤਰਾਂ ਵਾਂਗ ਗੁਰਬਾਣੀ ਦੇ ਸ਼ਬਦਾਂ ਨੂੰ ਕਾਗਜ਼ ਦੇ ਟੁਕੜਿਆਂ ਤੇ ਲਿਖ ਕੇ ਆਪਣੇ ਸੇਵਕਾਂ ਨੂੰ ਦਿੰਦੇ ਹਨ ਤੇ ਫਿਰ ਤਵੀਤ ਬਣਾ ਕੇ ਗਲੇ ਵਿਚ ਜਾਂ ਡੌਲਿਆਂ ਤੇ ਬੰਨ੍ਹ ਦਿੰਦੇ ਹਨ। ਕਿਸੇ ਇਕ ਖਾਸ ਗੁਰਬਾਣੀ ਦੇ ਸ਼ਬਦ ਨੂੰ 21 ਦਿਨ, 40 ਦਿਨ ਜਾਂ ਸਵਾ ਮਹੀਨਾ ਜਪਣ ਲਈ ਕਹਿੰਦੇ ਹਨ ਤੇ ਇਸ ਤਰ੍ਹਾਂ ਹਰ ਸਮੱਸਿਆ ਨੂੰ ਹੱਲ ਕਰਨ ਦਾ ਦਾਅਵਾ ਕਰਦੇ ਹਨ। ਕਈ ਸੰਪਰਦਾਵਾਂ ਗੁਰਬਾਣੀ ਨੂੰ ਕਈ

ਮੰਤਰਾਂ, ਤੰਤਰਾਂ ਦੀ ਤਰ੍ਹਾਂ ਜਪਣ ਦੇ ਢੰਗ ਦੱਸਦੀਆਂ ਹਨ।

ਅੰਤ ਵਿਚ ਇਹ ਹੀ ਨਿਰਣਾ ਨਿਕਲਦਾ ਹੈ ਕਿ ਦੇਹਧਾਰੀ ਗੁਰੂ ਹੋਣ ਦਾ ਰੌਲਾ ਪਾਉਣਾ ਬੇ-ਸਮਝੀ ਅਤੇ ਅਗਿਆਨਤਾ ਦਾ ਨਤੀਜਾ ਹੈ। ਦੇਹ ਨੂੰ ਗੁਰੂ ਮੰਨਣ ਵਾਲੇ ਤੇ ਦੇਹਾਂ ਦੇ ਪੈਰਾਂ ਤੇ ਮੱਥੇ ਰਗੜਣ ਵਾਲੇ ਬੁੱਤਪ੍ਰਸਤਾਂ ਤੋਂ ਘੱਟ ਨਹੀਂ ਹਨ ਤੇ ਦੂਜੇ ਪਾਸੇ ਜਿਹੜਾ ਵਿਅਕਤੀ ਗੁਰੂ ਕੇ ਸਿੱਖਾਂ ਤੋਂ ਆਪਣੇ ਪੈਰਾਂ ਤੇ ਮੱਥੇ ਟਿਕਵਾਂਦਾ ਹੈ, ਧ੍ਰਿਕਾਰ ਹੈ ਐਸੇ ਸ਼ਖ਼ਸ ਨੂੰ। ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਹਜ਼ੂਰੀ ਵਿਚ ਜਿਹੜਾ ਸ਼ਖ਼ਸ ਆਪ ਗਦੇਲੇ ਲਾ ਕੇ ਬੈਠਦਾ ਹੈ ਤੇ ਆਪਣੇ ਬਾਰੇ ਸੰਤ ਮਹਾਂਪੁਰਸ਼ ਕਹਾਉਂਦਾ ਹੈ ਤੇ ਆਪਣੀ ਝੂਠੀ ਹਉਮੈ ਨੂੰ ਪੱਠੇ ਪਾਉਣ ਲਈ ਜ਼ਿੰਦਾਬਾਦ ਕਹਾ ਸਕਦਾ ਹੈ ਤਾਂ ਸਮਝ ਲੈਣਾ ਚਾਹੀਦਾ ਹੈ ਕਿ ਉਹ ਗੁਰੂ ਡੰਮ੍ਹੀ ਮਹੰਤ ਹੈ ਤੇ ਸਿੱਖੀ ਦੇ ਕੇਂਦਰ ਤੋਂ ਬਹੁਤ ਦੂਰ ਹੈ। ਸਿੱਖਾਂ ਵਿਚ ਪ੍ਰਧਾਨਗੀ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਹੀ ਹੈ। ਸਿੱਖਾਂ ਵਿਚ ਕੋਈ ਵੀ ਸ਼ਖ਼ਸੀ ਅਤੇ ਆਪ-ਹੁਦਰੀਆਂ ਕਾਰਵਾਈਆਂ ਨਹੀਂ ਕਰ ਸਕਦਾ ਤੇ ਨਾ ਹੀ ਕੋਈ ਮਸੰਦ, ਸੰਤ ਜਾਂ ਅਦਾਰਾ ਕਿਸੇ ਵੱਖਰੇ ਆਧਾਰ ਤੇ ਪ੍ਰਚਲਿਤ ਹੋਰ ਰੀਤਾਂ ਕਰ ਸਕਦਾ ਹੈ। ਗੁਰਸਿੱਖਾਂ ਵਿਚ ਕੋਈ ਵੱਡਾ ਜਾਂ ਛੋਟਾ ਨਹੀਂ। ਸਿੱਖੀ ਦੇ ਪਵਿੱਤਰ ਦਾਇਰੇ ਵਿਚੋਂ ਨਿਕਲ ਕੇ ਆਪਣੇ ਆਪ ਨੂੰ ਸੰਤ ਜਾਂ ਸਾਧ ਕਹਾਉਣਾ ਘੋਰ ਮਨਮਤਿ ਹੈ।

ਗੁਰੂ ਸਵਾਰਿਓ! ਦੰਭੀ ਪਾਖੰਡੀ ਤੇ ਲੋਟੂ ਲੋਕਾਂ ਦੀ ਤੇ ਉਹਨਾਂ ਵਲੋਂ ਲੁੱਟਣ ਦੇ ਤਰੀਕਿਆਂ ਦੀ ਅੱਜ ਗਿਣਤੀ ਕਰਨੀ ਮੁਸ਼ਕਿਲ ਜਾਪਦੀ ਹੈ। ਡੂੰਘੀ ਨਜ਼ਰ ਨਾਲ ਵੇਖੋ ਆਪੇ ਪਤਾ ਲੱਗ ਜਾਏਗਾ ਕਿ ਅੱਜ ਸਾਡੇ ਅੰਦਰ ਨਾ ਹੀ ਦੰਭੀ ਗੁਰੂਆਂ ਦੀ ਕੋਈ ਕਮੀ ਹੈ, ਨਾ ਹੀ ਪਾਖੰਡੀ ਸੰਤਾਂ ਦੀ, ਨਾ ਹੀ ਅਖੌਤੀ ਪੰਥਕ ਆਗੂਆਂ ਦੀ ਜਾਂ ਮਨਮਤੀ ਲੀਡਰਾਂ ਦੀ। ਅੱਜ ਜੇਕਰ ਕਮੀ ਨਜ਼ਰ ਆਉਂਦੀ ਹੈ ਤਾਂ ਗੁਰੂ ਕੇ ਸਿੱਖਾਂ ਦੀ ਜੋ ਸੱਚ ਦੀ ਆਵਾਜ਼ ਨੂੰ ਬੁਲੰਦ ਕਰ ਸਕਣ ਦੇ ਸਮਰੱਥ ਹੋਣ। ਅੱਜ ਹਰ ਇਕ ਸਿੱਖ ਦਾ ਫ਼ਰਜ਼ ਹੈ ਕਿ ਉਹ ਆਪਣੇ ਆਪ ਨੂੰ ਕੌਮ ਦਾ ਪ੍ਰਤੀਨਿਧ ਸਮਝਦਾ ਹੋਇਆ ਆਪਣਾ ਫ਼ਰਜ਼ ਪੂਰਾ ਕਰਨ ਦੀ ਕੋਤਾਹੀ ਨਾ ਕਰੇ। ਜੇਕਰ ਅਸੀਂ ਸਾਰੇ ਆਪਣਾ ਫ਼ਰਜ਼ ਸਮਝਦੇ ਹੋਏ ਆਪਣੇ ਥਾਈਂ ਸਿੱਖੀ ਦੇ ਅਸੂਲਾਂ ਨੂੰ ਪਰਚਾਰਨ ਦਾ ਆਪਣਾ ਫ਼ਰਜ਼ ਪੂਰਾ ਕਰੀਏ ਤਾਂ ਫਿਰ ਕੀ ਮਜਾਲ ਹੈ ਕਿ ਕੋਈ ਗੁਰੂ-ਡੰਮ੍ਹੀਆ ਸਿੱਖਾਂ ਵਿਚ ਦੇਹਧਾਰੀ ਗੁਰੂ ਹੋਣ ਦਾ ਪਰਚਾਰ ਕਰ ਸਕੇ। ਆਉ! ਸਿੱਖੀ ਸਿਧਾਂਤ ਨੂੰ ਪਰਚਾਰੀਏ ਤੇ ਆਪ ਗ੍ਰਹਿਣ ਕਰੀਏ। ਇਸ ਸਮੇਂ ਥੋੜ੍ਹੀ ਜਿਹੀ ਵੀ ਢਿੱਲ ਸਾਡੇ ਲਈ ਬਹੁਤ ਹਾਨੀਕਾਰਕ ਹੋਵੇਗੀ। ਆਉ ਸਾਰੇ ਰਲ-ਮਿਲ ਹਿੰਮਤ ਕਰੀਏ। ਕਿਹੜੀ ਮੰਜ਼ਿਲ ਹੈ ਜੋ ਹਿੰਮਤ ਅੱਗੇ ਨਾ ਝੁਕਦੀ ਹੋਵੇ। ਆਉ ਇਸ ਨਾਅਰੇ ਨੂੰ ਕੌਮੀ ਨਾਅਰਾ ਬਣਾਈਏ:

**ਗੁਰਮਤਿ ਸਿੱਖ ਕੇ ਅਸੀਂ ਸਿਖਾਉਣੀ, ਅੰਮ੍ਰਿਤਧਾਰੀ ਕੌਮ ਬਣਾਉਣੀ।**
**ਕਰਨਾ ਸਿੱਖੀ ਦਾ ਪਰਚਾਰ ਸਾਰੀ ਦੁਨੀਆਂ ਦੇ ਵਿਚਕਾਰ।**



# ਪਰ ਅਧੀਨ ਸੁਪਨੇ ਸੁਖ ਨਾਹੀ

ਆਜ਼ਾਦੀ, ਕਰਤਾਰ ਦੀ ਸਿਰਜੀ ਹੋਈ ਕੁਦਰਤ ਦਾ ਇਕ ਵਿਸ਼ੇਸ਼ ਗੁਣ ਹੈ ਜੋ ਕੁਦਰਤ ਦੀ ਹਰ ਉਪਜ ਵਿਚ ਮੌਜੂਦ ਹੈ, ਜਿਸ ਵਿਚ ਮਨੁੱਖ ਵੀ ਸ਼ਾਮਿਲ ਹੈ। ਆਜ਼ਾਦੀ ਕਰਤਾਰ ਵਲੋਂ ਬਖਸ਼ਿਆ ਹੋਇਆ ਮਹਾਨ ਤੋਹਫ਼ਾ ਹੈ ਜਿਸਨੂੰ ਹਰ ਕੋਈ ਮਾਨਣਾ ਚਾਹੁੰਦਾ ਹੈ। ਇਸ ਦੇ ਨਾਲ ਹੀ ਜਦੋਂ ਕਿਤੇ ਵੀ ਕੁਦਰਤ ਵਲੋਂ ਬਖਸ਼ੇ ਇਸ ਤੋਹਫੇ ਦੀ ਵਿਰੋਧਤਾ ਕਿਸੇ ਵਲੋਂ ਵੀ ਹੋਈ ਹੈ ਤਾਂ ਫਿਰ ਉਸਦਾ ਪ੍ਰਤਿਕਰਮ ਉਤਨਾ ਹੀ ਜ਼ਿਆਦਾ ਹੋਇਆ ਹੈ। ਉਦਾਹਰਣ ਦੇ ਤੌਰ 'ਤੇ ਹਵਾ, ਪਾਣੀ, ਅੱਗ ਆਦਿਕ ਕੁਦਰਤੀ ਸ਼ਕਤੀਆਂ ਆਜ਼ਾਦ ਹਨ ਤੇ ਇਸ ਬ੍ਰਹਿਮੰਡ ਨੂੰ ਚਲਾਉਣ ਵਿਚ ਆਪਣਾ ਵਿਸ਼ੇਸ਼ ਯੋਗਦਾਨ ਪਾ ਰਹੀਆਂ ਹਨ। ਹਵਾ ਕਿਸੇ ਰੁਕਾਵਟ ਜਾਂ ਬੰਦਸ਼ ਨੂੰ ਕਦੇ ਪਰਵਾਨ ਨਹੀਂ ਕਰਦੀ ਸਗੋਂ ਇਸ ਨੂੰ ਰੋਕਣ ਕਾਰਨ ਜਿਤਨਾ ਵੱਡਾ ਖਲਾਅ ਪੈਦਾ ਹੋਵੇਗਾ ਉਤਨੇ ਹੀ ਜ਼ੋਰ ਨਾਲ ਹਵਾ, ਹਨੇਰੀ ਜਾਂ ਤੂਫਾਨ ਬਣ ਕੇ ਉਸ ਖਲਾਅ ਨੂੰ ਪੂਰਨ ਦਾ ਯਤਨ ਕਰਦੀ ਹੈ ਤੇ ਫਿਰ ਇਹ ਹਨੇਰੀਆਂ ਜਾਂ ਤੂਫਾਨ ਸੰਸਾਰ ਦੀ ਤਬਾਹੀ ਦਾ ਕਾਰਨ ਬਣਦੇ ਆਮ ਦੇਖੀਦੇ ਹਨ।

ਆਜ਼ਾਦੀ ਬਾਰੇ ਕਰਤਾਰ ਦੇ ਬਣਾਏ ਕੁਦਰਤੀ ਅਸੂਲ ਦੇ ਉਲਟ ਹਿੰਦੁਸਤਾਨ ਅਠਵੀਂ ਸਦੀ ਦੇ ਅਰੰਭ ਵਿਚ ਗ਼ੁਲਾਮ ਬਣਾ ਲਿਆ ਗਿਆ ਤੇ ਇਥੋਂ ਦੇ ਵਸਨੀਕਾਂ ਦੇ ਮੁੱਢਲੇ ਹੱਕਾਂ ਦਾ ਘਾਣ ਕੀਤਾ ਗਿਆ। ਲਗਾਤਾਰ ਵਿਦੇਸ਼ੀ ਹਮਲਿਆਂ ਅਤੇ ਗ਼ੁਲਾਮੀ ਕਾਰਨ ਇਥੋਂ ਦੀ ਸਾਹ-ਸਤ ਹੀਣ ਹੋਈ ਲੋਕਾਈ ਦਾ ਖਾਣਾ, ਪੀਣਾ, ਰਹਿਣ-ਸਹਿਣ, ਬੋਲੀ ਆਦਿ ਸਭ ਗ਼ੁਲਾਮ ਲੋਕਾਂ ਵਰਗਾ ਹੋ ਗਿਆ ਤੇ ਆਜ਼ਾਦੀ ਦਾ ਨਾਮ ਹੀ ਲੋਕਾਂ ਨੂੰ ਭੁੱਲ ਗਿਆ। ਪੰਦਰਵੀਂ ਸਦੀ ਦੇ ਪਿਛਲੇ ਅੱਧ ਵਿਚ ਇਸ ਧਰਤੀ 'ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ ਹੋਇਆ ਤੇ ਇਸ ਰੱਬੀ ਰਹਿਬਰ ਨੇ ਆਜ਼ਾਦੀ ਦੀ ਰੱਬੀ ਦਾਤ ਨੂੰ ਕੁਚਲਣ ਵਾਲਿਆਂ ਵਿਰੁੱਧ ਆਪਣੀ ਆਵਾਜ਼ ਬੁਲੰਦ ਕੀਤੀ। ਬੇ-ਗ਼ੈਰਤ ਤੇ ਬਗਾਨੇ ਟੁਕੜਿਆਂ ਦੇ ਰਹਿਮ ਤੇ ਪਲਣ ਵਾਲਿਆਂ ਨੂੰ **"ਜੇ ਜੀਵੈ ਪਤਿ ਲਥੀ ਜਾਇ ॥ ਸਭੁ ਹਰਾਮੁ ਜੇਤਾ ਕਿਛੁ ਖਾਇ ॥"** *(੧੪੨)* ਦਾ ਇਲਾਹੀ ਹੁਕਮ ਸੁਣਾ ਕੇ ਜਿਥੇ ਅਧਿਆਤਮਕ ਤਰੱਕੀ ਦੀ ਗੱਲ ਕੀਤੀ ਉਥੇ ਸਰੀਰਕ ਗ਼ੁਲਾਮੀ ਦੀਆਂ ਜੰਜੀਰਾਂ ਨੂੰ ਤੋੜਨ ਲਈ ਵੀ ਸੰਸਾਰ ਦੇ ਲੋਕਾਂ ਨੂੰ ਵੰਗਾਰ ਪਾਈ। ਸਤਿਗੁਰੂ ਰਹਿਬਰ ਨੇ ਇਹ ਗੱਲ ਸਮਝਾਈ ਕਿ ਜਿਥੇ ਆਪ ਅਣਖ ਤੇ ਗ਼ੈਰਤ ਨਾਲ ਜੀਊਣਾ ਹੈ ਉਥੇ ਦੂਜਿਆਂ ਨੂੰ ਵੀ ਇਸ ਯੋਗ ਬਣਾਉਣਾ ਹੈ ਕਿ ਉਹ ਆਜ਼ਾਦੀ ਦਾ ਨਿੱਘ ਮਾਣ ਸਕਣ। ਸਤਿਗੁਰੂ ਜੀ ਨੇ ਸਪੱਸ਼ਟ ਸਿਧਾਂਤ ਦਿੱਤਾ ਕਿ ਲੋੜ ਪੈਣ 'ਤੇ ਆਪਣੇ ਤੇ ਪਰਾਏ ਦੀ ਆਜ਼ਾਦੀ ਲਈ ਆਪਾ ਤੱਕ ਕੁਰਬਾਨ ਕਰਨ ਲਈ ਤਿਆਰ ਰਹਿਣਾ ਹੈ

ਕਿਉਂਕਿ ਸਰਬੱਤ ਦਾ ਭਲਾ ਪੂਰੀ ਮਨੁੱਖਤਾ ਦੀ ਆਜ਼ਾਦੀ ਸਿੱਖੀ ਦਾ ਆਦਰਸ਼ ਹੈ ਬੇਸ਼ਕ ਇਸ ਆਦਰਸ਼ ਦੀ ਪੂਰਤੀ ਲਈ ਆਪਣਾ ਆਪ ਕੁਰਬਾਨ ਕਿਉਂ ਨਾ ਕਰਨਾ ਪਵੇ।

ਸਿੱਖ ਇਤਿਹਾਸ ਇਸ ਗੱਲ ਦੀ ਗਵਾਹੀ ਭਰਦਾ ਹੈ ਕਿ "**ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ ॥**" *(੭੨੩)* ਦੀ ਖਾਤਰ ਗੁਰੂ ਬਾਬੇ ਨੂੰ ਬਾਬਰ ਦੀਆਂ ਜੇਲ੍ਹਾਂ ਵਿਚ ਵੀ ਬੰਦ ਰਹਿਣਾ ਪਿਆ ਪਰ ਅਸੂਲ ਨਾਲ ਕਦੇ ਸਮਝੌਤਾ ਨਹੀਂ ਕੀਤਾ। ਸੱਚ ਤੇ ਆਜ਼ਾਦੀ ਦੀ ਆਵਾਜ਼ ਨੂੰ ਕਾਇਮ ਰੱਖਣ ਲਈ ਹੀ ਗੁਰੂ ਅਰਜਨ ਦੇਵ ਜੀ ਨੇ ਅਣਮਨੁੱਖੀ ਤਸੀਹੇ ਸਹਿਣੇ ਪ੍ਰਵਾਨ ਕਰ ਲਏ ਤੇ ਆਪਣੇ ਸਰੀਰ ਦੀ ਆਹੂਤੀ ਦੇ ਕੇ ਸੰਸਾਰ ਨੂੰ ਜੀਵਨ ਬਖਸ਼ਿਆ। ਆਪਣੇ ਲਈ ਤੇ ਆਪਣੀ ਕੌਮ ਲਈ ਤਾਂ ਕੋਈ ਵੀ ਕੁਰਬਾਨ ਹੋ ਸਕਦਾ ਹੈ ਪਰ ਦੂਜਿਆਂ ਦੇ ਧਰਮ ਨੂੰ ਖ਼ਤਮ ਹੋਣੋ ਬਚਾਉਣ ਲਈ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਦਿੱਲੀ ਦੇ ਚਾਂਦਨੀ ਚੌਕ ਵਿਚ ਆਪਣਾ ਸੀਸ ਕਟਵਾ ਕੇ ਇਹ ਗੱਲ ਸੰਸਾਰ ਨੂੰ ਦੱਸ ਦਿੱਤੀ ਕਿ **ਅਸਲ ਵਿਚ ਆਜ਼ਾਦ ਉਹ ਹੀ ਹੈ ਜੋ ਦੂਜਿਆਂ ਨੂੰ ਵੀ ਆਜ਼ਾਦ ਰੱਖ ਸਕੇ।** ਗੁਰੂ ਗੋਬਿੰਦ ਸਿੰਘ ਜੀ ਵਲੋਂ ਆਪਣੇ ਜੀਵਨ ਕਾਲ ਵਿਚ ਲੜੀਆਂ ਲੜਾਈਆਂ ਮਨੁੱਖੀ ਆਜ਼ਾਦੀ ਤੇ ਇਨਸਾਫ਼ ਦੀਆਂ ਲੜਾਈਆਂ ਸਨ; ਭਾਵੇਂ ਇਹ ਲੜਾਈਆਂ ਮੁਗ਼ਲਾਂ ਨਾਲ ਜਾਂ ਜ਼ਾਲਮ ਹਿੰਦੂ ਪਹਾੜੀ ਰਾਜਿਆਂ ਨਾਲ ਲੜੀਆਂ ਗਈਆਂ ਤੇ ਇਹਨਾਂ ਵਿਚ ਗੁਰੂ ਸਾਹਿਬ ਨੂੰ ਆਪਣੇ ਚਾਰੇ ਪੁੱਤਰ ਵੀ ਕੁਰਬਾਨ ਕਰਨੇ ਪਏ ਸਨ। ਸ਼ੁਰੂ ਤੋਂ ਹੀ ਸਿੱਖ ਗੁਰੂ ਸਾਹਿਬਾਨ ਦੇ ਸਾਹਮਣੇ ਦੋ ਪ੍ਰਮੁੱਖ ਕੰਮ ਸਨ—ਇਕ ਤਾਂ ਜ਼ਾਲਮ ਮੁਗ਼ਲ ਹਕੂਮਤ ਦੀ ਗ਼ੁਲਾਮੀ ਨੂੰ ਭਾਰਤ ਵਾਸੀਆਂ ਦੇ ਗਲੋਂ ਲਾਹੁਣ ਲਈ ਸੰਘਰਸ਼ ਕਰਨਾ ਤੇ ਦੂਸਰਾ ਬ੍ਰਾਹਮਣਵਾਦੀ ਸੋਚ ਦੀ ਧਾਰਿਮਕ ਤੇ ਸਮਾਜਿਕ ਗ਼ੁਲਾਮੀ ਦਾ ਜੂਲਾ ਗਲੋਂ ਲਾਹੁਣਾ। ਇਹ ਕੰਮ ਕੋਈ ਸੌਖਾ ਕੰਮ ਨਹੀਂ ਸੀ। ਸਦੀਆਂ ਤੋਂ ਮਾਨਸਿਕ, ਸਮਾਜਿਕ ਤੇ ਸਰੀਰਕ ਗ਼ੁਲਾਮੀ ਨੂੰ ਪ੍ਰਵਾਨ ਕਰ ਚੁੱਕੀ ਪਰਜਾ ਨੂੰ ਇਸ ਯੋਗ ਬਣਾਉਣਾ ਕਿ ਉਹ ਆਜ਼ਾਦੀ ਦਾ ਨਿੱਘ ਮਾਣ ਸਕਣ। ਇਹੋ ਕਾਰਨ ਸੀ ਕਿ ਇਕੋ ਜੋਤਿ ਦੇ ਧਾਰਨੀ ਗੁਰੂ ਸਾਹਿਬਾਨ ਨੇ ਵੱਖ ਵੱਖ ਸਰੂਪਾਂ ਵਿਚ ਮੁਰਦਾ ਹੋਈ ਪਰਜਾ ਨੂੰ ਜੀਵਨ ਦੇਣ ਲਈ ਪਹਿਲਾਂ ਸੰਤ ਤੇ ਫਿਰ ਸੰਤ ਦੇ ਹੱਥ ਹਥਿਆਰ ਦੇ ਕੇ ਸੰਤ-ਸਿਪਾਹੀ ਬਣਾ ਦਿੱਤਾ। ਸੰਤ ਸਿਪਾਹੀ ਬਣੇ ਮਨੁੱਖ ਅੰਦਰ ਜਦੋਂ ਆਪਣੇ ਹੱਕਾਂ ਤੇ ਦੂਸਰਿਆਂ ਦੀ ਆਜ਼ਾਦੀ ਦੀ ਸ਼ਮ੍ਹਾਂ ਲਟ-ਲਟ ਕਰਕੇ ਬਲ ਉਠੀ ਤੇ '**ਪਰ ਅਧੀਨ ਸੁਪਨੇ ਸੁਖ ਨਾਹੀ**' ਦੀ ਲਲਕਾਰ ਨਾਲ ਗ਼ੁਲਾਮੀ ਦੀਆਂ ਜ਼ੰਜੀਰਾਂ ਤੋੜ ਆਜ਼ਾਦੀ ਲਈ ਜਦੋ-ਜਹਿਦ ਕਰਨ ਦਾ ਦ੍ਰਿੜ੍ਹ ਸੰਕਲਪ ਪੈਦਾ ਹੋ ਗਿਆ ਤਾਂ ਸਾਹਿਬਾਂ ਨੇ ਇਸ ਨੂੰ ਮਨੁੱਖਤਾ ਦੀ ਸੰਪੂਰਨਤਾ ਦੀ ਸਿਖਰ ਤੇ ਪਹੁੰਚਾਉਣ ਲਈ ਖੰਡੇ ਬਾਟੇ ਦੀ ਪਾਹੁਲ ਬਖ਼ਸ਼ ਕੇ ਖ਼ਾਲਸ ਖ਼ਾਲਸਾ ਬਣਾ ਦਿੱਤਾ ਤੇ ਦੁਨੀਆਂ ਦੇ ਇਤਿਹਾਸ ਦੀ ਰੂਪ-ਰੇਖਾ ਹੀ ਬਦਲ ਕੇ ਰੱਖ ਦਿੱਤੀ। ਦਸਮ ਪਾਤਸ਼ਾਹ ਵਲੋਂ

ਖ਼ਾਲਸੇ ਦੇ ਅੰਦਰ ਗਿਆਨ ਤੇ ਆਜ਼ਾਦੀ ਦੀ ਲਟ ਲਟ ਬਲਦੀ ਇਸ ਚੰਗਿਆੜੀ ਨੇ ਜਦੋਂ ਭਾਂਬੜ ਦਾ ਰੂਪ ਧਾਰਨ ਕੀਤਾ ਤਾਂ ਉਸ ਸਮੇਂ ਦੀ ਸ਼ਕਤੀਸ਼ਾਲੀ ਮੁਗ਼ਲ ਹਕੂਮਤ ਨੂੰ ਮੁਢੋਂ ਹੀ ਸਾੜ ਕੇ ਰਾਖ ਦਾ ਢੇਰ ਬਣਾ ਦਿੱਤਾ ਤੇ ਉਸ ਦਾ ਨਾਮੋ-ਨਿਸ਼ਾਨ ਹੀ ਮਿਟਾ ਦਿੱਤਾ। ਪੈਰਾਂ ਹੇਠ ਲਿਤਾੜੇ ਕੀਰੇ-ਕਾਰੇ, ਹੀਣ ਤੇ ਕਮਜ਼ੋਰ ਸਮਝੇ ਜਾਂਦੇ ਲੋਕਾਂ ਨੂੰ ਜਦੋਂ ਗਰਦਨ ਉੱਚੀ ਕਰਕੇ ਤੁਰਨ ਦੀ ਜਾਚ ਆ ਗਈ ਤਾਂ ਉਹਨਾਂ ਅੰਦਰ ਗ਼ੈਰਤ ਦੀਆਂ ਲਾਟਾਂ ਬਲ ਉੱਠੀਆਂ। ਸਦੀਆਂ ਤੋਂ ਮਨੁੱਖੀ ਸਮਾਜ ਨੂੰ ਵੰਡਣ ਵਾਲੇ ਬ੍ਰਾਹਮਣਵਾਦ ਦੇ ਜਾਤਪਾਤ ਤੇ ਛੂਤ-ਛਾਤ ਦੇ ਸੰਗਲ ਗਲੋਂ ਉਤਾਰ ਪਰ੍ਹਾਂ ਵਗਾਹ ਸੁੱਟੇ। ਮਨੁੱਖੀ ਹੱਕਾਂ ਤੇ ਕਦਰਾਂ-ਕੀਮਤਾਂ ਲਈ ਗੁਰੂ ਕਾਲ ਤੋਂ ਬਾਅਦ ਜੋ ਸੰਘਰਸ਼ ਖ਼ਾਲਸੇ ਨੂੰ ਕਰਨਾ ਪਿਆ ਉਸਦੀ ਮਿਸਾਲ ਤਾਂ ਦੁਨੀਆਂ ਦੇ ਇਤਿਹਾਸ ਵਿਚ ਕਿਤੇ ਵੀ ਨਹੀਂ ਮਿਲਦੀ। ਅਠਾਰਵੀਂ ਸਦੀ ਦਾ ਇਤਿਹਾਸ ਇਹ ਗੱਲ ਦੱਸਦਾ ਹੈ ਕਿ ਖ਼ਾਲਸਾ ਦਰਖਤਾਂ ਦੇ ਪੱਤੇ ਖਾ ਕੇ ਗੁਜ਼ਾਰਾ ਕਰ ਸਕਦਾ ਹੈ, ਖੰਨੀ ਖੰਨੀ ਰੋਟੀ ਖਾ ਕੇ ਆਪਣੇ ਢਿੱਡ ਦੀ ਅੱਗ ਬੁਝਾ ਸਕਦਾ ਹੈ, ਜੰਗਲਾਂ ਦੇ ਵਿਚ ਦਿਨ-ਕਟੀ ਕਰ ਸਕਦਾ ਹੈ, ਇਕ ਇਕ ਦਿਨ ਵਿਚ 25-30 ਹਜ਼ਾਰ ਸ਼ਹੀਦੀਆਂ ਪਾ ਸਕਦਾ ਹੈ ਅਤੇ ਆਪਣੇ ਤਨ ਦੇ ਕੱਪੜੇ ਲੀਰੋ-ਲੀਰ ਕਰਵਾ ਕੇ ਵੀ ਆਪਣੇ ਦਾਤਾਰ ਦਾ ਸ਼ੁਕਰ ਮਨਾਉਂਦਾ ਰਿਹਾ ਹੈ। ਕਿਹੜਾ ਜ਼ੁਲਮ ਸੀ ਜੋ ਖ਼ਾਲਸੇ ਨੇ ਆਪਣੇ ਤਨ ਤੇ ਨਾ ਸਹਾਰਿਆ ਹੋਵੇ? ਇਸਦਾ ਬੰਦ ਬੰਦ ਕੱਟਿਆ ਗਿਆ, ਰੰਬੀ ਦੀ ਤੇਜ਼ ਧਾਰ ਨਾਲ ਇਸ ਦੀ ਖੋਪਰੀ ਧੜ ਤੋਂ ਅਲੱਗ ਕੀਤੀ ਗਈ, ਚਰਖੜੀਆਂ ਦੇ ਦੰਦਿਆਂ ਦਾ ਰਹਿੰਦਾ ਸ਼ੌਕ ਵੀ ਇਸ ਨੇ ਆਪਣੇ ਤਨ ਨੂੰ ਲਹੂ-ਲੁਹਾਨ ਕਰਵਾ ਕੇ ਪੂਰਾ ਕਰ ਦਿੱਤਾ ਪਰ ਇਸਨੇ ਆਪਣੇ ਧਰਮ, ਆਪਣੇ ਸਭਿਆਚਾਰ, ਆਪਣੀ ਅਣਖ ਤੇ ਗ਼ੈਰਤ ਨੂੰ ਕਦੀ ਵੀ ਪੈਰਾਂ ਵਿਚ ਰੁਲਣ ਨਹੀਂ ਦਿੱਤਾ। ਗ਼ੁਲਾਮੀ ਦਾ ਜੀਵਨ ਜਿਊਣ ਨਾਲੋਂ ਮਰ ਜਾਣ ਨੂੰ ਤਰਜੀਹ ਦੇਣਾ ਇਸ ਦਾ ਅਟੱਲ ਨਿਸ਼ਚਾ ਰਿਹਾ ਹੈ। ਖ਼ਾਲਸੇ ਦੇ ਅਟੱਲ ਵਿਸ਼ਵਾਸ ਤੇ ਇਸਦੇ ਡੁੱਲ੍ਹੇ ਖ਼ੂਨ ਦੇ ਤੁਪਕਿਆਂ ਵਿਚੋਂ ਸਿੱਖ ਰਾਜ ਸਥਾਪਿਤ ਹੋਇਆ ਪਰ ਗੱਦਾਰਾਂ ਤੇ ਆਗੂਆਂ ਦੀ ਬੇ-ਸਮਝੀ, ਪਰਿਵਾਰਿਕ ਮੋਹ ਅਤੇ ਆਪੋ-ਧਾੜ ਕਾਰਨ ਸਿੱਖ ਰਾਜ ਦਾ ਪਤਨ ਹੋ ਗਿਆ ਤੇ ਸਮੁੱਚਾ ਹਿੰਦੁਸਤਾਨ ਅੰਗਰੇਜ਼ੀ ਸਾਮਰਾਜ ਦੇ ਅਧੀਨ ਹੋ ਗਿਆ। ਅੰਗਰੇਜ਼ਾਂ ਕੋਲੋਂ ਭਾਰਤ ਨੂੰ ਆਜ਼ਾਦ ਕਰਾਉਣ ਲਈ ਆਜ਼ਾਦੀ ਦੀ ਸ਼ਮ੍ਹਾਂ ਸਿੱਖਾਂ ਦੇ ਹਿਰਦਿਆਂ ਅੰਦਰ ਕਦੇ ਵੀ ਮੱਧਮ ਨਹੀਂ ਪਈ। ਆਜ਼ਾਦੀ ਲਈ ਲੜੇ ਹਰ ਖੇਤਰ ਵਿਚ ਸਿੱਖਾਂ ਨੇ ਆਪਣੀ ਗਿਣਤੀ ਨਾਲੋਂ ਕਈ ਗੁਣਾਂ ਵੱਧ ਯੋਗਦਾਨ ਪਾਇਆ। ਕਾਲੇ ਪਾਣੀ ਦੀਆਂ ਕੈਦਾਂ ਕੱਟੀਆਂ, ਫਾਂਸੀ ਦੇ ਰੱਸਿਆਂ ਨੂੰ ਹੱਸ ਹੱਸ ਕੇ ਚੁੰਮਿਆ। ਲਾਠੀਆਂ ਤੇ ਗੋਲੀਆਂ ਆਪਣੇ ਤਨ ਤੇ ਖਾਧੀਆਂ, ਆਪਣੇ ਘਾਣ ਕਰਵਾਏ, ਅੰਗਰੇਜ਼ਾਂ ਵਲੋਂ ਚਲਾਈਆਂ ਤੋਪਾਂ ਅੱਗੇ ਆਪਣੀਆਂ

ਛਾਤੀਆਂ ਤਾਣ ਫੀਤਾ ਫੀਤਾ ਹੋਏ ਅਤੇ ਆਪਣੀਆਂ ਜਾਇਦਾਦਾਂ ਕੁਰਕ ਕਰਵਾਈਆਂ। ਕਿਹੜਾ ਜ਼ੁਲਮ ਸੀ ਜੋ ਖ਼ਾਲਸੇ ਨੇ ਨਾ ਸਹਾਰਿਆ ਹੋਵੇ? ਸਿਰਫ਼ ਇਸ ਵਾਸਤੇ ਕਿ ਆਜ਼ਾਦੀ ਸਿੱਖਾਂ ਦੀ ਰਗ-ਰਗ ਵਿਚ ਵਸੀ ਹੋਈ ਤੇ ਇਸ ਤੋਂ ਬਿਨਾਂ ਸਿੱਖ ਦਾ ਜੀਣਾ ਹਰਾਮ ਹੈ। ਇਸ ਦੀਆਂ ਕੁਰਬਾਨੀਆਂ ਨੂੰ ਦੇਖ ਕੇ ਹੀ ਲਾਲਾ ਲਾਜਪਤ ਰਾਏ ਵਰਗੇ ਆਗੂ ਨੇ ਕਿਹਾ ਸੀ :

*ਤੁਮ ਦਰਦੇ ਹਿੰਦ ਕਾ ਮਸੀਹਾ ਹੋ ਅਕਾਲੀਓ*
*ਸਵਰਾਜ ਕਾ ਰਾਜ ਹੋ ਅਪਨੇ ਦੇਸ਼ ਮੇਂ*
*ਹੋਗਾ ਤੁਮਾਰੇ ਹਾਥ ਮੇਂ ਝੰਡਾ ਅਕਾਲੀਓ।*

ਜੁਲਾਈ 1947 ਨੂੰ ਜਦ ਦੇਸ਼ ਦੀ ਵੰਡ ਦਾ ਪੱਕਾ ਫ਼ੈਸਲਾ ਹੋ ਗਿਆ ਤੇ ਹਿੰਦੁਸਤਾਨ ਨੂੰ ਆਜ਼ਾਦ ਕਰਨ ਦਾ ਪੱਕਾ ਫ਼ੈਸਲਾ ਹੋਇਆ ਤਾਂ ਉਸ ਸਮੇਂ ਅਣਵੰਡੇ ਪੰਜਾਬ ਦੀ ਲੈਜਿਸਲੇਟਿਵ ਅਸੈਂਬਲੀ ਦੇ ਹਿੰਦੂ ਤੇ ਸਿੱਖ ਮੈਂਬਰਾਂ ਦੀ ਇਕ ਬੈਠਕ ਹੋਈ, ਜਿਥੇ ਸਰਬਸੰਮਤੀ ਨਾਲ ਹਿੰਦੁਸਤਾਨ ਦੀ ਵੰਡ ਦੀ ਯੋਜਨਾ ਦੀ ਪੁਸ਼ਟੀ ਕੀਤੀ ਗਈ ਤੇ ਉਸ ਮਤੇ ਵਿਚ ਹੇਠ ਲਿਖੇ ਸ਼ਬਦ ਅੰਕਿਤ ਕੀਤੇ ਗਏ : “In the divided Indian Punjab, special consti-tutional measures are imperative to meet the aspiration and rights of the Sikhs.”

“ਹਿੰਦੁਸਤਾਨ ਦੀ ਵੰਡ ਮਗਰੋਂ ਪੰਜਾਬ ਦਾ ਜੋ ਭਾਗ ਭਾਰਤ ਵਿਚ ਰਹਿ ਜਾਵੇਗਾ, ਉਸ ਵਿਚ ਇਹ ਜ਼ਰੂਰੀ ਹੈ ਕਿ ਸਿੱਖਾਂ ਦੇ ਵਿਸ਼ੇਸ਼ ਰਾਜਸੀ ਅਧਿਕਾਰਾਂ ਨੂੰ ਸੁਰੱਖਿਅਤ ਕਰਨ ਦਾ ਬਾਨ੍ਹਣੂ ਬੰਨ੍ਹਿਆ ਜਾਏ।”

ਹਿੰਦੁਸਤਾਨ ਆਜ਼ਾਦ ਹੋ ਗਿਆ। 2% ਵਸੋਂ ਵਾਲੇ ਸਿੱਖਾਂ ਨੇ 80-90% ਕੁਰਬਾਨੀਆਂ ਦਿੱਤੀਆਂ। ਆਜ਼ਾਦੀ ਸਮੇਂ 121 ਦੇਸ਼ ਭਗਤਾਂ ਨੂੰ ਫਾਂਸੀ ਦੀਆਂ ਸਜ਼ਾਵਾਂ ਦਿੱਤੀਆਂ ਗਈਆਂ ਜਿਨ੍ਹਾਂ ਵਿਚੋਂ 93 ਸਿੱਖ ਸਨ। ਬਾਕੀ ਦਾ ਸਾਰਾ ਭਾਰਤ ਕੇਵਲ 28 ਸ਼ਹੀਦ ਹੀ ਪੈਦਾ ਕਰ ਸਕਿਆ। ਦੇਸ਼ ਦੀ ਵੰਡ ਸਮੇਂ ਸਭ ਤੋਂ ਵੱਧ ਨੁਕਸਾਨ ਸਿੱਖ ਕੌਮ ਦਾ ਹੀ ਹੋਇਆ। ਸਿੱਖ ਕੌਮ ਦੀ ਹੀ ਬੁਰੀ ਤਰ੍ਹਾਂ ਕੱਟ-ਵੱਢ ਹੋਈ। ਪੰਜ ਛੇ ਲੱਖ ਤੋਂ ਵੱਧ ਸਿੱਖ ਨੌਜੁਆਨਾਂ, ਇਸਤਰੀਆਂ, ਬੱਚਿਆਂ ਤੇ ਬਜ਼ੁਰਗਾਂ ਨੂੰ ਹਿੰਦੁਸਤਾਨ ਦੀ ਆਜ਼ਾਦੀ ਲਈ ਕੁਰਬਾਨ ਹੋਣਾ ਪਿਆ। ਘਰ-ਘਾਟ ਛੱਡਣੇ ਪਏ, ਆਪਣਾ ਸਭ ਕੁਝ ਗਵਾ ਕੇ ਕੈਂਪਾਂ ਵਿਚ ਦਿਨ ਕਟੀ ਕਰਨੀ ਪਈ। ਇਸ ਸਭ ਕੁਝ ਨੂੰ ਸਿੱਖਾਂ ਨੇ ਆਜ਼ਾਦ ਹੋ ਜਾਣ ਦੀ ਝੂਠੀ ਖ਼ੁਸ਼ੀ ਵਿਚ ਖਿੜੇ ਮੱਥੇ ਪ੍ਰਵਾਨ ਕਰ ਲਿਆ ਤੇ ਸੁਪਨਿਆਂ ਵਿਚ ਹੀ ਆਪਣੀ ਆਜ਼ਾਦੀ ਦੇ ਮਹਿਲ ਉਸਾਰਦੇ ਰਹੇ।

ਹਿੰਦੁਸਤਾਨ 1947 ਵਿਚ ਆਜ਼ਾਦ ਹੋ ਗਿਆ ਤੇ ਨਾਲ ਹੀ ਇਥੋਂ ਦੀ ਬਹੁਗਿਣਤੀ

ਵਿਚ ਵੱਸਦੀ ਹਿੰਦੂ ਕੌਮ। ਕਹਿਣ-ਸੁਣਨ ਨੂੰ ਤਾਂ ਸਿੱਖ ਆਪਣੇ ਆਪ ਨੂੰ ਆਜ਼ਾਦ ਕਹਿਣ ਲੱਗ ਪਏ ਪਰ ਭਾਰਤ ਦੇ ਵਿਧਾਨ ਵਿਚ ਸਿੱਖਾਂ ਨੂੰ ਕਾਨੂੰਨੀ ਤੌਰ 'ਤੇ ਹਿੰਦੂ ਬਣਾ ਕੇ ਰੱਖ ਦਿੱਤਾ ਗਿਆ ਹੈ। ਸਿੱਖਾਂ ਦੀ ਨਿਆਰੀ ਹੋਂਦ ਪ੍ਰਵਾਨ ਨਹੀਂ ਕੀਤੀ ਗਈ। ਅੱਜ ਬੇਸ਼ੱਕ ਅਸੀਂ ਕਹੀ ਜਾਈਏ ਕਿ ਸਾਡਾ ਇਸ਼ਟ ਵੱਖਰਾ, ਪੰਥ ਵੱਖਰਾ, ਗ੍ਰੰਥ ਵੱਖਰਾ, ਰਹਿਣੀ ਵੱਖਰੀ, ਸਰੂਪ ਵੱਖਰਾ, ਸਾਡੀ ਨਿਆਰੀ ਸੋਚ ਤੇ ਸਾਡਾ ਨਿਆਰਾ ਰੂਪ ਸਾਨੂੰ ਦੂਜਿਆਂ ਨਾਲੋਂ ਭਾਵੇਂ ਵੱਖਰਾ ਕਰਦਾ ਹੈ ਪਰ ਭਾਰਤੀ ਸੰਵਿਧਾਨ ਦਾ ਫ਼ੈਸਲਾ ਇਹੋ ਹੀ ਹੈ ਕਿ ਸਿੱਖ ਹਿੰਦੂ ਹਨ। ਕਾਨੂੰਨ ਦੀ ਦੁਨੀਆਂ ਵਿਚ ਸਿੱਖ ਅੱਜ ਵੱਖਰੀ ਕੌਮ ਹੋਣ ਦਾ ਦਾਅਵਾ ਨਹੀਂ ਕਰ ਸਕਦੇ। ਸਾਡੇ ਸਾਰੇ ਸੰਸਕਾਰ ਹਿੰਦੂ ਕਾਨੂੰਨ ਅਨੁਸਾਰ ਹੀ ਰਜਿਸਟਰ ਕੀਤੇ ਜਾਂਦੇ ਹਨ। ਬੇਸ਼ੱਕ ਸਿੱਖ ਗ੍ਰਿਹਸਤ ਵਿਚ ਪ੍ਰਵੇਸ਼ ਦੇ ਮਾਰਗ ਨੂੰ ਅਨੰਦ ਕਾਰਜ ਕਹਿੰਦਾ ਹੈ ਪਰ ਆਪਣਾ ਵਿਆਹ ਇਸ ਨੂੰ ਹਿੰਦੂ ਮੈਰਿਜ ਐਕਟ ਅਨੁਸਾਰ ਹੀ ਰਜਿਸਟਰ ਕਰਵਾਉਣਾ ਪੈਂਦਾ ਹੈ। ਸਿੱਖਾਂ ਲਈ ਕਿਸੇ ਵੱਖਰੇ ਐਕਟ ਦੀ ਕੋਈ ਥਾਂ ਨਹੀਂ ਹੈ। ਆਮਦਨ ਕਰ ਕਾਨੂੰਨ ਮੁਤਾਬਿਕ ਵੀ ਸਿੱਖਾਂ ਨੂੰ ਆਪਣੀ ਆਮਦਨ ਦਾ ਵੇਰਵਾ ਹਿੰਦੂਆਂ ਵਾਲੇ ਕਾਨੂੰਨ ਅਨੁਸਾਰ ਹੀ ਦੇਣਾ ਪੈਂਦਾ ਹੈ। ਅੱਜ ਸਾਰਾ ਸੰਸਾਰ ਤਾਂ ਸਿੱਖਾਂ ਦੇ ਵੱਖਰੇ ਸਰੂਪ ਨੂੰ ਜਾਣਦਾ ਹੈ, ਵੱਖਰੀ ਦਿੱਖ ਤੇ ਵੱਖਰੀ ਪਹਿਚਾਣ ਨੂੰ ਸਮਝਦਾ ਹੈ; ਸਿੱਖਾਂ ਦਾ ਸਭਿਆਚਾਰ ਨਿਆਰਾ ਤੇ ਬੋਲੀ ਵੱਖਰੀ ਨੂੰ ਹਰ ਕੋਈ ਜਾਣਦਾ ਹੈ ਪਰ ਭਾਰਤੀ ਸੰਵਿਧਾਨ ਇਸ ਸਚਾਈ ਨੂੰ ਪਰਵਾਨ ਨਹੀਂ ਕਰਦਾ। ਇਸ ਦੇ ਉਲਟ ਭਾਰਤ ਦੇ ਆਜ਼ਾਦ ਹੋਣ ਤੋਂ ਹੀ ਸਿੱਖਾਂ ਨੂੰ ਨਿਰਬਲ, ਘਸਿਆਰਾ ਤੇ ਗ਼ੁਲਾਮ ਬਣਾਈ ਰੱਖਣ ਦੀ ਅਨੋਖੀ ਖੇਡ ਖੇਡੀ ਜਾ ਰਹੀ ਹੈ। ਮੁਸਲਮਾਨਾਂ ਲਈ ਵੱਖਰਾ ਕਾਨੂੰਨ ਬਣਾਇਆ ਗਿਆ, ਜਿਨ੍ਹਾਂ ਨੂੰ ਆਪਣਾ ਘਰ ਵੀ ਮਿਲ ਗਿਆ। ਈਸਾਈਆਂ ਲਈ ਵੀ ਵੱਖਰਾ ਕਾਨੂੰਨ ਬਣਾਇਆ ਗਿਆ ਪਰ ਸਿੱਖਾਂ ਨੂੰ ਤਾਂ ਘੱਟ ਗਿਣਤੀ ਦਾ ਹਿੱਸਾ ਵੀ ਨਹੀਂ ਮੰਨਿਆ ਗਿਆ। ਜੋ ਕਾਨੂੰਨ ਹਿੰਦੂਆਂ ਤੇ ਲਾਗੂ ਹੋਣਗੇ ਉਹ ਹੀ ਕਾਨੂੰਨ ਸਿੱਖਾਂ ਤੇ ਲਾਗੂ ਹੋਣਗੇ। ਸਿੱਖਾਂ ਲਈ ਵੱਖਰਾ ਕਾਨੂੰਨ ਨਾ ਹੋਣਾ ਤੇ ਇਸਦਾ ਘੱਟ ਗਿਣਤੀ ਵਿਚ ਹੋਣਾ ਕੌਮ ਲਈ ਬਹੁਤ ਘਾਤਕ ਸਿੱਧ ਹੋਇਆ ਹੈ। ਇਸ ਗੱਲ ਵਿਚ ਅਟੱਲ ਸੱਚਾਈ ਹੈ ਕਿ ਘੱਟ ਗਿਣਤੀ ਹਮੇਸ਼ਾ ਬਹੁ-ਗਿਣਤੀ ਦੀ ਨਕਲ ਕਰਦੀ ਹੈ ਤੇ ਉਸ ਨਕਲ ਦਾ ਨਤੀਜਾ ਉਸ ਕੌਮ ਦੀ ਹਸਤੀ ਹੌਲੀ ਹੌਲੀ ਖੁਰਦੀ ਰਹਿੰਦੀ ਹੈ ਤੇ ਆਖ਼ਰ ਇਹ ਮਿਟ ਜਾਂਦੀ ਹੈ। ਅੱਜ ਸਿੱਖ ਕੌਮ ਨਾਲ ਬਿਲਕੁਲ ਇਹ ਕੁਝ ਹੀ ਵਾਪਰ ਰਿਹਾ ਹੈ। ਕਿਸੇ ਵੀ ਕੌਮ ਦੀ ਸ਼ਕਤੀ ਉਸਦੀ ਬੋਲੀ ਅਤੇ ਸਭਿਆਚਾਰ ਤੇ ਨਿਰਭਰ ਕਰਦੀ ਹੈ। ਜੇ ਕਿਸੇ ਕੌਮ ਨੂੰ ਖਤਮ ਕਰਨਾ ਹੋਵੇ ਤਾਂ ਉਸ ਦੀ ਬੋਲੀ ਤੇ ਸਭਿਆਚਾਰ ਵਿਚ ਮਿਲਾਵਟ ਕਰ ਦਿੱਤੀ ਜਾਵੇ ਤਾਂ ਹੌਲੀ-ਹੌਲੀ ਉਹ ਕੌਮ ਆਪ ਹੀ ਦੂਜੀਆਂ ਕੌਮਾਂ ਵਿਚ ਜਜ਼ਬ ਹੋ ਜਾਂਦੀ ਹੈ। ਗੁਰੂ ਨਾਨਕ ਪਾਤਸ਼ਾਹ ਨੇ ਸਾਨੂੰ ਵੱਖਰਾ ਸਭਿਆਚਾਰ ਤੇ ਬੋਲੀ ਬਖਸ਼ੀ ਪਰ ਅੱਜ ਅਸੀਂ ਆਪਣੀ ਬੋਲੀ ਨੂੰ ਹਮਕੋ, ਤੁਮਕੋ ਵਿਚ ਬਦਲ ਕੇ ਆਪਣੇ ਪੈਰੀਂ ਆਪ ਕੁਹਾੜਾ ਮਾਰ ਰਹੇ ਹਾਂ। ਸਭਿਆਚਾਰ ਦੀ ਗੱਲ ਤਾਂ ਹੋਰ ਵੀ ਦੁਖਦਾਈ ਹੈ। ਸਭਿਆਚਾਰ ਦੇ ਨਾਂ ਤੇ ਅੱਜ ਜੋ ਅਸ਼ਲੀਲਤਾ ਸੰਚਾਰ ਮਾਧਿਅਮਾਂ ਰਾਹੀਂ ਸਾਨੂੰ ਦਿਖਾਈ ਜਾ ਰਹੀ ਹੈ ਉਹ ਸਿੱਖ ਦੇ ਸਦਾਚਾਰਕ ਜੀਵਨ ਅਤੇ ਸਰੂਪ ਉਤੇ ਕਰਾਰੀ ਸੱਟ ਮਾਰਨ ਤੁਲ ਹੈ। ਇਹ ਸਭ ਕੁਝ ਅੱਜ

ਆਜ਼ਾਦੀ ਦੇ ਨਾਮ ਥੱਲੇ ਹੀ ਤਾਂ ਹੋ ਰਿਹਾ ਹੈ।

ਸਿੱਖ ਸਿਧਾਂਤਾਂ ਦੇ ਉਲਟ ਸਿੱਖ ਸਭਿਆਚਾਰ ਤੇ ਸਿਧਾਂਤ ਨੂੰ ਖਤਮ ਕਰਨ ਲਈ ਪੰਜਾਬ ਵਿਚ ਸ਼ਰਾਬ ਦੇ ਦਰਿਆ ਚਲਾ ਦਿੱਤੇ ਗਏ ਹਨ। ਅਫ਼ੀਮ ਤੇ ਸਮੈਕ ਵਰਗੇ ਨਾ-ਮੁਰਾਦ ਨਸ਼ਿਆਂ ਦੇ ਸੇਵਨ ਨੇ ਪੰਜਾਬ ਦੀ ਜਵਾਨੀ ਨਿਗਲ ਲਈ ਹੈ। ਸਭ ਤੋਂ ਵੱਧ ਸ਼ਰਾਬ ਦਾ ਸੇਵਨ ਪੰਜਾਬ ਵਿਚ ਹੁੰਦਾ ਹੈ। ਜਿਹੜਾ ਪੰਜਾਬ ਗੁਰਾਂ ਦੇ ਨਾਮ ਤੇ ਜਿਊਂਦਾ ਸੀ ਉਹ ਹੁਣ ਨਸ਼ਿਆਂ ਦੇ ਆਸਰੇ ਤੇ ਜਿਊਣ ਦੀ ਦੌੜ ਵਿਚ ਸਭ ਤੋਂ ਅੱਗੇ ਨਿਕਲ ਚੁੱਕਾ ਹੈ। ਹੱਡ ਭੰਨ ਕੇ ਮਿਹਨਤ ਨਾਲ ਕਮਾਇਆ ਪੈਸਾ ਖਰਚ ਕੇ ਆਪਣੀ ਕਬਰ ਆਪ ਹੀ ਪੁੱਟੀ ਜਾ ਰਹੀ ਹੈ। ਯਾਦ ਰੱਖਣਾ ਚਾਹੀਦਾ ਹੈ ਕਿ ਨਸ਼ਿਆਂ ਦੇ ਸੇਵਨ ਤੋਂ ਹੀ ਵਿਭਚਾਰ ਤੇ ਵੇਸਵਾ-ਗਮਨੀ ਦਾ ਜਨਮ ਹੁੰਦਾ ਹੈ ਜਿਹਨਾਂ ਨਾਲ ਕੌਮਾਂ ਤਬਾਹ ਹੋ ਜਾਂਦੀਆਂ ਹਨ ਤੇ ਆਪਣੀ ਹੋਂਦ ਖਤਮ ਕਰ ਬੈਠਦੀਆਂ ਹਨ। ਇਹ ਸਭ ਕੁਝ ਗਿਣੀ-ਮਿਥੀ ਸਾਜ਼ਸ਼ ਅਧੀਨ ਹੀ ਸਿੱਖ ਕੌਮ ਨੂੰ ਮੌਜੂਆਂ ਦੀ ਕੌਮ ਬਣਾਉਣ ਲਈ ਕੀਤਾ ਜਾ ਰਿਹਾ ਹੈ।

ਕੌਮਾਂ ਉਸ ਵਕਤ ਗ਼ੁਲਾਮ ਹੁੰਦੀਆਂ ਹਨ ਜਦੋਂ ਉਹਨਾਂ ਦੀ ਸੋਚ ਗ਼ੁਲਾਮ ਹੋ ਜਾਏ। ਅੱਜ ਆਜ਼ਾਦੀ ਦੇ ਨਾਮ ਥੱਲੇ ਸਿੱਖ-ਸੋਚ ਪੂਰੀ ਤਰ੍ਹਾਂ ਗ਼ੁਲਾਮ ਹੋ ਚੁੱਕੀ ਹੈ। ਰਾਜਸੀ ਸੋਚ ਤੇ ਧਾਰਮਿਕ ਸੋਚ ਵੀ ਅੱਜ ਆਜ਼ਾਦ ਨਹੀਂ ਰਹੀ। ਪਿਛਲੇ ਸਮੇਂ ਵਿਚ ਵਾਪਰੀਆਂ ਘਟਨਾਵਾਂ ਇਹ ਗੱਲ ਸਾਬਤ ਕਰਦੀਆਂ ਹਨ। ਸਿੱਖਾਂ ਦੇ ਕੇਂਦਰੀ ਅਸਥਾਨ ਵੀ ਪਰਾਈ ਸੋਚ ਦੇ ਅਧੀਨ ਹੋ ਗਏ ਹਨ । ਕਹਿਣ ਨੂੰ ਤਾਂ ਅਸੀਂ ਆਜ਼ਾਦ ਹਾਂ ਪਰ ਸੋਚ ਪੱਖੋਂ ਅਸੀਂ ਗ਼ੁਲਾਮ ਹੋ ਗਏ। ਸਾਡੀ ਰਾਜਸੀ ਸੋਚ ਦਾ ਤਾਂ ਦੀਵਾਲਾ ਹੀ ਨਿਕਲ ਗਿਆ ਜਾਪਦਾ ਹੈ। ਥੋੜ੍ਹੀਆਂ ਵੋਟਾਂ ਦੀ ਖ਼ਾਤਰ ਸਿੱਖ-ਸੋਚ ਨੂੰ ਬਹੁ-ਗਿਣਤੀ ਅੱਗੇ ਵੇਚ ਦਿੱਤਾ ਗਿਆ ਹੈ। ਇਸ ਹਾਲਤ ਨੂੰ ਵੇਖ ਕੇ ਸ: ਪ੍ਰੀਤਮ ਸਿੰਘ ਕਾਸਦ ਦੀਆਂ ਲਿਖੀਆਂ ਹੇਠਲੀਆਂ ਸਤਰਾਂ ਬਿਲਕੁਲ ਠੀਕ ਜਾਪਦੀਆਂ ਹਨ :

*ਤੇਰਿਆਂ ਸ਼ੇਰਾਂ ਦੇ ਪਰਛਾਵੇਂ ਤੋਂ ਵੀ ਡਰਦੇ ਸੀ ਜੋ,*
*ਅੱਜ ਉਹਨਾਂ ਦੇ ਦਰਾਂ ਤੇ ਸੂਰੇ ਤੇਰੇ ਕਰਦੇ ਸਲਾਮ।*
*ਜੇ ਕਰ ਸਲਾਮੀ ਤਕ ਹੀ ਰਹਿੰਦੀ ਬਾਤ, ਤਾਂ ਚਿੰਤਾ ਸੀ ਕੀ,*
*ਪਰ ਇਨ੍ਹਾਂ ਗ਼ੈਰਾਂ ਹਵਾਲੇ, ਪੰਥ ਦੀ ਕੀਤੀ ਲਗਾਮ।*
*ਲਗਾਮ ਵੀ ਜੇਕਰ ਸੀ ਦਿੱਤੀ ਤਾਂ ਵੀ ਨਹੀਂ ਸਾਂ ਫ਼ਿਕਰਮੰਦ,*
*ਪਰ ਇਹਨਾਂ ਤਾਂ ਪੰਥ ਨੂੰ ਘੋੜਾ ਸਮਝ ਕੀਤੈ ਨਿਲਾਮ।*
*ਤੂੰ ਉਮਰ ਸਾਰੀ ਗ਼ੁਲਾਮਾਂ ਨੂੰ ਰਹਿਉਂ ਕਰਦਾ ਅਜ਼ਾਦ,*
*ਇਹਨਾਂ ਤੇਰਾ ਅਜ਼ਾਦ ਪੰਥ ਚੌਧਰ ਲਈ ਕੀਤੈ ਗ਼ੁਲਾਮ।*

ਕਿਹੜਾ ਹਥਿਆਰ ਹੈ ਜੋ ਅੱਜ ਵੋਟਾਂ ਲੈਣ ਲਈ ਨਹੀਂ ਵਰਤਿਆ ਜਾ ਰਿਹਾ? ਚੋਣਾਂ ਭਾਵੇਂ ਰਾਜਸੀ ਹੋਣ, ਜਾਂ ਗੁਰਦੁਆਰਾ ਪ੍ਰਬੰਧ ਦੀਆਂ ਹੋਣ ਹਰ ਚੋਣ ਸਮੇਂ ਸ਼ਰਾਬਾਂ ਦੇ ਡਰੰਮ ਮੂਧੇ ਕੀਤੇ ਜਾਂਦੇ ਹਨ ਅਤੇ ਅਫ਼ੀਮ ਤੇ ਭੁੱਕੀ ਵੰਡ ਕੇ ਲੋਕਾਂ ਦੇ ਕਿਰਦਾਰ ਤੇ ਸਿੱਖ-ਸੋਚ ਦਾ ਜਲੂਸ ਕੱਢਿਆ ਜਾਂਦਾ ਹੈ। ਜਿਸ ਕੌਮ ਦੇ ਆਗੂ ਆਪ ਸ਼ਰਾਬੀ ਹੋਣ ਉਹ ਫਿਰ ਕੌਮ ਨੂੰ

ਅੰਮ੍ਰਿਤਧਾਰੀ ਕਿਵੇਂ ਬਣਾ ਸਕਦੇ ਹਨ? ਜਦੋਂ ਕੌਮੀ ਆਗੂ ਆਪਣੇ ਇਤਿਹਾਸਕ ਵਿਰਸੇ ਨੂੰ ਛੱਡ ਦੂਜਿਆਂ ਦੀ ਝੋਲੀ ਡਿੱਗ ਆਪਣਾ ਸਵੈਮਾਨ ਤਿਆਗ ਬੈਠਦੇ ਹਨ ਤਾਂ ਉਸ ਵਕਤ ਕੌਮਾਂ ਦਾ ਸਵੈਮਾਨ ਵੀ ਆਪ ਹੀ ਖਤਮ ਹੋ ਜਾਂਦਾ ਹੈ ਤੇ ਕੌਮਾਂ ਗ਼ੁਲਾਮ ਹੋ ਜਾਂਦੀਆਂ ਹਨ। ਆਪਣੇ ਮੂਲ ਨਾਲੋਂ ਟੁੱਟ ਕੇ ਦਰਖਤਾਂ ਦੇ ਪੱਤੇ ਵੀ ਸੁੱਕ ਜਾਂਦੇ ਹਨ ਤੇ ਪੈਰਾਂ ਹੇਠ ਰੁਲਦੇ ਹਨ ਜਾਂ ਫਿਰ ਭੱਠੀਆਂ ਵਿਚ ਬਾਲਣ ਦੇ ਰੂਪ ਵਿਚ ਸੜਦੇ ਹਨ। **ਜਦ ਕੌਮੀ ਆਗੂ ਆਪਣੇ ਮੂਲ ਗੁਰਬਾਣੀ ਤੇ ਰਹਿਤ ਨਾਲੋਂ ਟੁੱਟ ਕੇ ਆਪਣੀ ਸੋਚ ਨੂੰ ਬਹੁ-ਗਿਣਤੀ ਦੀ ਹਾਂ ਵਿਚ ਹਾਂ ਮਿਲਾਉਣ ਤੱਕ ਹੀ ਸੀਮਤ ਕਰ ਦੇਣ ਤਾਂ ਉਸ ਕੌਮ ਦੀਆਂ ਆਉਣ ਵਾਲੀਆਂ ਨਸਲਾਂ ਵੀ ਹਾਕਮ ਸ਼੍ਰੇਣੀ ਦਾ ਪਾਣੀ ਭਰਨ ਤੱਕ ਹੀ ਸੀਮਤ ਹੋ ਜਾਂਦੀਆਂ ਹਨ।** ਗ਼ੁਲਾਮ ਸੋਚ ਫਿਰ ਹੋਟਲਾਂ ਦੇ ਬਹਿਰੇ ਬਣਨ, ਕਾਰਾਂ-ਟਰੱਕਾਂ ਦੇ ਡਰਾਈਵਰ ਬਣਨ ਵਿਚ ਹੀ ਆਪਣਾ ਫ਼ਖ਼ਰ ਸਮਝਦੀ ਹੈ ਅਤੇ ਆਪਣੇ ਆਪ ਨੂੰ ਬਹੁ ਗਿਣਤੀ ਦੇ ਸਹਾਰੇ ਛੱਡ ਆਪਣਾ ਸਭ ਕੁਝ ਗਵਾ ਬੈਠਦੀ ਹੈ।

ਆਜ਼ਾਦ ਭਾਰਤ ਵਿਚ ਆਜ਼ਾਦੀ ਦਾ ਨਿੱਘ ਮਾਨਣ ਲਈ ਸੋਚ ਨੂੰ ਆਜ਼ਾਦ ਰੱਖਣਾ ਅਤਿ ਜ਼ਰੂਰੀ ਹੈ। ਯਾਦ ਰੱਖੋ ਕੌਮ ਦੇ ਵਾਰਸੋ! ਆਜ਼ਾਦੀ ਨਾਲ ਜਿਊਣਾ ਖ਼ਾਲਸੇ ਦਾ ਧਰਮ ਹੈ। ਆਪਣੀ ਸੋਚ ਨੂੰ ਗ਼ੁਲਾਮ ਬਣਾ ਦੇਣਾ ਪਸ਼ੂਆਂ ਦੀ ਬਿਰਤੀ ਹੈ, ਇਨਸਾਨ ਦੀ ਨਹੀਂ। ਜਿਵੇਂ ਪਸ਼ੂ ਨੂੰ ਆਪਣੇ ਮਾਲਕ ਦੇ ਟੁਕੜਿਆਂ ਤੇ ਨਿਰਭਰ ਹੋਣਾ ਪੈਂਦਾ ਹੈ ਇਸ ਤਰ੍ਹਾਂ ਹੀ ਆਪਣੀ ਸੋਚ ਨੂੰ ਤੇ ਸਿਧਾਂਤ ਨੂੰ ਤਿਆਗ ਕੇ ਦੂਜਿਆਂ ਦੀ ਸੋਚ ਗ੍ਰਹਿਣ ਕਰਨ ਵਾਲਿਆਂ ਨੂੰ ਕਾਇਰਤਾ, ਹੀਣਤਾ ਤੇ ਪਰ-ਅਧੀਨਤਾ ਵਾਲਾ ਜੀਵਨ ਜਿਊਣਾ ਪੈਂਦਾ ਹੈ।

ਅਸਲ ਵਿਚ ਕਿਸੇ ਦੇ ਦਰ 'ਤੇ ਨਾ ਰੁਲਣਾ, ਆਪਣੀ ਆਜ਼ਾਦ ਸੋਚ ਰੱਖਣਾ ਅਤੇ ਅਣਖ ਤੇ ਗ਼ੈਰਤ ਨਾਲ ਜਿਊਣਾ ਹੀ ਸਿੱਖੀ ਦਾ ਆਦਰਸ਼ ਹੈ। ਆਜ਼ਾਦ ਭਾਰਤ ਵਿਚ ਆਪਣੀ ਆਜ਼ਾਦ ਹਸਤੀ ਨੂੰ ਕਾਇਮ ਰੱਖਣਾ ਅੱਜ ਸਾਡੇ ਲਈ ਜ਼ਿੰਦਗੀ ਮੌਤ ਦਾ ਸੁਆਲ ਬਣ ਚੁੱਕਾ ਹੈ। ਆਪਣੀ ਆਜ਼ਾਦ ਸੋਚ ਨੂੰ ਕਾਇਮ ਰੱਖਣ ਦੀ ਸਫ਼ਲਤਾ ਵਿਚ ਹੀ ਕੌਮ ਦੀ ਬੇਹਤਰੀ ਹੈ ਅਤੇ ਚੜ੍ਹਦੀ ਕਲਾ ਹੈ। ਜੇਕਰ ਅਸੀਂ ਇਸ ਵਿਚ ਅੱਜ ਸਫ਼ਲ ਨਾ ਹੋਏ ਤਾਂ ਫਿਰ ਭਾਵੇਂ ਅਸੀਂ ਆਜ਼ਾਦ ਮੁਲਕ ਦੇ ਬਸ਼ਿੰਦੇ ਤਾਂ ਹੋਵਾਂਗੇ ਪਰ ਸੋਚ ਪੱਖੋਂ ਸਾਡੀ ਮਾਨਸਿਕ ਅਤੇ ਆਤਮਿਕ ਮੌਤ ਹੋਵੇਗੀ। ਜਿਥੇ ਅਨਮਤੀ ਸੋਚ ਸਿੱਖੀ ਨੂੰ ਤਬਾਹ ਕਰ ਦੇਣ ਲਈ ਯਤਨਸ਼ੀਲ ਹੈ ਤੇ ਹਰ ਹੀਲਾ-ਵਸੀਲਾ ਵਰਤ ਰਹੀ ਹੈ, ਉਥੇ ਸਾਨੂੰ ਆਪਣਾ ਪੂਰਾ ਤਾਣ ਅਤੇ ਬਲ ਸਿੱਖੀ ਨੂੰ ਖਤਮ ਹੋਣ ਤੋਂ ਬਚਾਉਣ ਲਈ ਲਾਉਣਾ ਸਮੇਂ ਦੀ ਮੁੱਖ ਲੋੜ ਹੈ। ਜੇ ਕੌਮ ਦੀ ਇੱਜ਼ਤ ਆਬਰੂ ਹੈ ਤਾਂ ਸਾਡੀ ਇੱਜ਼ਤ ਆਬਰੂ ਹੈ, ਜੇ ਕੌਮ ਦੀ ਪੱਤ ਹੈ ਤਾਂ ਉਸ ਵਿਚ ਹੀ ਸਾਡੀ ਪੱਤ ਹੈ, ਜੇਕਰ ਕੌਮ ਦੀ ਆਜ਼ਾਦ ਹਸਤੀ ਬਰਕਰਾਰ ਰਹਿੰਦੀ ਹੈ ਤਾਂ ਉਸ ਵਿਚ ਹੀ ਸਾਡੀ ਆਜ਼ਾਦ ਹਸਤੀ ਬਰਕਰਾਰ ਰਹਿ ਸਕਦੀ ਹੈ। ਆਉ ਆਪਣੀ ਤਕਦੀਰ ਦੇ ਆਪ ਮਾਲਕ ਬਣ ਕੇ ਆਪਣੀ ਖ਼ਾਲਸਈ ਆਨ-ਸ਼ਾਨ ਨੂੰ ਕਾਇਮ ਰੱਖੀਏ। ਇਸ ਵਿਚ ਹੀ ਸਾਡਾ ਭਲਾ ਹੈ, ਸਾਡੀ ਕੌਮ ਦਾ ਭਲਾ ਹੈ।



# ਧਰਮ ਤੋਂ ਕੋਰੀ ਰਾਜਨੀਤੀ

ਅੱਜ ਦੇ ਸਮੇਂ ਵਿਚ ਦੁਨੀਆਂ ਵਿਚ ਤੇ ਖ਼ਾਸ ਕਰਕੇ ਸਿੱਖਾਂ ਵਿਚ ਇਹ ਵਿਸ਼ਾ ਆਮ ਵਿਚਾਰਿਆ ਜਾਂਦਾ ਹੈ ਕਿ ਧਰਮ ਤੇ ਰਾਜਨੀਤੀ ਦਾ ਆਪਸੀ ਸੰਬੰਧ ਕੀ ਹੈ? ਇਸ ਸੰਬੰਧੀ ਕਈ ਤਰ੍ਹਾਂ ਦੇ ਵਿਚਾਰ ਪੜ੍ਹਨ ਤੇ ਸੁਣਨ ਨੂੰ ਮਿਲਦੇ ਹਨ। ਕੁਝ ਲੋਕਾਂ ਦਾ ਵਿਚਾਰ ਹੈ ਕਿ ਧਰਮ ਇਕ ਸੁੱਚੀ ਤੇ ਪਵਿੱਤਰ ਚੀਜ਼ ਹੈ ਅਤੇ ਰਾਜਨੀਤੀ ਕੂੜ ਤੇ ਗੰਦ ਹੈ। ਇਸ ਕਰਕੇ ਸੁੱਚੀ ਤੇ ਪਵਿੱਤਰ ਚੀਜ਼ ਦਾ ਗੰਦ ਨਾਲ ਅਤੇ ਸੱਚ ਦਾ ਕੂੜ ਨਾਲ ਕਿਵੇਂ ਸੁਮੇਲ ਹੋ ਸਕਦਾ ਹੈ? ਦੂਜੇ ਪਾਸੇ ਇਹ ਵਿਚਾਰ ਵੀ ਦਿੱਤੇ ਜਾ ਰਹੇ ਹਨ ਕਿ ਧਰਮ ਤੋਂ ਬਿਨਾਂ ਸਿਆਸਤ ਅਧੂਰੀ ਹੈ। ਧਰਮ ਸੱਚ ਹੈ ਤੇ ਇਹ ਸੱਚ ਦ੍ਰਿੜ੍ਹ ਕਰਨ ਤੇ ਸੱਚ ਤੇ ਪਹਿਰਾ ਦੇਣ ਦੀ ਵਕਾਲਤ ਕਰਦਾ ਹੈ। ਵਧੀਆ 'ਹਲੇਮੀ ਰਾਜ' ਦਾ ਛਤਰ ਕੇਵਲ ਤੇ ਕੇਵਲ ਉਥੇ ਹੀ ਝੁਲ ਸਕਦਾ ਹੈ, ਜਿਥੇ ਰਾਜ-ਪ੍ਰਬੰਧ ਦੀ ਨੀਂਹ ਸੱਚ, ਨਾਮ, ਧਰਮ ਉਤੇ ਹੋਵੇ ਤੇ ਜਿਥੇ ਸਿਆਸਤ ਧਰਮ ਦੇ ਪਹਿਰੇ ਹੇਠ ਵਰਤਦੀ ਹੋਵੇ।

ਉਪਰੋਕਤ ਦੋਹਾਂ ਵਿਚਾਰਾਂ ਦੀ ਰੋਸ਼ਨੀ ਵਿਚ ਇਹ ਵੇਖਣ ਦੀ ਲੋੜ ਹੈ ਕਿ ਧਰਮ ਦੇ ਅਰਥ ਕੀ ਹਨ ਤੇ ਸਿਆਸਤ ਕੀ ਹੈ? ਗੁਰਮਤਿ ਦੇ ਦ੍ਰਿਸ਼ਟੀਕੋਣ ਵਿਚ ਧਰਮ ਦੀ ਕੀ ਪਰਿਭਾਸ਼ਾ ਹੈ ਤੇ ਸਿਆਸਤ ਕਿਸ ਨੂੰ ਕਹਿੰਦੇ ਹਨ?

ਧਰਮ ਸ਼ਬਦ ਦੀ ਉਤਪਤੀ ਸੰਸਕ੍ਰਿਤ ਦੇ ਧ੍ਰੀ ਧਾਤੂ ਤੋਂ ਹੋਈ ਹੈ ਜਿਸਦੇ ਅਰਥ ਹਨ, ਧਾਰਨ ਕਰਨ ਵਾਲੀ ਉਹ ਵਸਤੂ ਜਿਸ ਦੇ ਆਸਰੇ ਇਹ ਸਾਰਾ ਸੰਸਾਰ ਕਾਇਮ ਹੈ। ਸੋ, ਸਾਰੀ ਦਿਸਦੀ ਤੇ ਅਣਦਿਸਦੀ ਦੁਨੀਆਂ ਧਰਮ ਦੇ ਆਸਰੇ ਕਾਇਮ ਹੈ। ਧਰਮ ਹੀ ਉਹ ਸੂਤਰ, ਜ਼ਬਤ ਜਾਂ ਮਰਯਾਦਾ ਹੈ ਜਿਸ ਨੇ ਸਾਰੀ ਸ੍ਰਿਸ਼ਟੀ ਨੂੰ ਟਿਕਾ ਕੇ ਰੱਖਿਆ ਹੋਇਆ ਹੈ। ਧਰਮ ਮਨੁੱਖਾਂ ਨੂੰ ਵੀ ਰੱਬੀ ਮਰਯਾਦਾ ਵਿਚ ਤੋਰਦਾ ਹੈ। ਗੁਰੂ ਅਰਜਨ ਦੇਵ ਜੀ ਦਾ ਕਥਨ ਹੈ :

**ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ ॥**
**ਤੁਮ ਤੇ ਹੋਇ ਸੁ ਆਗਿਆਕਾਰੀ ॥** *(੨੬੮)*

ਉਪਨਿਸ਼ਦਾਂ ਅਨੁਸਾਰ ਮਨ ਬਚਨ ਕਰਮ ਕਰਕੇ ਸਭ ਦਾ ਭਲਾ ਲੋਚਣਾ ਹੀ ਧਰਮ ਹੈ ਕੇਵਲ ਸੱਚ ਆਚਾਰ ਨੂੰ ਵੀ ਪਰਮ ਧਰਮ ਮੰਨਿਆ ਗਿਆ ਹੈ।

ਗੁਰਮਤਿ ਦੀ ਦ੍ਰਿਸ਼ਟੀ ਵਿਚ ਧਰਮ ਦੀ ਪਰਿਭਾਸ਼ਾ ਬੜੀ ਸਰਲ, ਸਪੱਸ਼ਟ ਤੇ ਸਾਰਥਕ ਹੈ। ਧਰਮ ਹੈ ਸੱਚ ਨੂੰ ਦ੍ਰਿੜ੍ਹ ਕਰਨਾ। ਸੱਚ ਲਈ ਮਰਨਾ, ਸੱਚ ਲਈ ਜੂਝਣਾ, ਝੂਠ ਨੂੰ ਨਿੰਦਣਾ, ਧੱਕੇ ਖ਼ਿਲਾਫ਼ ਆਪਣੀ ਆਵਾਜ਼ ਬੁਲੰਦ ਕਰਨੀ। ਇਹ ਧੱਕਾ ਭਾਵੇਂ ਅਮੀਰ

ਵਲੋਂ ਗ਼ਰੀਬ ਉਤੇ ਹੋ ਰਿਹਾ ਹੋਵੇ, ਇਕ ਜਾਤੀ ਵਲੋਂ ਦੂਜੀ ਜਾਤੀ ਤੇ ਹੋਵੇ ਅਤੇ ਭਾਵੇਂ ਧਰਮ ਦੇ ਠੇਕੇਦਾਰਾਂ ਵਲੋਂ ਹੋਵੇ।

ਗੁਰੂ ਨਾਨਕ ਦੇਵ ਜੀ ਦਾ ਕਥਨ ਹੈ :

**ਏਕੋ ਧਰਮੁ ਦ੍ਰਿੜੈ ਸਚੁ ਕੋਈ ॥**

**ਗੁਰਮਤਿ ਪੂਰਾ, ਜੁਗਿ ਜੁਗਿ ਸੋਈ ॥** *(੧੧੮੮)*

ਭਾਵ ਕਿ, ਜੇ ਕੋਈ ਪੂਰਨ ਤੌਰ 'ਤੇ ਸਚਾਈ ਨੂੰ ਹਿਰਦੇ ਵਿਚ ਵਸਾਵੇ, ਤਾਂ ਉਹ ਜਾਣ ਲਵੇਗਾ ਕਿ ਧਰਮ ਅਸਲ ਇਕੋ ਹੀ ਹੈ। ਗੁਰਮਤਿ ਦੁਆਰਾ ਇਹ ਸਮਝ ਆਉਂਦੀ ਹੈ ਕਿ ਪੂਰਾ ਪ੍ਰਭੂ ਹਰ ਜੁਗ ਵਿਚ ਹਰ ਥਾਂ ਇਕ ਸਮਾਨ ਵਰਤਦਾ ਹੈ ਅਤੇ ਇਸ ਕਰਕੇ ਉਸਦਾ ਇਕੋ ਇਕ ਸੱਚ ਭਾਵ ਨਾਮ ਧਰਮ ਵੀ ਹਰ ਥਾਂ ਮੌਜੂਦ ਹੈ।

ਗੁਰੂ ਅਰਜਨ ਦੇਵ ਜੀ ਪਾਤਸ਼ਾਹ ਨੇ ਤਾਂ ਇਹ ਗੱਲ ਕਹਿ ਕੇ ਧਰਮ ਨੂੰ ਹੋਰ ਉੱਚਾ ਦਰਜਾ ਦਿੱਤਾ ਕਿ ਪ੍ਰਭੂ ਦਾ ਨਾਮ ਜਪਣਾ ਤੇ ਸ੍ਰੇਸ਼ਟ ਕੰਮ ਕਰਨੇ ਜਿਸ ਨਾਲ ਆਚਰਣ ਦੀ ਉਸਾਰੀ ਹੋ ਜਾਏ, ਹੀ ਸਭ ਤੋਂ ਉੱਤਮ ਧਰਮ ਹੈ :

**ਸਰਬ ਧਰਮ ਮਹਿ ਸ੍ਰੇਸਟ ਧਰਮੁ ॥**

**ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥** *(ਸੁਖਮਨੀ)*

ਉਪਰ ਲਿਖੇ ਵਿਚਾਰਾਂ ਤੋਂ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਜਿਵੇਂ ਅਕਾਲ ਪੁਰਖ ਵਾਹਿਗੁਰੂ ਇਕ ਹੈ ਤੇ ਕਦੇ ਨਾ ਖ਼ਤਮ ਹੋਣ ਵਾਲੀ ਹਸਤੀ ਹੈ ਬਿਲਕੁਲ ਇਸ ਤਰ੍ਹਾਂ ਹੀ ਧਰਮ ਵੀ ਸੱਚ ਅਤੇ ਸਦਾ ਕਾਇਮ ਰਹਿਣ ਵਾਲਾ ਨਿਯਮ ਹੈ ਅਤੇ ਦੁਨੀਆਂਦਾਰਾਂ ਦੇ ਸ੍ਰੇਸ਼ਟ ਤੇ ਸੁੱਚੇ ਜੀਵਨ ਦਾ ਆਧਾਰ ਹੈ।

ਆਉ ਹੁਣ ਥੋੜ੍ਹਾ ਜਿਹਾ ਵਿਚਾਰ ਕਰੀਏ ਕਿ ਸਿਆਸਤ ਕੀ ਹੈ? ਆਮ ਤੌਰ 'ਤੇ ਸਿਆਸਤ ਰਾਜ–ਕਾਜ ਚਲਾਉਣ ਨੂੰ ਕਿਹਾ ਜਾਂਦਾ ਹੈ। ਪਰਜਾ ਦੀਆਂ ਸਰੀਰਕ ਤੇ ਆਮ ਜੀਵਨ ਦੀਆਂ ਲੋੜਾਂ ਭਾਵ ਰੋਟੀ, ਕੱਪੜਾ ਤੇ ਮਕਾਨ ਸਮੇਤ ਹੋਰ ਸਰੀਰਕ ਸੁਖਾਂ ਦੇ ਸਾਧਨ ਮੁਹੱਈਆ ਕਰਵਾਉਣੇ ਰਾਜਨੀਤੀ ਦਾ ਕੰਮ ਹੈ। ਰਾਜਨੀਤੀ ਜਾਂ ਰਾਜ ਕਿਹੋ ਜਿਹਾ ਹੋਵੇ ਅਤੇ ਫਿਰ ਮਾੜੇ ਰਾਜ ਪ੍ਰਬੰਧ ਦੇ ਖ਼ਿਲਾਫ਼ ਆਵਾਜ਼ ਉਠਾਉਣੀ ਤਾਂ ਕਿ ਚੰਗਾ ਰਾਜ ਲਿਆਂਦਾ ਜਾ ਸਕੇ। ਰਾਜ ਸੱਤਾ ਵਲੋਂ ਹੋ ਰਹੀਆਂ ਵਧੀਕੀਆਂ ਤੋਂ ਬਚਣਾ, ਲੋਕਾਂ ਨੂੰ ਬਚਣ ਲਈ ਪ੍ਰੇਰਨਾ, ਧੱਕੇ ਦੇ ਖਿਲਾਫ਼ ਆਵਾਜ਼ ਬੁਲੰਦ ਕਰਨੀ, ਸੱਚ ਲਈ ਬੋਲਣਾ ਤੇ ਸੱਚੀ ਗੱਲ ਕਹਿੰਦਿਆਂ ਕਦੇ ਪਿੱਛੇ ਨਾ ਹਟਣਾ ਰਾਜਨੀਤਿਕ ਸੰਘਰਸ਼ ਦਾ ਮੁੱਖ ਉਦੇਸ਼ ਹੈ।

ਸਿੱਖ ਧਰਮ ਵਿਚ ਲੋਕਾਂ ਨੂੰ 'ਹਲੇਮੀ ਰਾਜ' ਦਾ ਅਨੰਦ ਦਿਵਾਉਣ ਲਈ ਗੁਰੂ ਸਾਹਿਬਾਨ ਨੇ ਆਦਰਸ਼ਕ ਰਾਜਿਆਂ ਦੇ ਗੁਣ ਦੱਸਣ ਦੀ ਕ੍ਰਿਪਾਲਤਾ ਵੀ ਕੀਤੀ ਹੈ। ਸਿੱਖ

ਵਿਚਾਰਧਾਰਾ ਅਨੁਸਾਰ ਰਾਜਿਆਂ ਨੂੰ ਪਰਜਾ ਦੇ ਸੱਚੇ ਸੇਵਕ ਬਣਨ ਲਈ ਪ੍ਰੇਰਣਾ ਦਿੱਤੀ ਗਈ ਹੈ। ਧਰਮੀ ਰਾਜੇ ਦੀ ਪਰਜਾ ਵੀ ਅਵੱਸ਼ ਧਰਮੀ ਹੋਵੇਗੀ। ਜੇਕਰ ਰਾਜ ਸੱਤਾ ਦੇ ਮਾਲਕ ਇਮਾਨਦਾਰ, ਉੱਚੇ-ਸੁੱਚੇ ਕਿਰਦਾਰ ਅਤੇ ਉੱਚੇ ਗੁਣਾਂ ਦੇ ਮਾਲਕ ਹੋਣਗੇ ਤਾਂ ਉਸ ਦੇਸ਼ ਵਿਚ ਵੀ ਖ਼ੁਸ਼ਹਾਲੀ ਤੇ ਆਮ ਜਨਤਾ ਦਾ ਜੀਵਨ ਪੱਧਰ ਵੀ ਉੱਚਾ ਹੋਵੇਗਾ। ਚੰਗਾ ਰਾਜ ਪ੍ਰਬੰਧ ਕਿਹੋ ਜਿਹਾ ਹੋਵੇ ਤੇ ਉਸ ਰਾਜ ਪ੍ਰਬੰਧ ਨੂੰ ਚਲਾਉਣ ਵਾਲੇ ਕਿਹੋ ਜਿਹੇ ਹੋਣ, ਇਸ ਸੰਬੰਧੀ ਕੁਝ ਵਿਚਾਰ ਗੁਰਬਾਣੀ ਵਿਚ ਇਸ ਤਰ੍ਹਾਂ ਦਿੱਤੇ ਹਨ। ਗੁਰਬਾਣੀ ਅਨੁਸਾਰ ਤਖ਼ਤ ਉਤੇ ਉਹੀ ਰਾਜਾ ਬੈਠਦਾ ਹੈ ਤੇ ਟਿਕਦਾ ਹੈ ਜੋ ਉਸ ਦੇ ਯੋਗ ਹੁੰਦਾ ਹੈ। ਜਿਸ ਨੇ ਕਾਮ, ਕ੍ਰੋਧ, ਲੋਭ, ਮੋਹ ਤੇ ਅਹੰਕਾਰ—ਪੰਜ ਵਿਕਾਰ ਮਾਰ ਮੁਕਾਏ ਹਨ ਭਾਵ:

**ਤਖਤਿ ਬਹੈ ਤਖਤੈ ਕੀ ਲਾਇਕ ॥**
**ਪੰਚ ਸਮਾਏ ਗੁਰਮਤਿ ਪਾਇਕ ॥** *(੧੦੩੯)*

ਗੁਰੂ ਨਾਨਕ ਦੇਵ ਜੀ ਨੇ ਸੱਚੇ ਰਾਜੇ ਦੇ ਗੁਣ ਸਤ, ਸੰਤੋਖ, ਦਇਆ, ਧਰਮ ਤੇ ਧੀਰਜ ਹੋਣੇ ਦੱਸੇ ਹਨ ਤੇ ਹੁਕਮ ਕੀਤਾ ਹੈ ਕਿ ਰਾਜਾ ਗੁਣਾਂ ਕਰਕੇ ਤਖ਼ਤ ਉਤੇ ਟਿਕਦਾ ਹੈ ਤੇ ਅਸਲੀ ਤੇ ਸੱਚਾ ਰਾਜਾ ਤਾਂ ਹੀ ਕਹਿਲਾ ਸਕਦਾ ਹੈ ਜੇਕਰ ਉਹ ਗੁਣਾਂ ਦਾ ਧਾਰਨੀ ਹੋਵੇ। ਗੁਰੂ ਨਾਨਕ ਦੇਵ ਜੀ ਦਾ ਕਥਨ ਹੈ:

**ਰਾਜਾ ਤਖਤਿ ਟਿਕੈ ਗੁਣੀ ਭੈ ਪੰਚਾਇਣ ਰਤੁ ॥** *(੯੯੨)*

ਇਸ ਤਰ੍ਹਾਂ ਪਰਜਾ ਦੀਆਂ ਲੋੜਾਂ ਪੂਰੀਆਂ ਕਰਨੀਆਂ ਤੇ ਉਹਨਾਂ ਲਈ ਰੋਜ਼ਗਾਰ ਦੇ ਸਾਧਨ ਪੈਦਾ ਕਰਨੇ, ਆਮ ਮਨੁੱਖ ਦੇ ਮੁੱਢਲੇ ਹੱਕਾਂ ਦੀ ਰਾਖੀ ਕਰਨੀ, ਪਰਜਾ ਨੂੰ ਦੁਸ਼ਮਣ ਦੇ ਹਮਲਿਆਂ ਤੋਂ ਸੁਰੱਖਿਅਤ ਰੱਖਣਾ, ਪਰਜਾ ਦੀ ਜੀਵਨ- ਉਸਾਰੀ ਵਿਚ ਮਦਦਗਾਰ ਹੋਣਾ, ਗੁਰਮਤਿ ਦੀ ਰਾਜਨੀਤੀ ਹੈ। ਗੁਰੂ ਅਰਜਨ ਦੇਵ ਜੀ ਐਸੇ ਰਾਜ ਨੂੰ 'ਹਲੇਮੀ ਰਾਜ' ਦਾ ਨਾਮ ਦਿੰਦੇ ਹਨ ਤੇ ਸਮਝਾਂਦੇ ਹਨ ਕਿ ਇਸ ਤਰ੍ਹਾਂ ਦੇ 'ਹਲੇਮੀ ਰਾਜ' ਦਾ ਛਤ੍ਰ ਕੇਵਲ ਉਥੇ ਹੀ ਝੁੱਲ ਸਕਦਾ ਹੈ ਜਿਥੇ ਰਾਜ ਪ੍ਰਬੰਧ ਦੀ ਨੀਂਹ ਸੱਚ, ਨਾਮ-ਧਰਮ ਉਤੇ ਟਿਕੀ ਹੋਵੇ, ਜਿਥੇ ਮੀਰੀ, ਪੀਰੀ ਦੇ ਪਹਿਰੇ ਹੇਠ ਵਰਤਦੀ ਹੋਵੇ। ਖ਼ਿਆਲ ਰੱਖਣ ਵਾਲੀ ਗੱਲ ਤਾਂ ਇਹ ਹੈ ਕਿ ਜਿਥੇ ਮਜ਼੍ਹਬ ਦੇ ਨਾਂ 'ਤੇ ਫਿਰਕਿਆਂ ਦੇ ਖ਼ੂਨ ਡੁਲ੍ਹਦੇ ਹੋਣ, ਜਿਊਂਦੇ ਮਨੁੱਖਾਂ ਨੂੰ ਤੇਲ ਪਾ ਕੇ ਸਾੜਿਆ ਜਾਵੇ, ਸੜਕਾਂ ਤੇ ਗਲੀਆਂ ਵਿਚ ਅਣਮਨੁੱਖੀ ਦਰਿੰਦੇ ਲੋਕਾਂ ਦੀ ਇੱਜ਼ਤ ਤੇ ਆਬਰੂ ਨੂੰ ਲੁੱਟਦੇ ਹੋਣ, ਹਰ ਕੋਈ ਨਫਰਤ ਦੀ ਅੱਗ ਵਿਚ ਸੜ ਰਿਹਾ ਹੋਵੇ ਤੇ ਹਰ ਪਾਸੇ ਅੰਧਕਾਰ ਪਸਰਿਆ ਹੋਵੇ, ਜਿੱਥੇ ਰਾਜੇ ਘੱਟਗਿਣਤੀ ਦੇ ਕਤਲੇਆਮ ਨੂੰ ਠੀਕ ਠਹਿਰਾਉਣ ਲਈ ਇਹ ਕਹਿਣ ਕਿ ਜਦੋਂ ਕੋਈ ਵੱਡਾ ਦਰਖ਼ਤ ਡਿੱਗਦਾ ਹੈ ਤਾਂ ਧਰਤੀ ਕੰਬਦੀ ਹੈ ਤਾਂ ਫਿਰ ਸਮਝ ਲੈਣਾ ਚਾਹੀਦਾ ਹੈ ਕਿ ਅਜਿਹੇ ਰਾਜ ਵਿਚ ਨਾ ਰਾਜਾ ਸੁਖੀ ਹੁੰਦਾ ਹੈ ਤੇ ਨਾ ਹੀ ਪਰਜਾ ਆਰਾਮ ਨਾਲ ਰਹਿ ਸਕਦੀ ਹੈ, ਅਜਿਹੇ ਰਾਜ- ਪ੍ਰਬੰਧ ਨੂੰ ਗੁਰਮਤਿ ਨੇ ਪ੍ਰਵਾਨ ਨਹੀਂ ਕੀਤਾ। ਭਗਤ ਕਬੀਰ ਜੀ ਨੇ ਬੜੀ ਸਖ਼ਤ ਹਦਾਇਤ ਕੀਤੀ ਹੈ ਕਿ:

**ਅੰਧਕਾਰ ਸੁਖਿ ਕਬਹਿ ਨ ਸੋਈ ਹੈ ॥**
**ਰਾਜਾ, ਰੰਕੁ ਦੋਊ ਮਿਲਿ ਰੋਈ ਹੈ ॥** (੩੨੫)

ਹੁਣ ਇਹ ਗੱਲ ਸਾਫ਼ ਹੋ ਗਈ ਕਿ ਧਰਮ ਹੈ ਸੱਚ, ਸੱਚ ਦ੍ਰਿੜ੍ਹ ਕਰਨਾ ਤੇ ਸੱਚ ਨੂੰ ਪਰਚਾਰਨਾ। ਸਿਆਸਤ ਹੈ ਝੂਠ ਤੇ ਬੇਇਨਸਾਫ਼ੀ ਦੂਰ ਕਰਕੇ ਸੱਚ ਲਿਆਉਣਾ ਤੇ ਧੱਕੇ ਖਿਲਾਫ਼ ਅੰਦੋਲਨ ਕਰਨਾ। ਧਰਮ ਦਾ ਉਦੇਸ਼ ਹੈ ਆਪਸੀ ਸਾਂਝ ਤੇ ਪਿਆਰ ਪੈਦਾ ਕਰਨਾ ਤੇ ਸਿਆਸਤ ਦਾ ਉਦੇਸ਼ ਹੈ ਚੰਗੇ ਖ਼ਿਆਲਾਂ ਵਾਲੇ ਲੋਕ ਪੈਦਾ ਕਰਨੇ। ਤੱਤ ਦੀ ਗੱਲ ਤਾਂ ਇਹ ਹੈ ਕਿ ਧਰਮ ਤੇ ਸਿਆਸਤ ਦੋਨਾਂ ਦਾ ਆਪਸੀ ਮੇਲ ਹੈ, ਵਿਰੋਧ ਨਹੀਂ ਤੇ ਇਹ ਵੱਖ ਨਹੀਂ ਕੀਤੇ ਜਾ ਸਕਦੇ।

ਗੁਰਮਤਿ ਵਿਚਾਰਧਾਰਾ ਨੇ ਇਹ ਗੱਲ ਸਪੱਸ਼ਟ ਮੰਨੀ ਹੈ ਕਿ ਧਰਮ ਤੇ ਸਿਆਸਤ ਨੂੰ ਨਿਖੇੜਿਆ ਨਹੀਂ ਜਾ ਸਕਦਾ ਪਰ ਗੁਰਮਤਿ ਦੀ ਸਿਆਸਤ ਉੱਚੀਆਂ ਮਨੁੱਖੀ ਕਦਰਾਂ-ਕੀਮਤਾਂ ਉਤੇ ਵਿਸ਼ਵਾਸ ਰੱਖਦੀ ਹੈ ਨਾ ਕਿ ਝੂਠੇ ਤੇ ਆਤਮ-ਹੀਣਤਾ ਦੀਆਂ ਗੱਲਾਂ ਕਰਨ ਵਾਲੇ ਮਨੁੱਖਾਂ 'ਤੇ। ਯਾਦ ਰੱਖਣ ਵਾਲੀ ਗੱਲ ਇਹ ਹੈ ਕਿ ਗੁਰੂ ਸਾਹਿਬਾਨ ਵਲੋਂ ਪ੍ਰਚਾਰਿਆ ਧਰਮ ਦਾ ਆਧਾਰ ਹਿਰਦੈ ਵਿਚੋਂ ਕਮਾਇਆ ਸੱਚ ਹੈ ਨਾ ਕਿ ਕੇਵਲ ਦਿਮਾਗ਼ੀ ਕਲਪਨਾ। '**ਪਰ ਕਾ ਬੁਰਾ ਨ ਰਾਖਹੁ ਚੀਤ**' ਦੇ ਵਿਚਾਰ ਅਨੁਸਾਰ ਦੂਸਰਿਆਂ ਦੀ ਸੇਵਾ ਕਰਨ ਵਿਚੋਂ ਹੀ ਸੁਖ ਮਾਣਿਆ ਜਾ ਸਕਦਾ ਹੈ ਜਿਸਨੇ '**ਵਿਚਿ ਦੁਨੀਆ ਸੇਵ ਕਮਾਈਐ**' ਦਾ ਗੁਰ ਨਹੀਂ ਸਿਖਿਆ ਉਹ ਫਿਰ ਸੁਖ ਮਾਣਨ ਦਾ ਹੱਕ ਵੀ ਨਹੀਂ ਰੱਖਦਾ। ਗੁਰੂ ਦਾ ਸਿੱਖ ਸੰਤ ਵੀ ਹੈ ਤੇ ਸਿਪਾਹੀ ਵੀ ਹੈ ਅਤੇ ਗੁਰੂ ਸਾਹਿਬਾਨ ਵਲੋਂ ਬਖ਼ਸ਼ਿਸ਼ ਮੀਰੀ ਤੇ ਪੀਰੀ ਦੇ ਸਿਧਾਂਤ ਦਾ ਵਾਰਿਸ ਵੀ ਹੈ। ਇਸਨੂੰ ਗੁਰੂ ਸਾਹਿਬਾਨ ਨੇ 'ਦੇਗ ਤੇਗ ਫ਼ਤਹਿ' ਦਾ ਮਾਰਗ ਦੱਸਿਆ ਹੈ ਜਿਸ ਵਿਚ ਸਿੱਖ ਦੀ ਤੇਗ ਉਸਦੀ ਦੇਗ ਦੀ ਰਾਖੀ ਲਈ ਹੈ। ਗੁਰੂ ਸਾਹਿਬਾਨ ਵਲੋਂ ਬਖਸ਼ਿਆ ਪੀਰੀ ਤੇ ਮੀਰੀ ਦਾ ਫਲਸਫ਼ਾ ਕਿਸੇ ਜਾਤ, ਕੁਲ, ਨਸਲ ਜਾਂ ਕਿਸੇ ਖਾਸ ਫਿਰਕੇ ਤੇ ਆਧਾਰਿਤ ਨਹੀਂ, ਇਹ ਤਾਂ '**ਸਰਬੱਤ ਦਾ ਭਲਾ**' ਮੰਗਣ ਦੀ ਖਾਹਿਸ਼ ਰੱਖਣ ਵਾਲੇ '**ਸਭੇ ਸਾਝੀਵਾਲ ਸਦਾਇਨਿ**' ਦੇ ਸਿਧਾਂਤ ਉਤੇ ਖੜ੍ਹਾ ਹੈ। ਰਾਮਕਲੀ ਕੀ ਵਾਰ ਵਿਚ ਬਲਵੰਡ ਜੀ ਬਹੁਤ ਭਾਵਪੂਰਤ ਗੱਲ ਸਮਝਾਂਦੇ ਹਨ ਕਿ ਗੁਰੂ ਨਾਨਕ ਦੇਵ ਜੀ ਨੇ ਗੁਰਮਤਿ ਦਾ, ਧਰਮ ਦਾ, ਰਾਜ ਚਲਾਇਆ ਅਤੇ ਇਸ ਰਾਜ ਦਾ ਸੱਚ ਰੂਪੀ ਕਿਲ੍ਹਾ ਵੱਡੇ ਤਾਣ ਵਾਲੀ (ਮਜ਼ਬੂਤ) ਨੀਂਹ ਉਤੇ ਉਸਾਰਿਆ। ਇਸ ਤੋਂ ਇਹ ਗੱਲ ਸਾਫ਼ ਹੋ ਜਾਂਦੀ ਹੈ ਕਿ ਧਰਮ ਨੂੰ ਰਾਜਨੀਤੀ ਤੋਂ ਕਿਸੇ ਤਰ੍ਹਾਂ ਵੀ ਨਿਖੇੜਿਆ ਨਹੀਂ ਜਾ ਸਕਦਾ। ਮਨੁੱਖ ਦਾ ਜੀਵਨ ਸਰੀਰ ਤੇ ਜੀਵ-ਆਤਮਾ ਦੀ ਸਾਂਝ ਹੈ। ਜਦੋਂ ਇਹ ਸਾਂਝ ਟੁੱਟ ਜਾਂਦੀ ਹੈ, ਜੀਵ ਆਤਮਾ ਸਰੀਰ ਵਿਚੋਂ ਨਿਕਲ ਜਾਂਦੀ ਹੈ ਤਾਂ ਮਨੁੱਖ ਫਿਰ ਇਕ ਲਾਸ਼ ਬਣ ਜਾਂਦਾ ਹੈ। ਜੀਵਨ ਦੋਹਾਂ ਦੀ ਸਾਂਝ ਹੈ। ਜਿਵੇਂ ਜੀਵਨ ਲਈ ਸਰੀਰ ਤੇ ਜੀਵ-ਆਤਮਾ ਦਾ ਇਕੱਠੇ ਰਹਿਣਾ ਜ਼ਰੂਰੀ ਹੈ ਤਿਵੇਂ ਹੀ ਧਰਮ ਤੇ ਰਾਜਨੀਤੀ ਦਾ ਇਕੱਠਾ ਰਹਿਣਾ ਜ਼ਰੂਰੀ ਹੈ ਕਿਉਂਕਿ ਦੋਹਾਂ ਨੇ ਮਿਲ ਕੇ ਜੀਵਨ ਸੰਗਰਾਮ 'ਤੇ ਫ਼ਤਹਿ ਪਾਉਣੀ ਹੈ। **ਜਿਵੇਂ ਜੀਵ-ਆਤਮਾ ਤੋਂ ਬਿਨਾਂ ਸਰੀਰ ਮੁਰਦਾ**

**ਲਾਸ਼ ਹੈ, ਤਿਵੇਂ ਹੀ ਧਰਮ ਤੋਂ ਸੱਖਣੀ ਰਾਜਨੀਤੀ ਮੁਰਦਾ ਲਾਸ਼ ਹੈ।** ਉਸ ਵਿਚ ਜ਼ੁਲਮ, ਬੇਇਨਸਾਫ਼ੀ, ਰਿਸ਼ਵਤਖੋਰੀ ਆਦਿ ਦੀ ਬਦਬੂ ਫੈਲ ਜਾਂਦੀ ਹੈ। ਲੋਕ ਦੁਖੀ ਹੁੰਦੇ ਹਨ। ਇਸ ਲਈ ਧਰਮ ਤੇ ਰਾਜਨੀਤੀ ਦਾ ਇਕੱਠੇ ਰਹਿਣਾ ਬਹੁਤ ਜ਼ਰੂਰੀ ਹੈ।

ਹੁਣ ਅਗਲਾ ਸਵਾਲ ਇਹ ਪੈਦਾ ਹੁੰਦਾ ਹੈ ਕਿ ਧਰਮ ਨੂੰ ਰਾਜਨੀਤੀ ਤੋਂ ਵੱਖ ਕੀਤਾ ਜਾ ਸਕਦਾ ਹੈ ਜਾਂ ਨਹੀਂ? ਤਾਂ ਇਸ ਦਾ ਗੁਰਮਤਿ ਦੀ ਰੋਸ਼ਨੀ ਵਿਚ ਸਪੱਸ਼ਟ ਉੱਤਰ ਨਾਂਹ ਵਿਚ ਹੀ ਹੋਵੇਗਾ। **ਇਹ ਗੱਲ ਸਮਝ ਲੈਣੀ ਜ਼ਰੂਰੀ ਹੈ ਕਿ ਧਰਮ ਨੂੰ ਰਾਜਨੀਤੀ ਤਾਂ ਕੀ ਜੀਵਨ ਦੇ ਕਿਸੇ ਵੀ ਹਿੱਸੇ ਤੋਂ ਵੱਖ ਨਹੀਂ ਕੀਤਾ ਜਾ ਸਕਦਾ।** ਜਦ ਧਰਮ, ਰਾਜਨੀਤੀ ਤੋਂ ਵੱਖ ਹੋ ਜਾਂਦਾ ਹੈ ਤਾਂ ਫਿਰ ਸੰਸਾਰ ਵਿਚ ਹਾਹਾਕਾਰ ਮਚਦੀ ਹੈ ਤੇ ਜੀਵਨ ਰਸਾਤਲ ਨੂੰ ਜਾ ਛੂੰਹਦਾ ਹੈ।

ਜਿਸ ਰਾਜਨੀਤੀ ਵਿਚੋਂ ਧਰਮ ਖੰਭ ਲਾ ਕੇ ਉੱਡ ਜਾਵੇ ਉਥੇ ਕੂੜ, ਕੁਸੱਤ, ਈਰਖਾ, ਦਵੈਖ ਤੇ ਹੋਰ ਜ਼ੁਲਮਾਂ ਦੀ ਪ੍ਰਧਾਨਤਾ ਹੁੰਦੀ ਹੈ। ਐਸੀ ਦੁਰਦਸ਼ਾ ਨੂੰ ਗੁਰੂ ਬਾਬਾ ਜੀ ਨੇ ਇਸ ਤਰ੍ਹਾਂ ਬਿਆਨ ਕੀਤਾ ਹੈ :

**ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ॥**
**ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ॥**
**ਹਉ ਭਾਲਿ ਵਿਕੁੰਨੀ ਹੋਈ ॥ ਆਧੇਰੈ ਰਾਹੁ ਨ ਕੋਈ ॥**
**ਵਿਚਿ ਹਉਮੈ ਕਰਿ ਦੁਖੁ ਰੋਈ ॥**
**ਕਹੁ ਨਾਨਕ ਕਿਨਿ ਬਿਧਿ ਗਤਿ ਹੋਈ ॥ ੧ ॥** *(੧੪੫)*

ਸੋ ਸਪੱਸ਼ਟ ਹੈ ਕਿ ਜੇ ਧਰਮ ਤੋਂ ਸਿਆਸਤ ਵੱਖ ਕਰ ਦਿੱਤੀ ਜਾਵੇ ਤਾਂ ਫਿਰ ਰਾਜਨੀਤੀ ਚੰਗੇਜ਼ ਖ਼ਾਨ ਦੇ ਰਾਜ ਵਰਗੀ ਹੀ ਹੋ ਜਾਵੇਗੀ, ਜਿਥੇ ਸਿਰਫ਼ ਮਲਕ ਭਾਗੋਆਂ ਦਾ ਹੀ ਬੋਲਬਾਲਾ ਹੋਵੇਗਾ ਤੇ ਭਾਈ ਲਾਲੋ ਵਰਗਿਆਂ ਨੂੰ ਠੋਹਕਰਾਂ ਤੇ ਠੁੱਡੇ ਮਾਰ ਨੁੱਕਰੇ ਹੀ ਲਾਇਆ ਜਾਵੇਗਾ ਤੇ ਲਾਇਆ ਜਾਂਦਾ ਰਿਹਾ ਹੈ। ਧਰਮ ਦਾ ਆਧਾਰ ਦਇਆ ਹੈ ਤੇ ਇਸ ਵਿਚੋਂ ਸੰਤੋਖ ਦਾ ਜਨਮ ਹੁੰਦਾ ਹੈ ਜਦਕਿ ਧਰਮ ਤੋਂ ਸੱਖਣੀ ਰਾਜ ਸੱਤਾ ਵਿਚੋਂ ਅਸੰਤੋਖ, ਹਉਮੈ ਤੇ ਸਵਾਰਥ ਦੀ ਉਪਜ ਹੁੰਦੀ ਹੈ। ਇਸ ਲਈ ਸੰਸਾਰ ਨੂੰ ਜੇਕਰ 'ਬੇਗਮਪੁਰਾ' ਬਣਾਉਣਾ ਹੈ ਤਾਂ ਫਿਰ ਨਿਸਚੇ ਹੀ ਸਿਆਸਤਦਾਨ ਤਾਂ ਧਰਮੀ ਹੀ ਹੋਣੇ ਚਾਹੀਦੇ ਹਨ ਕਿਉਂਕਿ ਧਰਮੀ ਮਨੁੱਖ ਹੀ ਬੇਇਨਸਾਫ਼ੀ ਤੇ ਲੁੱਟ-ਖਸੁੱਟ ਵਿਰੁੱਧ ਆਵਾਜ਼ ਬੁਲੰਦ ਕਰ ਸਕਦਾ ਹੈ। ਇਤਿਹਾਸ ਦਸਦਾ ਹੈ ਕਿ ਜਦੋਂ ਸੰਸਾਰ ਵਿਚੋਂ ਧਰਮ ਖੰਭ ਲਾ ਕੇ ਉਡ ਗਿਆ ਸੀ ਤਾਂ ਉਸ ਵਕਤ ਦਰਵੇਸ਼ ਸਤਿਗੁਰੂ ਬਾਬਾ ਨਾਨਕ ਜੀ ਨੇ ਜਿਥੇ ਕਰਮਕਾਂਡੀ ਧਾਰਮਿਕ ਆਗੂਆਂ ਨੂੰ ਖਰੀਆਂ-ਖਰੀਆਂ ਸੁਣਾਈਆਂ ਉਥੇ ਬਾਬਰ ਜਿਹੇ ਜਰਵਾਣੇ ਨੂੰ ਵੀ 'ਸਚ ਕੀ ਬਾਣੀ' ਕਹਿ ਕੇ ਉਸ ਦੀ ਅੰਤਰ ਆਤਮਾ ਨੂੰ ਟੁੰਬ ਦਿੱਤਾ ਸੀ। ਸੋ ਇਹ ਗੱਲ ਨਿਸਚੇ ਨਾਲ ਕਹੀ ਜਾ ਸਕਦੀ ਹੈ ਕਿ ਧਰਮ ਮਨੁੱਖੀ ਵਿਕਾਸ ਦਾ ਧੁਰਾ ਹੈ। ਧਰਮ ਜਿਥੇ ਸਰਬੱਤ ਦਾ ਭਲਾ ਕਰਦਾ ਹੈ ਉਥੇ ਬੁਰਾਈ ਦਾ ਟਾਕਰਾ ਵੀ ਕਰਦਾ ਹੈ। ਸਤਿਗੁਰਾਂ ਵਲੋਂ ਬਖ਼ਸ਼ੀ ਮੀਰੀ, ਧੁਰੋਂ ਬਖਸ਼ੀ ਪੀਰੀ ਦੀ ਦੇਣ ਹੈ। ਇਹ ਮੀਰੀ ਕੁਝ ਲੈਣ ਲਈ ਨਹੀਂ ਸਗੋਂ ਕੁਝ ਕੁਰਬਾਨ ਕਰਨ

ਲਈ ਹੈ। ਇਹ ਮੀਰੀ ਜਨਤਾ ਦੀ ਪਤਿ, ਇੱਜ਼ਤ ਤੇ ਆਬਰੂ ਨੂੰ ਸੁਰੱਖਿਅਤ ਰੱਖਣ ਵਾਲੀ ਹੈ।

ਹੁਣ ਸੁਆਲ ਪੈਦਾ ਹੁੰਦਾ ਹੈ ਕਿ ਅੱਜ ਕਹੀ ਜਾਂਦੀ ਧਰਮ ਅਤੇ ਰਾਜਨੀਤੀ ਦੀ ਸਾਂਝ ਤੋਂ ਲੋਕ ਦੁਖੀ ਕਿਉਂ ਹਨ? ਅੱਜ ਧਰਮ ਤੇ ਰਾਜਨੀਤੀ ਦੀ ਸਾਂਝ ਦਾ ਵਿਰੋਧ ਕਿਉਂ ਹੋ ਰਿਹਾ ਹੈ? ਕੀ ਅੱਜ ਸਿੱਖ ਰਾਜਨੀਤੀ ਆਪਣੇ ਅਸੂਲਾਂ ਤੇ ਖੜ੍ਹੀ ਹੈ? ਇਨ੍ਹਾਂ ਪ੍ਰਸ਼ਨਾਂ ਦੇ ਉੱਤਰ ਵਿਚ ਪਹਿਲਾਂ ਇਹ ਗੱਲ ਤਾਂ ਨਕਾਰੀ ਨਹੀਂ ਜਾ ਸਕਦੀ ਕਿ ਧਰਮ ਤੇ ਰਾਜਨੀਤੀ ਦੀ ਸਾਂਝ ਹੈ। ਸਿੱਖ ਸਿਧਾਂਤ ਅਨੁਸਾਰ ਧਰਮ ਤੇ ਰਾਜਨੀਤੀ ਇਕੱਠੇ ਹਨ। ਸਿੱਖ ਦੀ ਰਾਜਨੀਤੀ ਧਰਮ ਦੇ ਅਧੀਨ ਹੈ ਨਾ ਕਿ ਧਰਮ ਰਾਜਨੀਤੀ ਹੇਠ। ਧਰਮ ਨੂੰ ਉੱਪਰ ਰੱਖਣਾ ਹੈ, ਰਾਜਨੀਤੀ ਨੂੰ ਨਹੀਂ। ਇਸ ਕਰਕੇ ਹੀ ਸ੍ਰੀ ਅਕਾਲ ਤਖ਼ਤ ਦੇ ਸਾਹਮਣੇ ਲੱਗੇ ਨਿਸ਼ਾਨ ਸਾਹਿਬਾਂ ਵਿਚੋਂ ਧਰਮ ਦਾ ਨਿਸ਼ਾਨ ਸਾਹਿਬ ਉੱਚਾ ਹੈ ਤੇ ਰਾਜਨੀਤੀ ਦਾ ਥੋੜ੍ਹਾ ਨੀਵਾਂ ਹੈ। ਸਾਡਾ ਅੱਜ ਦਾ ਦੁਖਾਂਤ ਇਹ ਹੈ ਕਿ ਅੱਜ ਅਸੀਂ ਧਰਮ ਦੇ ਅਰਥ ਵੀ ਆਪਣੀ ਮਰਜ਼ੀ ਨਾਲ ਕਰਦੇ ਹਾਂ ਅਤੇ ਰਾਜਨੀਤੀ ਨੂੰ ਵੀ ਆਪਣੀ ਮਰਜ਼ੀ ਨਾਲ ਚਲਾਉਂਦੇ ਹਾਂ। ਅੱਜ ਸਾਡਾ ਧਰਮ ਸਿਧਾਂਤ 'ਤੇ ਨਾ ਖੜ੍ਹਾ ਰਹਿ ਕੇ ਕੇਵਲ ਭਰਮਾਂ, ਕਰਮ-ਕਾਂਡਾਂ ਤੇ ਆਪਸੀ ਟਕਰਾਉ ਤੇ ਖੜ੍ਹਾ ਹੈ। ਅੱਜ ਧਰਮ ਦੇ ਨਾਂ 'ਤੇ ਅਸੀਂ ਅਧਰਮ ਨੂੰ ਜਨਮ ਦੇ ਰਹੇ ਹਾਂ। 2 ਜੁਲਾਈ, 2006 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦਾ 400 ਸਾਲਾ ਸਥਾਪਨਾ ਦਿਵਸ ਮਨਾਉਣ ਲਈ ਇਕੱਠੇ ਹੋਏ ਰਾਜਨੀਤਕ ਆਗੂਆਂ ਵਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਜੋ ਕੁਝ ਕੀਤਾ ਗਿਆ ਉਹ ਇਹ ਗੱਲ ਸਿੱਧ ਕਰਦਾ ਹੈ ਕਿ ਆਗੂਆਂ ਵਿਚੋਂ ਧਰਮ ਖੰਭ ਲਾ ਕੇ ਉਡ ਗਿਆ ਹੈ। ਇਹਨਾਂ ਅੰਦਰੋਂ ਸਤਿਗੁਰੂ ਜੀ ਦੀ ਭੈ-ਭਾਵਨੀ ਬਿਲਕੁਲ ਖ਼ਤਮ ਹੋ ਗਈ ਜਾਪਦੀ ਹੈ। ਸ਼ਬਦ ਗੁਰੂ ਦਾ ਸਤਿਕਾਰ ਕਰਨਾ ਇਹਨਾਂ ਨੂੰ ਭੁੱਲ ਹੀ ਗਿਆ ਜਾਪਦਾ ਹੈ। 'ਗੁਰਸਿਖਾ ਇਕੋ ਪਿਆਰੁ ਗੁਰ ਮਿਤਾ, ਪੁਤਾ, ਭਾਈਆ' ਦੀ ਥਾਂ ਆਪਸੀ ਗਾਲੀ-ਗਲੋਚ, ਗੁਰੂ ਸਾਹਿਬ ਦੀ ਹਜ਼ੂਰੀ ਵਿਚ ਇਕ ਦੂਜੇ ਦੀਆਂ ਪੱਗਾਂ ਉਛਾਲਣੀਆਂ ਤੇ ਇਕ ਦੂਜੇ ਹੱਥੋਂ ਮਾਈਕ ਖੋ ਕੇ ਹਾਹਾਕਾਰ ਮਚਾਉਣੀ ਸ਼ਬਦ-ਗੁਰੂ ਦੀ ਘੋਰ ਨਿਰਾਦਰੀ ਹੈ। ਦੂਜਿਆਂ ਨੂੰ ਸਿੱਖ ਮੱਤ ਦੇਣ ਤੋਂ ਪਹਿਲਾਂ ਇਹਨਾਂ ਆਗੂਆਂ ਨੂੰ ਆਪਣੀ ਪੀੜ੍ਹੀ ਹੇਠ ਸੋਟਾ ਮਾਰ ਕੇ ਦੇਖ ਲੈਣਾ ਚਾਹੀਦਾ ਹੈ ਕਿ ਤੁਹਾਡੇ ਇਸ ਘਟੀਆ ਕਿਰਦਾਰ ਦੀ ਪ੍ਰਦਰਸ਼ਨੀ ਮੀਡੀਏ ਰਾਹੀਂ ਸਾਰੀ ਦੁਨੀਆਂ ਵਿਚ ਹੋ ਰਹੀ ਹੈ। ਕੁਰਸੀ ਤੇ ਜਥੇਦਾਰੀ ਦੇ ਲਾਲਚ ਨੇ ਕੌਮ ਨੂੰ ਜ਼ਲੀਲ ਕਰ ਦਿੱਤਾ ਹੈ। ਸ: ਪ੍ਰੀਤਮ ਸਿੰਘ ਕਾਸਦ ਦੀਆਂ ਇਹ ਸਤਰਾਂ ਯਾਦ ਆਉਂਦੀਆਂ ਹਨ:

**ਦੁਸ਼ਮਣਾਂ ਤੇ ਕੀ ਗਿਲਾ ਈ, ਪਾਤਸ਼ਾਹਾਂ ਦੇ ਪਾਤਸ਼ਾਹ,**
**ਵੇਚ ਦਿੱਤੀਆਂ ਤੇਰੇ ਸਰਦਾਰਾਂ ਨੇ ਖ਼ੁਦ ਸਰਦਾਰੀਆਂ।**
**ਤੇਰੇ ਮਾਸੂਮ ਬੱਚਿਆਂ ਦਾ ਖ਼ੂਨ ਗਿਰਵੀ ਰੱਖ ਕੇ,**
**ਇਹ ਸੇਵਕਾਂ ਦੀ ਕੌਮ, ਅੱਜ ਮੰਗਦੀ ਏ ਜਥੇਦਾਰੀਆਂ।**

ਕੁਝ ਤਾਂ ਸੋਚੋ ਕੌਮ ਦੇ ਆਗੂਓ! ਜਿਸ ਤਖ਼ਤ ਦਾ 400 ਸਾਲਾ ਸਥਾਪਨਾ ਦਿਵਸ

ਮਨਾਉਣ ਲਈ ਇਕੱਠੇ ਹੋਏ ਸੀ ਉਸੇ ਤਖ਼ਤ ਦੀ ਨਿਰਾਦਰੀ ਤੇ ਤਖ਼ਤ ਦੇ ਮਾਲਕ ਸ਼ਬਦ-ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ, ਸੱਚਮੁੱਚ ਹੀ ਸਮੁੱਚੀ ਕੌਮ ਲਈ ਇਹ ਸ਼ਰਮ ਵਾਲੀ ਗੱਲ ਹੈ। ਇਉਂ ਕਿਉਂ ਵਾਪਰਿਆ? ਇਸਦਾ ਸਪੱਸ਼ਟ ਉੱਤਰ ਇਹ ਹੀ ਹੈ ਕਿ ਅੱਜ ਆਗੂਆਂ ਦੇ ਜੀਵਨ ਵਿਚੋਂ ਧਰਮ ਅਲੋਪ ਹੋ ਗਿਆ ਹੈ ਕੇਵਲ ਰਾਜਨੀਤੀ ਹੀ ਬਾਕੀ ਹੈ ਉਹ ਵੀ ਸਿਧਾਂਤਹੀਣ ਰਾਜਨੀਤੀ ਜੋ ਧਰਮ ਦੇ ਕੁੰਡੇ ਤੋਂ ਬਾਹਰ ਨਿਕਲਦੀ ਜਾ ਰਹੀ ਹੈ।

ਅੱਜ ਦੀ ਸਿਧਾਂਤਹੀਣ ਰਾਜਨੀਤੀ ਧਰਮ 'ਤੇ ਹਾਵੀ ਹੋ ਗਈ ਹੈ ਤੇ ਧਰਮ ਨੂੰ ਆਪਣੇ ਹੁਕਮ ਵਿਚ ਚਲਾ ਰਹੀ ਹੈ। ਅੱਜ ਧਰਮ ਦੇ ਫ਼ੈਸਲੇ ਰਾਜਨੀਤਕ ਲੋਕਾਂ ਦੀ ਮਰਜ਼ੀ ਨਾਲ ਹੁੰਦੇ ਹਨ ਭਾਵੇਂ ਉਹ ਸਿੱਖਾਂ ਦੀ ਕਹੀ ਜਾਂਦੀ ਪਾਰਲੀਮੈਂਟ ਦੇ ਪ੍ਰਧਾਨ ਦੀ ਚੋਣ ਹੀ ਕਿਉਂ ਨਾ ਹੋਵੇ। ਇਕ ਸਮਾਂ ਸੀ ਜਦੋਂ ਧਾਰਮਿਕ ਆਗੂ ਆਪਣੇ ਸਿਧਾਂਤ ਛੱਡ ਕੇ ਕੇਵਲ ਰਾਜਨੀਤਕ ਰਾਜਿਆਂ ਦੀ ਖ਼ੁਸ਼ਾਮਦ ਕਰਨ ਲੱਗੇ ਹੋਏ ਸਨ ਭਾਵੇਂ ਉਹ ਕਾਜ਼ੀ ਸੀ ਜਾਂ ਬ੍ਰਾਹਮਣ। ਇਸ ਖੁਸ਼ਾਮਦ ਕਾਰਨ ਹੀ ਕਾਜ਼ੀ ਨੇ ਛੋਟੇ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰਨ ਦਾ ਫਤਵਾ ਸੁਣਾਇਆ ਸੀ। ਅੱਜ ਵੀ ਕੁਝ ਇਹੋ ਜਿਹੇ ਹਾਲਾਤ ਹੀ ਸਾਡੇ ਨਾਲ ਵਾਪਰ ਰਹੇ ਹਨ। ਪੰਥਕ ਸੋਚ ਤੇ ਪੰਥਕ ਹਿਤਾਂ ਦੀ ਰਾਖੀ ਕਰਨ ਵਾਲੇ ਸਾਡੇ ਧਾਰਮਿਕ ਆਗੂ ਵੀ ਅੱਜ ਰਾਜਨੀਤਕਾਂ ਦੇ ਇਸ਼ਾਰਿਆਂ 'ਤੇ ਫ਼ੈਸਲੇ ਕਰਦੇ ਹਨ। ਸਵਾਲ ਉਠਦਾ ਹੈ ਕਿ ਜੇ ਇਹਨਾਂ ਸਿਆਸੀ ਲੀਡਰਾਂ ਦੇ ਆਪਣੇ ਕਹਿਣ ਅਨੁਸਾਰ ਹੀ, ਸਿੱਖ ਸਿਆਸਤ ਧਰਮ ਦੀ ਤਾਬਿਆ ਹੈ ਤਾਂ ਫਿਰ ਧਰਮ ਦੇ ਵਾਰਸ ਕਿਥੇ ਹਨ ਤੇ ਕੀ ਕਰ ਰਹੇ ਹਨ? ਅੱਜ ਤਾਂ ਸਿਰਫ਼ ਰਾਜਨੀਤਕ ਆਗੂ ਭੋਲੀ ਭਾਲੀ ਸਿੱਖ ਲੋਕਾਈ ਨੂੰ ਧਰਮ ਅਤੇ ਰਾਜਨੀਤੀ ਦੀ ਸਾਂਝ ਵਾਲੇ ਨਾਅਰੇ ਲਾ ਕੇ ਆਪਣੇ ਪਿੱਛੇ ਲਾਉਣ ਵਿਚ ਸਫ਼ਲ ਹੋ ਰਹੇ ਹਨ ਤਾਂ ਕਿ ਉਹਨਾਂ ਦਾ ਰਾਜਨੀਤਕ ਸਿੰਘਾਸਣ ਕਦੇ ਡੋਲੇ ਨਾ। ਕੀ ਸਿੱਖ ਸਿਆਸਤ ਉਤੇ ਅੱਜ ਧਰਮ ਰੂਪੀ ਕੋਈ ਕੁੰਡਾ ਹੈ? ਜੇ ਹੈ ਤਾਂ ਉਸਦੀ ਵਰਤੋਂ ਕਦੋਂ ਕੀਤੇ ਜਾਣ ਲਈ ਰਾਖਵੀਂ ਰੱਖੀ ਹੋਈ ਹੈ? ਜਾਂ ਫਿਰ ਧਰਮ ਰੂਪੀ ਕੁੰਡਾ ਹੀ ਧਾਰਮਿਕ ਆਗੂਆਂ ਨੇ ਤੋੜ-ਮਰੋੜ ਦਿਤਾ ਹੈ। ਯਾਦ ਰੱਖਣਾ ਗੁਰੂ-ਬਚਨ ਹਨ :

**ਨਾਨਕ, ਹਸਤੀ ਕੁੰਡੇ ਬਾਹਰਾ ਫਿਰਿ ਫਿਰਿ ਉਝੜਿ ਪਾਇ ॥** *(੫੧੬)*

ਜੇ ਕੁੰਡੇ ਤੋਂ ਬਾਹਰਾ ਹਾਥੀ ਆਪਣੇ ਸਵਾਰ ਨੂੰ ਲੈ ਡੁੱਬਦਾ ਹੈ ਤਾਂ ਧਰਮ ਤੋਂ ਸੱਖਣੇ ਰਾਜਨੀਤਕ ਆਗੂ ਸਮੁੱਚੀ ਕੌਮ ਨੂੰ ਹੀ ਲੈ ਡੁੱਬਦੇ ਹਨ। ਇਸ ਵਿਚ ਕੋਈ ਦੋ ਰਾਵਾਂ ਨਹੀਂ ਕਿ ਸਿੱਖ ਧਰਮ ਅੰਦਰ ਧਰਮ ਤੇ ਰਾਜਨੀਤੀ ਦਾ ਸੁਮੇਲ ਹੈ ਜਿਸ ਵਿਚ ਤਖ਼ਤ ਦੀ ਪ੍ਰਧਾਨਤਾ ਹੈ ਨਾ ਕਿ ਤਖ਼ਤੇ ਦੀ। ਜੇਕਰ ਧਰਮ ਦੇ ਅਸਲ ਰੂਪ ਨੂੰ ਨਾ ਬਚਾਇਆ ਗਿਆ ਤੇ ਧਰਮ ਨੂੰ ਅੱਜ ਦੀ ਕੂੜੀ, ਲਾਲਚੀ ਤੇ ਅਧਰਮੀ ਸਿਆਸਤ ਦੇ ਜੁੱਲੇ ਹੇਠੋਂ ਨਾ ਕੱਢਿਆ ਗਿਆ ਤਾਂ ਫਿਰ ਇਹ ਧਰਮ ਤੇ ਰਾਜਨੀਤੀ ਦੇ ਸੁਮੇਲ ਦਾ ਸਿਧਾਂਤ ਸਿੱਖ ਕੌਮ ਲਈ ਸੇਹ ਦਾ ਤੱਕਲਾ ਸਿੱਧ ਹੋਵੇਗਾ ਤੇ ਕੌਮ ਦਾ ਰਹਿੰਦਾ ਖੂੰਹਦਾ ਵਕਾਰ ਵੀ ਮਿੱਟੀ ਵਿਚ ਰੁਲ ਜਾਵੇਗਾ। ਆਪਣੇ ਆਪ ਨੂੰ ਪੰਥਕ ਕਹਾਉਣ ਵਾਲਿਓ ਯਾਦ ਰੱਖਣਾ ਪਹਿਲਾਂ ਧਰਮ ਹੈ ਤੇ ਫਿਰ ਰਾਜਨੀਤੀ।



# ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ

ਸੱਤ ਸਾਲ ਦਾ ਯਤੀਮ ਬਾਲਕ ਜਿਸਦਾ ਦਰਸ਼ਨ ਮਨ ਨੂੰ ਠੰਢ ਪਾਉਣ ਵਾਲਾ, ਵੇਖਣ ਨੂੰ ਅਤਿ ਸੁੰਦਰ, ਗੋਰਾ ਸਰੀਰ, ਮੋਟੇ ਨਕਸ਼ ਅਤੇ ਚੌੜਾ ਮੱਥਾ, ਜਿਸ ਦਾ ਚਿਹਰਾ ਹਮੇਸ਼ਾ ਹਸੂੰ-ਹਸੂੰ ਕਰਦਾ ਅੱਜ ਆਪਣੇ ਭਰਾ ਹਰਦਿਆਲ ਅਤੇ ਭੈਣ ਰਮਦਾਸੀ ਨੂੰ ਨਾਲ ਲੈ ਆਪਣੇ ਆਪਣੇ ਘਰ ਤੇ ਉਹ ਗਲੀਆਂ ਜਿਥੇ ਬਚਪਨ ਦੇ ਦਿਨ ਕੱਟੇ ਸਨ, ਨੂੰ ਸਦਾ ਲਈ ਛੱਡਣ ਲਈ ਆਪਣੀ ਨਾਨੀ ਦੀ ਉਂਗਲ ਫੜ ਕੇ ਨਾਨਕੇ ਪਿੰਡ ਬਾਸਰਕੇ ਜਾਣ ਲਈ ਤਿਆਰ ਹੋਇਆ ਖੜਾ ਹੈ। ਵਿਛੋੜੇ ਦੇ ਇਸ ਦਰਦਨਾਕ ਸਮੇਂ ਕਿਸੇ ਨੇ ਇਹਨਾਂ ਬੱਚਿਆਂ ਨੂੰ ਤੱਕ ਆਪਣੀ ਜਨਮ ਭੂਮੀ ਛੱਡਦਿਆਂ ਵੇਖ ਜ਼ਰੂਰ ਠੰਡਾ ਹਉਕਾ ਲਿਆ ਹੋਵੇਗਾ ਤੇ ਕਿਸੇ ਸ਼ਰੀਕ ਨੇ ਦੁਨਿਆਵੀ ਮਰਯਾਦਾ ਅਨੁਸਾਰ ਖ਼ੁਸ਼ੀ ਵੀ ਮਨਾਈ ਹੋਵੇਗੀ। ਚੂਨਾ ਮੰਡੀ ਲਾਹੌਰ ਦੀਆਂ ਗਲੀਆਂ ਦੇ ਸਨੇਹੀ ਆਪਣੇ ਗੁਆਂਢੀ ਹਰਿਦਾਸ ਜੀ ਦੀਆਂ ਦੁਨਿਆਵੀ ਨਿਸ਼ਾਨੀਆਂ ਨੂੰ ਵਿਛੜਦਿਆਂ ਵੇਖ ਕੇ ਅੱਖਾਂ ਵਿਚੋਂ ਤ੍ਰਿਪ-ਤ੍ਰਿਪ ਹੰਝੂ ਕੇਰ ਰਹੇ ਸਨ। ਭਾਈ ਜੇਠੇ ਦੀ ਬਾਲ ਚੇਤਾ ਸ਼ਕਤੀ ਤੇ ਇਹ ਸਾਰਾ ਨਕਸ਼ਾ ਉਕਰਿਆ ਗਿਆ ਜਿਸ ਨੂੰ ਜੇਠਾ ਜੀ ਦੇ ਅੱਤ ਨਿਮਰਤਾ ਤੇ ਮਿੱਠੇ ਸੁਭਾਅ ਵਿਚੋਂ ਹਮੇਸ਼ਾ ਝਲਕਾਂ ਮਾਰਦਾ ਦੇਖਿਆ ਜਾ ਸਕਦਾ ਹੈ।

ਨਾਨੀ ਦੀ ਉਂਗਲ ਫੜ ਇਹ ਯਤੀਮ ਬੱਚੇ ਬਾਸਰਕੇ ਆ ਪਹੁੰਚੇ। ਨਾਨੀ ਵਿਚਾਰੀ ਵੀ ਤਾਂ ਗ਼ਰੀਬੜੀ ਸੀ। ਸਾਰਿਆਂ ਦੀ ਰੋਟੀ-ਆਜੀਵਕਾ ਨੂੰ ਕਿਵੇਂ ਪੂਰਾ ਕਰਦੀ? ਛੋਟੀ ਜਿਹੀ ਉਮਰ ਪਰ ਸੋਚਣੀ ਬਹੁਤ ਕਮਾਲ ਦੀ। ਆਪਣੇ ਪੇਟ ਦੀ ਅਗਨ ਨੂੰ ਠੰਢਾ ਕਰਨ ਤੇ ਭੈਣ ਭਰਾ ਦੇ ਜੀਵਨ ਨਿਰਬਾਹ ਲਈ ਕਿਸੇ ਅੱਗੇ ਹੱਥ ਅੱਡਣ ਦੀ ਬਜਾਏ ਮਿਹਨਤ ਕਰਨ ਨੂੰ ਹੀ ਆਪਣਾ ਧਰਮ ਸਮਝਿਆ। ਕਿੰਨਾ ਸੁੰਦਰ ਬਾਲਕ ਪਰ ਮਿਹਨਤ ਕਿੰਨੀ, ਪਰਿਵਾਰ ਦਾ ਗੁਜ਼ਾਰਾ ਕਰਨ ਲਈ ਘੁੰਗਣੀਆਂ ਵੇਚਣ ਦਾ ਆਹਰ ਆਰੰਭ ਕਰ ਦਿੱਤਾ। ਘੁੰਗਣੀਆਂ ਦਾ ਥਾਲ ਸਿਰ ਉਤੇ ਚੁੱਕ ਇਹ ਯਤੀਮ ਬਾਲਕ ਨੇੜਲੇ ਪਿੰਡਾਂ ਦੀਆਂ ਗਲੀਆਂ ਵਿਚ ਬੜੀ ਮਿੱਠੀ ਅਤੇ ਦਿਲ ਟੁੰਬਵੀਂ ਦਿਲਕਸ਼ ਸੁਰ ਵਿਚ ਆਵਾਜ਼ ਦਿੰਦਾ :

**ਘੁੰਗਣੀਆਂ ਲੈ ਲਉ ਬਈ ਘੁੰਗਣੀਆਂ !**
**ਮਸਾਲੇਦਾਰ ਘੁੰਗਣੀਆਂ।**
**ਬੜੀਆਂ ਸੁਆਦ ਘੁੰਗਣੀਆਂ।**

ਕੁਝ ਕੁ ਤਰਸ ਖਾ ਘੁੰਗਣੀਆਂ ਖਰੀਦਦੇ ਤੇ ਕੁਝ ਆਪਣੀ ਭੁੱਖ ਨੂੰ ਬੁਝਾਉਣ ਲਈ। ਕਈ ਆਪਣੀ ਜ਼ਬਾਨ ਦਾ ਚਸਕਾ ਪੂਰਾ ਕਰਨ ਲਈ ਤੇ ਕਈ ਸੁਆਦ ਦੇ ਮਾਰੇ ਹੋਏ। ਕੁਝ ਤਾਂ ਉਸ ਯਤੀਮ ਦੇ ਕੰਠ ਵਿਚੋਂ ਨਿਕਲਦੀ ਸੁਰੀਲੀ ਤੇ ਮਿੱਠੀ ਆਵਾਜ਼ ਨੂੰ ਫਿਰ ਸੁਣਨ ਦੇ ਮਾਰੇ ਕੋਲ ਆ ਖੜ੍ਹੇ ਹੁੰਦੇ ਤੇ ਘੁੰਗਣੀਆਂ ਖਰੀਦਣ ਦਾ ਬਹਾਨਾ ਕਰ ਉਡੀਕਦੇ ਉਸ ਮਿੱਠੀ ਤੇ ਸੁੰਦਰ ਆਵਾਜ਼ ਨੂੰ ਕਿ ਕਦੋਂ ਉਹ ਮਿੱਠੀ ਰਸਭਰੀ ਆਵਾਜ਼ ਉਸਦੇ ਮੁਖ ਤੋਂ ਨਿਕਲੇ ਤੇ ਹਿਰਦਿਆਂ ਨੂੰ ਠੰਡ ਪਾ ਜਾਵੇ। ਇਸ ਗੱਲ ਤੋਂ ਕੋਈ ਇਨਕਾਰੀ ਨਹੀਂ ਹੋ ਸਕਦਾ ਕਿ

ਮਿਹਨਤ ਤੇ ਪਵਿੱਤਰ ਹੱਥਾਂ ਦੁਆਰਾ ਤਿਆਰ ਕੀਤੀ ਖੁਰਾਕ ਮਨ ਤੇ ਆਤਮਾ ਨੂੰ ਵੀ ਪਵਿੱਤਰ ਕਰ ਅੰਦਰ ਠੰਡ ਵਰਤਾ ਦਿੰਦੀ ਹੈ। ਭਾਵੇਂ ਬਹਾਨਾ ਤਾਂ ਘੁੰਗਣੀਆਂ ਦਾ ਸੀ ਪਰ ਅਸਲ ਕਾਰਨ ਉਸ ਦਿਲ ਖਿੱਚਵੀਂ ਤੇ ਠੰਢਕ ਵੰਡਣ ਵਾਲੀ ਆਵਾਜ਼ ਨੂੰ ਸੁਣ ਕੇ ਆਪਣੇ ਅੰਦਰਲੀ ਅਗਨ ਨੂੰ ਠੰਡਾ ਕਰਨਾ ਹੀ ਸੀ। ਨਾ ਤਾਂ ਘੁੰਗਣੀਆਂ ਖਰੀਦਣ ਵਾਲੇ ਤੇ ਨਾ ਹੀ ਘੁੰਗਣੀਆਂ ਵੇਚਣ ਵਾਲਾ ਇਹ ਯਤੀਮ ਬੱਚਾ ਜਾਣਦਾ ਸੀ ਕਿ ਇਕ ਦਿਨ ਐਸਾ ਆਵੇਗਾ ਜਿਸ ਦਿਨ ਇਹ ਯਤੀਮ ਬਾਲਕ ਦੀਨ ਦੁਨੀ ਦਾ ਥੰਮ੍ਹ ਬਣ ਸੱਚਾ ਪਾਤਸ਼ਾਹ ਕਹਾਵੇਗਾ ਤੇ ਸੁੱਚਮੁੱਚ ਹੀ ਪੇਟ ਦੀ ਭੁੱਖ ਦੇ ਨਾਲ ਨਾਲ ਸਾਰਿਆਂ ਦੀਆਂ ਆਤਮਿਕ ਭੁੱਖਾਂ ਨੂੰ ਦੂਰ ਕਰ ਦੇਵੇਗਾ ਤੇ ਫਿਰ ਹੋਕਾ ਦੇਵੇਗਾ:

**ਜਿਤਨੀ ਭੂਖ ਅਨ ਰਸ ਸਾਦ ਹੈ ਤਿਤਨੀ ਭੂਖ ਫਿਰਿ ਲਾਗੈ ॥**
**ਜਿਸੁ ਹਰਿ ਆਪਿ ਕ੍ਰਿਪਾ ਕਰੇ ਸੋ ਵੇਚੇ ਸਿਰੁ ਗੁਰ ਆਗੈ ॥**
**ਜਨ ਨਾਨਕ ਹਰਿ ਰਸਿ ਤ੍ਰਿਪਤਿਆ ਫਿਰਿ ਭੂਖ ਨ ਲਾਗੈ ॥** (੧੬੭)

ਸੁਆਦਾਂ ਪਿੱਟੇ ਸੁਭਾਅ ਵਾਲਿਆਂ ਜੋ ਚਸਕੇ ਲੈ ਕੇ ਘੁੰਗਣੀਆਂ ਖਾਂਦੇ ਸਨ, ਨੇ ਕਦੀ ਵੀ ਨਹੀਂ ਸੋਚਿਆ ਹੋਵੇਗਾ ਕਿ ਇਕ ਦਿਨ ਇਹ ਘੁੰਗਣੀਆਂ ਵੇਚਣ ਵਾਲਾ ਰਹਿਬਰ ਬਣ ਉਨ੍ਹਾਂ ਨੂੰ ਵੀ:

**ਜਿਤਨੇ ਰਸ ਅਨ ਰਸ ਹਮ ਦੇਖੇ, ਸਭ ਤਿਤਨੇ ਫੀਕ ਫੀਕਾਨੇ ॥**
**ਹਰਿ ਕਾ ਨਾਮੁ ਅੰਮ੍ਰਿਤ ਰਸੁ ਚਾਖਿਆ, ਮਿਲਿ ਸਤਿਗੁਰ ਮੀਠ ਰਸ ਗਾਨੇ ॥**
(੧੬੯-੧੭੦)

ਦੀ ਸਿਖਿਆ ਦੇ ਕੇ ਇਹ ਸਮਝਾਵੇਗਾ ਕਿ ਆਮ ਦੁਨੀਆਂਦਾਰ ਨੂੰ ਜਿਵੇਂ ਸੰਸਾਰਕ ਪਦਾਰਥਾਂ ਦੇ ਭੋਗ ਤੋਂ ਰਸ-ਸੁਆਦ ਪ੍ਰਾਪਤ ਹੁੰਦਾ ਹੈ ਤਿਵੇਂ ਪ੍ਰਭੂ ਦੇ ਭਗਤਾਂ ਨੂੰ ਪ੍ਰਭੂ ਦੇ ਗੁਣ ਗਾਉਣ ਨਾਲ ਆਨੰਦ ਦੀ ਪ੍ਰਾਪਤੀ ਹੁੰਦੀ ਹੈ।

ਜਿਸ ਨੇ ਤਰਸ ਖਾ ਪ੍ਰਮਾਤਮਾ ਅੱਗੇ ਕਦੇ ਅਰਜ਼ ਕੀਤੀ ਹੋਵੇਗੀ ਕਿ ਕਦੇ ਇਸ ਯਤੀਮ ਘੁੰਗਣੀਆਂ ਵੇਚਣ ਵਾਲੇ ਨੂੰ ਸੁਖਾਂ ਨਾਲ ਭਰਪੂਰ ਕਰ ਦੇਹ ਤਾਂ ਉਸ ਨੂੰ ਕੀ ਪਤਾ ਸੀ ਕਿ ਇਹ ਵੱਡਾ ਹੋ ਲੋਕਾਂ ਨੂੰ ਦੱਸੇਗਾ ਕਿ ਪ੍ਰਭੂ ਦੇ ਸੇਵਕ ਪ੍ਰਭੂ ਦੇ ਭਾਣੇ ਵਿਚ ਰਹਿਣਾ ਹੀ ਪਸੰਦ ਕਰਦੇ ਹਨ। ਦੁਖ ਤੇ ਸੁਖ ਦੋਹਾਂ ਨੂੰ ਪ੍ਰਭੂ ਦੀਆਂ ਦਾਤਾਂ ਸਮਝਦੇ ਹਨ। ਮਨ ਦੀ ਮੱਤ ਅਤੇ ਹਉਮੈ ਨੂੰ ਤਿਆਗ ਕੇ ਪ੍ਰਭੂ ਦੇ ਦਰ 'ਤੇ ਢਹਿ ਪੈਂਦੇ ਹਨ ਤੇ ਕਹਿੰਦੇ ਹਨ:

**ਜੇ ਸੁਖੁ ਦੇਹਿ ਤ ਤੁਝਹਿ ਅਰਾਧੀ, ਦੁਖਿ ਭੀ ਤੁਝੈ ਧਿਆਈ ॥ ੨ ॥**
**ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ ॥** (੭੫੭)

ਦਿਲ ਖਿੱਚਵੀਂ ਤੇ ਸੁਰੀਲੀ ਆਵਾਜ਼ ਨੂੰ ਸੁਣ ਕੇ ਆਪਣਾ ਅੰਦਰ ਠੰਡਾ ਕਰਨ ਦੇ ਬਹਾਨੇ ਘੁੰਗਣੀਆਂ ਖਰੀਦਣ ਵਾਲੇ ਕਦੋਂ ਜਾਣਦੇ ਸਨ ਕਿ ਸੱਚਮੁੱਚ ਹੀ ਮਿੱਠੀਆਂ ਸੁਰਾਂ ਦਾ ਮਾਲਕ ਇਕ ਦਿਨ 30 ਰਾਗਾਂ ਵਿਚ ਧੁਰ ਕੀ ਬਾਣੀ ਉਚਾਰ ਕੇ ਆਪਣੇ ਸਿੱਖਾਂ ਨੂੰ 11 ਨਵੇਂ ਰਾਗ ਬਖਸ਼ ਸੰਗੀਤ ਵਿਚ ਨਿਪੁੰਨਤਾ ਬਖਸ਼ ਸੁਰਾਂ ਦੇ ਮਾਲਕ ਬਣਾ ਦੇਵੇਗਾ।

ਆਖ਼ਰ ਉਹ ਪਵਿੱਤਰ ਦਿਨ ਵੀ ਆ ਗਿਆ ਜਿਸ ਦਿਨ ਇਹ ਯਤੀਮ ਬੱਚਾ ਗੁਰੂ

ਅਮਰਦਾਸ ਜੀ ਦੀਆਂ ਪਵਿੱਤਰ ਨਜ਼ਰਾਂ ਨੂੰ ਭਾਅ ਗਿਆ। ਗੁਰੂ ਅਮਰਦਾਸ ਜੀ ਦੀ ਪਵਿੱਤਰ ਤੇ ਤਿੱਖੀ ਨਜ਼ਰ ਨੇ ਇਸ ਬਾਲਕ ਵਿਚਲੇ ਛੁਪੇ ਗੁਣਾਂ ਨੂੰ ਪਹਿਲੀ ਨਜ਼ਰੇ ਹੀ ਭਾਂਪ ਲਿਆ ਸੀ। (ਗੁਰੂ) ਅਮਰਦਾਸ ਜੀ ਇਹਨਾਂ ਦਿਨਾਂ ਵਿਚ ਗੁਰੂ ਅੰਗਦ ਦੇਵ ਜੀ ਦੀ ਸ਼ਰਨ ਖਡੂਰ ਸਾਹਿਬ ਚਲੇ ਗਏ ਸਨ। ਖਡੂਰ ਸਾਹਿਬ ਤੋਂ ਬਾਸਰਕੇ ਜਦੋਂ ਵੀ ਆਉਂਦੇ ਜੇਠਾ ਜੀ ਨੂੰ ਜ਼ਰੂਰ ਮਿਲਦੇ ਤੇ ਪਿਆਰਦੇ। ਜਦੋਂ ਸੰਨ 1546 ਨੂੰ ਗੁਰੂ ਅੰਗਦ ਦੇਵ ਜੀ ਦੇ ਹੁਕਮ ਨਾਲ ਗੁਰੂ ਅਮਰਦਾਸ ਜੀ ਨੇ ਨਵਾਂ ਨਗਰ ਗੋਇੰਦਵਾਲ ਸਾਹਿਬ ਵਸਾਉਣ ਦਾ ਨਿਰਣਾ ਕੀਤਾਂ ਤਾਂ ਗੁਰੂ ਅਮਰਦਾਸ ਜੀ ਆਪਣੇ ਕਈ ਸਾਕਾਂ ਅੰਗਾਂ ਨੂੰ ਤੇ ਭਾਈ ਜੇਠਾ ਜੀ ਨੂੰ ਨਾਲ ਗੋਇੰਦਵਾਲ ਲੈ ਆਏ। ਸੰਨ 1552 ਨੂੰ ਗੁਰੂ ਅੰਗਦ ਦੇਵ ਜੀ ਨੇ ਸਭ ਸੰਗਤ ਨੂੰ ਇਕੱਤਰ ਕਰ ਗੁਰਗੱਦੀ ਦੀ ਜ਼ਿੰਮੇਵਾਰੀ ਗੁਰੂ ਅਮਰਦਾਸ ਜੀ ਦੇ ਸਪੁਰਦ ਕਰ ਦਿੱਤੀ ਤੇ ਆਪ ਜੋਤੀ ਜੋਤ ਸਮਾ ਗਏ। ਸੰਨ 1553 ਵਿਚ ਗੁਰੂ ਅਮਰਦਾਸ ਜੀ ਨੇ ਆਪਣੀ ਸਪੁੱਤਰੀ ਬੀਬੀ ਭਾਨੀ ਜੀ ਦਾ ਵਿਆਹ ਭਾਈ ਜੇਠਾ ਜੀ ਨਾਲ ਕਰ ਦਿੱਤਾ। ਸ੍ਰੀ ਗੁਰੂ ਅਮਰਦਾਸ ਜੀ ਦੇ ਨਵੇਂ ਨਗਰ ਗੋਇੰਦਵਾਲ ਨੂੰ ਸਿੱਖੀ ਦੇ ਪ੍ਰਚਾਰ ਦਾ ਕੇਂਦਰ ਬਣਾ ਦਿੱਤਾ। ਜੇਠਾ ਜੀ ਗੁਰੂ ਸੰਗਤਾਂ ਦੀ ਸੇਵਾ ਵਿਚ ਲੱਗੇ ਰਹਿੰਦੇ ਤੇ 'ਘਾਲਿ ਖਾਇ ਕਿਛੁ ਹਥਹੁ ਦੇਇ' ਦੇਂ ਗੁਰ-ਉਪਦੇਸ਼ ਅਨੁਸਾਰ ਆਪਣੀ ਕਿਰਤ ਕਰ ਜੀਵਨ ਨਿਰਬਾਹ ਕਰ ਲੈਂਦੇ। ਗੁਰੂ ਅਮਰਦਾਸ ਜੀ ਨੇ ਜਾਤ ਅਭਿਮਾਨੀ ਬ੍ਰਾਹਮਣਾਂ ਦੇ ਹੰਕਾਰ ਨੂੰ ਤੋੜਨ ਲਈ ਗੋਇੰਦਵਾਲ ਵਿਖੇ ਬਾਉਲੀ ਬਣਾਉਣ ਦਾ ਨਿਰਣਾ ਕੀਤਾ ਤੇ ਬਾਉਲੀ ਰਚਨ ਦੀ ਨਿਗਰਾਨੀ ਦੀ ਜ਼ਿੰਮੇਵਾਰੀ ਭਾਈ ਜੇਠਾ ਜੀ ਨੂੰ ਸੌਂਪੀ ਗਈ। ਭਾਈ ਜੇਠਾ ਜੀ ਨਿਰੀ ਨਿਗਰਾਨੀ ਹੀ ਨਹੀਂ ਸਨ ਕਰਦੇ ਸਗੋਂ ਹੱਥੀਂ ਸੇਵਾ ਵੀ ਕਰਦੇ ਸਨ ਤੇ ਸਿਰ ਤੇ ਆਪ ਮਿੱਟੀ ਚੁੱਕ ਕੇ ਟੋਕਰੀ ਢੋਣ ਤੋਂ ਸੰਕੋਚ ਨਹੀਂ ਸਨ ਕਰਦੇ। ਉਨ੍ਹੀਂ ਦਿਨੀਂ ਆਪ ਜੀ ਦੀ ਬਰਾਦਰੀ ਦੇ ਕੁਝ ਬੰਦੇ ਲਾਹੌਰ ਤੋਂ ਹਰਿਦੁਆਰ ਜਾਂਦਿਆਂ ਗੋਇੰਦਵਾਲ ਰੁਕੇ। ਉਹ ਆਪ ਜੀ ਨੂੰ ਟੋਕਰੀ ਢੋਂਦਿਆਂ ਵੇਖ ਬੜੇ ਹੈਰਾਨ ਹੋਏ ਤੇ ਮਿਹਣਾ ਕੱਢ ਮਾਰਿਆ ਕਿ 'ਜੇ ਟੋਕਰੀ ਹੀ ਢੋਣੀ ਸੀ ਤਾਂ ਇਹ ਕੰਮ ਲਾਹੌਰ ਹੀ ਕਰ ਲੈਣਾ ਸੀ। ਇਥੇ ਆ ਕੇ ਸਾਡਾ ਨੱਕ ਕਿਉਂ ਵੱਢਿਓ ਈ? ਕਦੇ ਸਹੁਰੇ ਘਰ ਵੀ ਕਿਸੇ ਨੇ ਟੋਕਰੀ ਚੁੱਕੀ ਹੈ?' ਉਹ ਸਿੱਧੇ ਗੁਰੂ ਅਮਰਦਾਸ ਜੀ ਪਾਸ ਗਏ ਤੇ ਕ੍ਰੋਧ ਵਿਚ ਗੁਰੂ ਦਾ ਆਦਰ-ਸਤਿਕਾਰ ਕਰਨਾ ਵੀ ਭੁੱਲ ਗਏ ਤੇ ਜਾ ਕੇ ਗਿਲਾ ਕੀਤਾ ਕਿ ਸਾਡੇ ਸ਼ਰੀਕ ਭਰਾ ਤੋਂ ਅਜਿਹੇ ਨੀਵੇਂ ਕੰਮ ਕਰਾ ਕੇ ਤੁਸਾਂ ਸਾਨੂੰ ਬੜੀ ਨਮੋਸ਼ੀ ਦਿਵਾਈ ਹੈ। ਸ਼ਰੀਕਾਂ ਦੇ ਖਰ੍ਹਵੇ ਬੋਲ ਸੁਣ (ਗੁਰੂ) ਰਾਮਦਾਸ ਜੀ ਦਾ ਕੋਮਲ ਹਿਰਦਾ ਤੜਪ ਉਠਿਆ, ਆਪ ਗੁਰੂ ਅਮਰਦਾਸ ਜੀ ਦੇ ਚਰਨਾਂ ਤੇ ਢਹਿ ਪਏ ਤੇ ਆਖਣ ਲੱਗੇ—ਪਾਤਸ਼ਾਹ! ਇਹ ਅੰਞਾਣ ਹਨ। ਇਹਨਾਂ ਨੂੰ ਪਤਾ ਨਹੀਂ ਕਿ ਇਹ ਕੀ ਤੇ ਕਿਸ ਨੂੰ ਬੋਲ ਰਹੇ ਹਨ। ਇਹ ਸੇਵਾ ਦੀ ਦਾਤ ਦੇ ਸੁਆਦ ਨੂੰ ਕੀ ਜਾਣਦੇ। ਤੁਸੀਂ ਇਨ੍ਹਾਂ ਦੇ ਅੰਞਾਣਪੁਣੇ ਨੂੰ ਨਾ ਵਿਚਾਰਨਾ। ਜਿਵੇਂ ਹੋਰਨਾਂ ਦੋਖੀਆਂ ਨੂੰ ਬਖਸ਼ ਦਿੰਦੇ ਹੋ, ਇਹਨਾਂ ਉਤੇ ਵੀ ਮਿਹਰ ਦੀ ਨਜ਼ਰ ਰੱਖਣੀ।

ਕਮਾਲ ਹੈ, 25 ਸਾਲ ਦਾ ਗੱਭਰੂ ਤੇ ਇੰਨੀ ਨਿਮਰਤਾ। ਸ਼ਰੀਕਾਂ ਵਲੋਂ ਕੀਤੀ ਇਸ ਵਧੀਕੀ ਨੇ ਆਪ ਦੇ ਸਿਦਕ ਨੂੰ ਡੋਲਣ ਨਾ ਦਿੱਤਾ ਸਗੋਂ ਹੋਰ ਸ਼ਰਧਾ ਤੇ ਪਿਆਰ ਨਾਲ ਖਿੜੇ

ਮੱਥੇ ਤੇ ਠੰਡੇ ਜਿਗਰੇ ਨਾਲ ਗੁਰੂ ਦੀ ਸੇਵਾ ਵਿਚ ਟਿਕੇ ਰਹੇ। ਜੇਠਾ ਜੀ ਦੇ ਆਪਾ ਤਿਆਗ, ਨਿਮਰਤਾ, ਹਲੀਮੀ, ਸੰਗਤਾਂ ਦੀ ਨਿਸ਼ਕਾਮ ਸੇਵਾ, ਪ੍ਰਭੂ ਪ੍ਰੀਤੀ ਤੇ ਗੁਰੂ ਹੁਕਮਾਂ ਨੂੰ ਬਿਨਾਂ ਕਿਸੇ ਹੀਲ-ਹੁੱਜਤ ਦੇ ਮੰਨਣ ਦੇ ਗੁਣਾਂ ਨੇ ਗੁਰੂ ਅਮਰਦਾਸ ਜੀ ਦੇ ਮਨ ਨੂੰ ਤਾਂ ਜਿੱਤ ਲਿਆ ਸੀ ਪਰ ਗੁਰਗੱਦੀ ਦੇਣ ਤੋਂ ਪਹਿਲਾਂ ਸੰਗਤਾਂ ਨੂੰ ਇਹ ਦੱਸਣਾ ਜ਼ਰੂਰੀ ਸੀ ਕਿ ਗੁਰੂ ਦੀ ਰਹਿਮਤ, ਗੁਰੂ ਸੇਵਾ ਤੇ ਸਾਧ ਸੰਗਤ ਦੀ ਸੇਵਾ ਨਿਸ਼ਕਾਮ ਭਾਵਨਾ ਨਾਲ ਕਰਨ ਵਾਲੇ ਅਤੇ ਗੁਰੂ ਹੁਕਮਾਂ ਨੂੰ ਸਤਿ ਸਤਿ ਕਰ ਕੇ ਮੰਨਣ ਵਾਲੇ ਸੇਵਕ ਤੇ ਹੀ ਹੁੰਦੀ ਹੈ। ਹਉਮੈ ਅਤੇ ਚਤੁਰ ਸਿਆਣੇ ਗੁਰੂ ਬਖਸ਼ਿਸ਼ ਤੋਂ ਵਾਂਝੇ ਰਹਿ ਜਾਂਦੇ ਹਨ। ਇਸ ਲਈ ਆਪ ਨੇ ਪ੍ਰੀਖਿਆ ਦਾ ਕੌਤਕ ਰਚਿਆ।

ਇਸ ਕੌਤਕ ਅਨੁਸਾਰ ਇਕ ਦਿਨ ਗੁਰੂ ਅਮਰਦਾਸ ਜੀ ਨੇ ਭਾਈ ਜੇਠਾ ਜੀ ਤੇ ਭਾਈ ਰਾਮਾ ਜੀ ਨੂੰ ਹੁਕਮ ਕੀਤਾ ਕਿ ਉਹਨਾਂ ਦੇ ਬੈਠਣ ਲਈ ਵੱਖਰੇ ਵੱਖਰੇ ਥੜ੍ਹੇ ਬਣਾਏ ਜਾਣ। ਦੋਨੋਂ ਸੇਵਕ ਥੜ੍ਹੇ ਬਣਾਉਣ ਲਈ ਜੁਟ ਗਏ। ਪਹਿਲੀ ਵਾਰ ਜੋ ਥੜ੍ਹੇ ਬਣਾਏ ਗਏ ਗੁਰੂ ਜੀ ਨੇ ਪਸੰਦ ਨਾ ਕੀਤੇ ਤੇ ਢਾਹ ਕੇ ਹੋਰ ਬਣਾਉਣ ਦਾ ਹੁਕਮ ਕੀਤਾ। ਤਿੰਨ ਵਾਰ ਥੜ੍ਹੇ ਬਣਾਏ ਗਏ ਤੇ ਫਿਰ ਢੁਆ ਦਿੱਤੇ ਜਾਂਦੇ ਰਹੇ। ਜਦੋਂ ਤੀਜੀ ਵਾਰ ਗੁਰੂ ਅਮਰਦਾਸ ਜੀ ਨੇ ਕਿਹਾ ਕਿ ਜਿਸ ਤਰ੍ਹਾਂ ਮੈਂ ਆਖੇ ਸਨ, ਥੜ੍ਹੇ ਉਸ ਤਰ੍ਹਾਂ ਨਹੀਂ ਬਣੇ। ਇਹ ਮੇਰੇ ਪਸੰਦ ਨਹੀਂ ਇਹ ਢਾਹ ਕੇ ਫਿਰ ਬਣਾਏ ਜਾਣ।

ਇੰਨਾ ਸੁਣਦਿਆਂ ਹੀ ਰਾਮਾ ਜੀ ਗੁੱਸੇ ਵਿਚ ਆ ਗਏ ਤੇ ਉੱਚੀ ਆਵਾਜ਼ ਵਿਚ ਕਹਿਣ ਲੱਗੇ—ਜਿਵੇਂ ਹੁਕਮ ਕਰੀ ਜਾਂਦੇ ਹੋ ਉਵੇਂ ਹੀ ਬਣਾਉਂਦਾ ਹਾਂ ਤੁਹਾਡੀ ਉਮਰ ਵਡੇਰੀ ਹੋਣ ਕਰਕੇ ਤੁਸੀਂ ਆਪ ਹੀ ਆਪਣੀ ਕਹੀ ਹੋਈ ਗੱਲ ਭੁੱਲ ਜਾਂਦੇ ਹੋ। ਇਸ ਵਿਚ ਮੇਰਾ ਕੀ ਕਸੂਰ ਹੈ?

ਉਧਰ ਜਦੋਂ ਸਤਿਗੁਰੂ ਜੀ ਭਾਈ ਜੇਠਾ ਜੀ ਪਾਸ ਪੁੱਜੇ ਤਾਂ ਉਹਨਾਂ ਨੇ ਸਤਿਗੁਰੂ ਜੀ ਦੇ ਚਰਨ ਫੜ ਕੇ ਅਰਜ਼ੋਈ ਕੀਤੀ ਕਿ ਸਤਿਗੁਰੂ ਜੀ ਮੇਰੀ ਮਤਿ ਤਾਂ ਥੋੜ੍ਹੀ ਹੈ, ਮੈਂ ਅੰਞਾਣ ਹਾਂ। ਤੁਸੀਂ ਕ੍ਰਿਪਾਲੂ ਹੋ। ਬਾਰ ਬਾਰ ਭੁੱਲਾਂ ਬਖ਼ਸ਼ਦੇ ਹੋ। ਇਹ ਮੇਰੀ ਬਦਕਿਸਮਤੀ ਹੈ ਕਿ ਮੈਨੂੰ ਆਪ ਜੀ ਦੀ ਕਹੀ ਗੱਲ ਸਮਝ ਨਹੀਂ ਆਈ। ਫਿਰ ਸਮਝਾ ਦਿਉ, ਹੋਰ ਥੜ੍ਹਾ ਬਣਾ ਦਿਆਂਗਾ।

ਥੜ੍ਹੇ ਬਣਾਉਣ ਦੀ ਇਸ ਪ੍ਰੀਖਿਆ ਦੇ ਰਹੱਸ ਤੇ ਰਮਜ਼ ਨੂੰ ਡਾ: ਤਾਰਨ ਸਿੰਘ ਜੀ ਨੇ ਇਉਂ ਅੰਕਿਤ ਕੀਤਾ ਹੈ : ਆਪ ਅਸਲ ਵਿਚ ਥੜ੍ਹੇ ਨਹੀਂ ਸਨ ਬਣਾ ਰਹੇ, ਆਪ ਤਾਂ ਤਖ਼ਤ ਬਣਾ ਰਹੇ ਸਨ ਤੇ ਗੁਰੂ ਅਮਰਦਾਸ ਆਪ ਜੀ ਨੂੰ ਤਖ਼ਤ ਬਣਾਉਣ ਦੀ ਜਾਚ ਸਿਖਾ ਰਹੇ ਸਨ। ਤਖ਼ਤ ਦੇ ਲਾਇਕ ਹੋਣ ਲਈ ਯੋਗਤਾ ਦੀ ਲੋੜ ਹੈ। ਤਖ਼ਤ ਕਿਸੇ ਸ਼ਖਸੀਅਤ ਦੇ ਬਲ ਨਾਲ ਜਿੱਤਣੇ ਪੈਂਦੇ ਹਨ। ਸਿੰਘਾਸਣ ਪ੍ਰਭੂ ਦਾ ਹੈ, ਗੁਰਗੱਦੀ ਪ੍ਰਮਾਤਮਾ ਦੀ ਵਸਤ ਹੈ, ਇਹ ਪ੍ਰਭੂ ਦਾ ਆਪਣਾ ਸਿੰਘਾਸਨ ਹੈ ਇਸ ਤੇ ਚੜ੍ਹਨ ਲਈ ਕਰੜੀ ਘਾਲਣਾ ਦੀ ਲੋੜ ਹੁੰਦੀ ਹੈ। ਪਰਮਾਤਮਾ ਤਾਂ ਬੜੇ ਹੀ ਮਜ਼ਬੂਤ ਕਿਲ੍ਹੇ ਵਿਚ ਰਹਿੰਦਾ ਹੈ ਤੇ ਉਥੇ ਹੀ ਉਸਦਾ ਸਿੰਘਾਸਣ ਹੈ। ਉਸ ਕਿਲ੍ਹੇ ਤੱਕ ਕੋਈ ਤਦ ਹੀ ਪਹੁੰਚ ਸਕਦਾ ਹੈ ਜੇ ਪਹਿਲਾਂ ਦਵੈਤ ਦੀ ਕੰਧ ਤੋੜੇ,

ਤ੍ਰਿਗੁਣੀ ਖਾਈ ਨੂੰ ਪਾਰ ਕਰੇ, ਕਾਮ ਦੇ ਕਿਵਾੜ ਤੋੜ, ਦੁਖ-ਸੁਖ ਦੇ ਦਰਬਾਨਾਂ ਨੂੰ ਜਿੱਤ ਸਕੇ, ਪਾਪ ਪੁੰਨ ਦੀ ਦਵੈਤ ਮਿਟਾ ਸਕੇ, ਕ੍ਰੋਧ ਦਾ ਨਾਸ ਕਰ ਸਕੇ, ਆਕੀ ਮਨ ਨੂੰ ਜਿੱਤ ਕਾਬੂ ਕਰ ਸਕੇ। ਮਮਤਾ, ਕੁਬੁਧਿ, ਤ੍ਰਿਸ਼ਨਾ ਨੂੰ ਕਾਬੂ ਕਰ ਸਕੇ, ਇਸ ਲਈ ਬੜੇ ਬਲ ਦੀ ਲੋੜ ਹੈ। ਇਹ ਬਲ ਪ੍ਰੇਮ, ਲਿਵ, ਗਿਆਨ, ਸਤ ਅਤੇ ਸੰਤੋਖ ਨਾਲ ਅੰਦਰ ਉਪਜਦਾ ਹੈ। ਇਹ ਗੁਣ ਗੁਰੂ ਜੀ ਦੀ ਰਹਿਮਤ ਨਾਲ ਮਿਲਦੇ ਹਨ। ਸਤਿਗੁਰੂ ਗੁਰੂ ਰਾਮਦਾਸ ਜੀ ਨੇ ਇਸ ਕਿਲ੍ਹੇ ਨੂੰ ਖ਼ੂਬ ਸਮਝਿਆ ਹੋਇਆ ਸੀ ਤੇ ਤਖ਼ਤ ਤੇ ਬੈਠਣ ਉਪਰੰਤ ਇਸ ਕਿਲ੍ਹੇ ਬਾਰੇ ਇਹ ਦੱਸਿਆ ਹੈ:

**ਗੁਰਮੁਖਿ ਢੂੰਢਿ ਢੂਢੇਦਿਆ ਹਰਿ ਸਜਣੁ ਲਧਾ ਰਾਮ ਰਾਜੇ ॥**
**ਕੰਚਨ ਕਾਇਆ ਕੋਟ ਗੜ ਵਿਚਿ ਹਰਿ ਹਰਿ ਸਿਧਾ ॥**
**ਹਰਿ ਹਰਿ ਹੀਰਾ ਰਤਨੁ ਹੈ ਮੇਰਾ ਮਨੁ ਤਨੁ ਵਿਧਾ ॥**
**ਧੁਰਿ ਭਾਗ ਵਡੇ ਹਰਿ ਪਾਇਆ, ਨਾਨਕ ਰਸਿ ਗੁਧਾ ॥** (੪੪੯)

ਇਹ ਥੜ੍ਹੇ ਤਾਂ ਕੇਵਲ ਸੰਗਤਾਂ ਨੂੰ ਦੱਸਣ ਲਈ ਹੀ ਬਣਵਾਏ ਜਾ ਰਹੇ ਸਨ। ਅਸਲ ਥੜ੍ਹੇ ਤੇ ਤਾਂ ਬੈਠਣ ਯੋਗ ਗੁਰੂ ਰਾਮਦਾਸ ਜੀ ਪਹਿਲਾਂ ਹੀ ਬਣ ਚੁੱਕੇ ਸਨ। ਗੁਰੂ ਅਮਰਦਾਸ ਜੀ ਨੇ ਭਾਈ ਜੇਠਾ ਜੀ ਨੂੰ ਗਲ ਨਾਲ ਲਾਉਂਦਿਆਂ ਕਿਹਾ ਕਿ ਨਿਰਮਾਣ ਸੇਵਕ ਕਦੇ ਆਪਾ ਨਹੀਂ ਜਣਾਉਂਦੇ। ਆਪ ਨੇ ਸਾਰੀ ਸੰਗਤ ਤੇ ਆਪਣੇ ਪਰਿਵਾਰ ਦੇ ਸਾਹਮਣੇ (ਗੁਰੂ) ਰਾਮਦਾਸ ਜੀ ਨੂੰ ਦੀਨ ਅਤੇ ਦੁਨੀ ਦੇ ਤਖ਼ਤ ਤੇ ਸੁਸ਼ੋਭਿਤ ਕਰ ਦਿੱਤਾ।

ਇਹ ਕੋਈ ਸਾਧਾਰਨ ਘਟਨਾ ਨਹੀਂ ਸੀ। ਗੁਰੂ ਰਾਮਦਾਸ ਜੀ ਨੂੰ ਅੱਜ ਉਹ ਤਖ਼ਤ ਮਿਲ ਰਿਹਾ ਸੀ ਜਿਸ ਤਖ਼ਤ ਅੱਗੇ ਦੁਨੀਆਂ ਦੇ ਵੱਡੇ-ਵੱਡੇ ਸ਼ਾਹਾਂ ਬਾਦਸ਼ਾਹਾਂ ਨੇ ਸਿਰ ਨਿਵਾਇਆ ਅਤੇ ਨਿਵਾਉਣਾ ਸੀ। ਪ੍ਰੋ. ਸਾਹਿਬ ਸਿੰਘ ਜੀ ਨੇ ਲਿਖਿਆ ਹੈ ਕਿ ਆਪ ਦੀਆਂ ਅੱਖਾਂ ਸਾਹਮਣੇ ਚੂਨਾ ਮੰਡੀ ਦੀਆਂ ਗਲੀਆਂ ਦਾ ਨਕਸ਼ਾ ਆ ਗਿਆ। ਸੱਤ ਸਾਲਾਂ ਦੀ ਉਮਰ ਤੱਕ ਦੇ ਉਹ ਦਿਨ ਯਾਦ ਆ ਗਏ, ਜਦੋਂ ਨਿੱਕੇ ਜਿਹੇ ਮਾਂ-ਮਹਿੱਟਰ ਹੁੰਦੇ ਹੋਏ ਗ਼ਰੀਬ ਪਿਉ ਦੀ ਝੋਲੀ ਵਿਚ ਪਲ ਰਹੇ ਸਨ ਤੇ ਫਿਰ 7 ਸਾਲਾਂ ਦੀ ਉਮਰੇ ਦੁਨੀਆਂ ਵਿਚ ਯਤੀਮ ਰਹਿ ਗਏ ਸਨ। ਤਦੋਂ ਅਨਾਥ ਬਾਲ ਦੀ ਕੌਣ ਵਾਤ ਪੁੱਛਦਾ ਸੀ? ਆਪਣੇ ਪਿਉ ਦੇ ਘਰ ਨੂੰ ਸਦਾ ਲਈ ਜੰਦਰਾ ਵੱਜਦਾ ਵੇਖ ਕੇ ਸਹਿਮੇ ਜਿਹੇ, ਨਾਨੀ ਦੀ ਉਂਗਲੀ ਫੜ ਕੇ ਸਦਾ ਵਾਸਤੇ ਚੂਨਾ ਮੰਡੀ ਦੀਆਂ ਗਲੀਆਂ ਤੋਂ ਵਿਦਾ ਹੋ ਆਏ ਸਨ।

ਅੱਜ ਉਹ ਸੁਭਾਗਾ ਸਮਾਂ ਆਇਆ ਜਦ ਮਨੁੱਖਤਾ ਨੂੰ ਤਾਰਨ ਵਾਲੇ ਗੁਰਸਿੱਖੀ ਦੇ ਜਹਾਜ ਨੂੰ ਨਿਮਰਤਾ ਦੇ ਚੱਪੂ ਲਾ ਕੇ ਡੂੰਘੇ ਸੰਸਾਰ ਤੋਂ ਪਾਰ ਕਰਨ ਲਈ ਸ੍ਰੀ ਗੁਰੂ ਅਮਰਦਾਸ ਜੀ ਦੇ ਰਾਜ ਤਖ਼ਤ ਦੀ ਜ਼ਿੰਮੇਵਾਰੀ ਗੁਰੂ ਰਾਮਦਾਸ ਜੀ ਨੂੰ ਪ੍ਰਾਪਤ ਹੋ ਗਈ। ਜਿਸ ਵੇਲੇ ਗੁਰੂ ਅਮਰਦਾਸ ਜੀ ਨੇ ਗੁਰੂ ਰਾਮਦਾਸ ਜੀ ਨੂੰ ਚੌਂਕੀ ਉੱਤੇ ਬਿਠਾ ਕੇ ਭਰੇ ਦੀਵਾਨ ਵਿਚ ਆਪ ਇਹਨਾਂ ਅੱਗੇ ਸੀਸ ਝੁਕਾਇਆ ਤਾਂ ਆਪ ਵੈਰਾਗ ਵਿਚ ਆ ਕੇ ਬੋਲ ਉੱਠੇ— ਪਾਤਸ਼ਾਹ! ਤੂੰ ਆਪ ਜਾਣਦਾ ਹੈਂ ਜਦੋਂ ਮੈਂ ਯਤੀਮ ਲਾਹੌਰ ਦੀਆਂ ਗਲੀਆਂ ਵਿਚੋਂ ਨਿਆਸਰਾ ਹੋ ਕੇ ਨਿਕਲਿਆ ਸਾਂ, ਤਦੋਂ ਮੇਰਾ ਕੀ ਹਾਲ ਸੀ। ਮੈਂ ਗਲੀਆਂ ਦੇ ਕੱਖਾਂ ਵਾਂਗ ਰੁਲਦਾ ਸਾਂ, ਲਾਹੌਰ

ਨਿਵਾਸੀ ਮੇਰੇ ਸਾਕਾਂ-ਅੰਗਾਂ ਵਿਚੋਂ ਕੋਈ ਮੇਰੀ ਬਾਂਹ ਫੜਨ ਨੂੰ ਤਿਆਰ ਨਹੀਂ ਸੀ। ਨਾਨੀ ਨੇ ਮੈਨੂੰ ਗਲ ਨਾਲ ਲਾਇਆ, ਪਰ ਨਾਨੀ ਵੀ ਵਿਚਾਰੀ ਗ਼ਰੀਬਣੀ ਹੀ ਸੀ। ਪਾਤਸ਼ਾਹ! ਨਿੱਕੇ ਜਿਹੇ ਕੀੜੇ ਦੀ ਕੀ ਪਾਇਆਂ ਹੈ? ਬੱਸ ਮੈਂ ਇਕ ਕੀੜਾ ਸੀ। ਮੇਰੇ ਸਤਿਗੁਰਾ, ਇਹ ਤੇਰੀ ਮਿਹਰ ਸੀ, ਤੂੰ ਮੈਨੂੰ ਪਿਆਰ ਨਾਲ ਤੱਕਿਆ, ਤੂੰ ਮੇਰੀ ਯਤੀਮ ਦੀ ਬਾਂਹ ਫੜੀ, ਮੈਨੂੰ ਮਿਟੀ ਵਿਚ ਰੁਲਦੇ ਨੂੰ ਅੱਜ ਤੂੰ ਅਰਸ਼ ਤੇ ਅਪੜਾ ਦਿੱਤਾ ਹੈ। ਵੈਰਾਗ ਦੀ ਇਸ ਤੜਪ ਦੀ ਤਸਵੀਰ ਗੁਰੂ ਰਾਮਦਾਸ ਜੀ ਨੇ ਆਪਣੀ ਬਾਣੀ ਵਿਚ ਇਸ ਤਰ੍ਹਾਂ ਖਿੱਚੀ ਹੈ :

**ਜੋ ਹਮਰੀ ਬਿਧਿ ਹੋਤੀ, ਮੇਰੇ ਸਤਿਗੁਰਾ**
**ਸਾ ਬਿਧਿ ਤੁਮ ਹਰਿ ਜਾਣਹੁ ਆਪੇ ॥**
**ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ**
**ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ ॥** *(੧੬੭)*

ਪ੍ਰੇਮ ਰਤੰਨੇ ਸਤਿਗੁਰੂ ਜੀ ਜਦੋਂ ਆਪਣੀ ਬਿਹਬਲਤਾ ਨੂੰ ਤਖ਼ਤ ਉੱਤੇ ਬੈਠਣ ਉਪਰੰਤ ਬਿਆਨਦੇ ਹਨ ਤਾਂ ਇਸ ਤਰ੍ਹਾਂ ਜਾਪਦਾ ਹੈ ਕਿ ਉਹ ਆਪਣੇ ਪਿਆਰੇ ਪ੍ਰੀਤਮ ਨੂੰ ਸਾਹਮਣੇ ਬਿਠਾ ਉਸ ਨਾਲ ਪਿਆਰ ਦੀਆਂ ਗੱਲਾਂ ਕਰ ਰਹੇ ਹੋਣ ਤੇ ਉਸ ਤੋਂ ਸਦਕੇ ਜਾ ਰਹੇ ਹੋਣ ਅਤੇ ਸ਼ੁਕਰਾਨੇ ਵਿਚ ਆ ਕੇ ਬੋਲ ਰਹੇ ਹੋਣ :

**ਹਰਿ ਅੰਮ੍ਰਿਤ ਭਿੰਨੇ ਲੋਇਣਾ ਮਨੁ ਪ੍ਰੇਮਿ ਰਤੰਨਾ ਰਾਮ ਰਾਜੇ ॥**
**ਮਨੁ ਰਾਮਿ ਕਸਵਟੀ ਲਾਇਆ ਕੰਚਨੁ ਸੋਵਿੰਨਾ ॥**
**ਗੁਰਮੁਖਿ ਰੰਗਿ ਚਲੂਲਿਆ ਮੇਰਾ ਮਨੁ ਤਨੋ ਭਿੰਨਾ ॥**
**ਜਨੁ ਨਾਨਕੁ ਮੁਸਕਿ ਝਕੋਲਿਆ ਸਭੁ ਜਨਮੁ ਧਨੁ ਧੰਨਾ ॥** *(੪੪੮-੪੪੮)*

ਆਪਣੇ ਆਪ ਨੂੰ ਨਿਮਰਤਾ ਭਾਵ ਵਿਚ ਆ ਕੇ 'ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ' ਕਹਿਣ ਵਾਲੇ ਸਤਿਗੁਰਾਂ ਦੇ ਗੁਣਾਂ ਨੂੰ ਬਿਆਨ ਕਰਨਾ ਹੀ ਕਠਿਨ ਹੋ ਜਾਂਦਾ ਹੈ ਪਰ ਸਤਿਗੁਰਾਂ ਦੇ ਜੋਤੀ ਜੋਤ ਸਮਾਉਣ ਮਗਰੋਂ ਗੁਰੂ ਦਰਬਾਰ ਵਿਚ ਆਏ ਭੱਟਾਂ ਨੇ ਗੁਰੂ ਰਾਮਦਾਸ ਜੀ ਦੀ ਉਪਮਾ ਕਰਦੇ ਹੋਏ 60 ਸਵੱਈਏ ਉਚਾਰੇ ਹਨ। ਭੱਟਾਂ ਨੇ ਆਪ ਜੀ ਨੂੰ ਉੱਤਮ ਪੁਰਸ਼, ਹਰੀ ਦੇ ਗੁਣਾਂ ਦੇ ਗਾਹਕ, ਸਮੁੰਦਰ ਵਾਂਗ ਗਹਿਰੇ ਤੇ ਸ਼ਾਂਤ ਕਹਿ ਕੇ ਆਪ ਦੀ ਤਾਰੀਫ ਕੀਤੀ ਹੈ। ਇਸ ਤੋਂ ਬਿਨਾਂ ਭੱਟ ਕਥਨ ਕਰਦੇ ਹਨ ਕਿ ਗੁਰੂ ਰਾਮਦਾਸ ਜੀ ਸਦਾ ਅਨੰਦ ਖੇੜੇ ਵਿਚ ਰਹਿੰਦੇ ਹਨ, ਉਹ ਸੁਖਾਂ ਦੇ ਦਾਤੇ ਹਨ। ਉਨ੍ਹਾਂ ਪਾਸ ਬੈਠਿਆਂ ਹੀ ਮਮਤਾ, ਮਾਇਆ, ਮੋਹ, ਮੌਤ ਦਾ ਸਹਿਮ ਦੂਰ ਹੋ ਜਾਂਦਾ ਹੈ। ਉਹਨਾਂ ਦਾ ਜੀਵਨ ਖ਼ੁਸ਼ਬੂ ਖਿਲਾਰਨ ਤੇ ਖ਼ੁਸ਼ੀ ਵੰਡਣ ਵਾਲਾ ਹੈ। ਭੱਟਾਂ ਨੇ ਗੁਰੂ ਰਾਮਦਾਸ ਜੀ ਨੂੰ ਰਾਜ ਵਿਚ ਜੋਗ ਮਾਣਨ ਵਾਲਾ ਦੱਸਦੇ ਹੋਏ ਕਿਹਾ ਹੈ ਕਿ ਗੁਰੂ ਰਾਮਦਾਸ ਜੀ ਦੇ ਦਰਸ਼ਨ ਕਰਨ ਨਾਲ ਡੋਲਦਾ ਮਨ ਟਿਕ ਜਾਂਦਾ ਹੈ।

ਭਾਈ ਨੰਦ ਲਾਲ ਸਿੰਘ ਜੀ ਨੇ ਤਾਂ ਗੁਰੂ ਰਾਮਦਾਸ ਜੀ ਨੂੰ ਸੁਚੱਜੇ, ਸੁੱਚੇ, ਨਿਰਵੈਰ, ਨਿਰਭਉ, ਸਿਦਕ ਅਕਲ ਤੇ ਉਚੇ ਕਹਿੰਦੇ ਹੋਏ ਮਾਇਆ ਵਿਚ ਉਦਾਸ ਰਹਿੰਦੇ ਦੱਸਿਆ ਹੈ :

**ਗੁਰ ਰਾਮਦਾਸ ਆਂ ਮਤਾਆ ਉਲਵਿਰਾ।**
**ਜਹਾਂ ਬਾਨਿ ਅਕਲੀਮ ਸਿਦਕੋ ਸਫਾ॥** *(੬੯)*
**ਹਮ ਅਜ਼ ਸਲਤਨਤ ਹਮ ਅਜ਼ਿ ਫੁਕਰਸ਼ ਨਿਸ਼ਾ॥**
**ਗਿਰਾਂ ਮਾਯਾ ਤਰ ਅਫ਼ਸਿਰੋ ਅਫ਼ਸਰਾਂ॥੭॥**

ਭਾਵ, ਗੁਰੂ ਰਾਮਦਾਸ, ਜੋ ਸਾਰੀ ਲੋਕਾਈ ਦੀ ਪੂੰਜੀ ਹਨ ਅਤੇ ਸਿਦਕ ਸਫਾਈ ਦੇ ਰਾਜ ਦੇ ਰਖਵਾਲੇ ਹਨ।

ਉਹਨਾਂ ਵਿਚ ਰਾਜ ਅਤੇ ਜੋਗ ਦੋਹਾਂ ਦੇ ਚਿੰਨ੍ਹ ਹਨ। ਉਹ ਪਾਤਸ਼ਾਹਾਂ ਦੇ ਪਾਤਸ਼ਾਹ ਹਨ। ਭਾਈ ਗੁਰਦਾਸ ਜੀ ਨੇ ਗੁਰੂ ਰਾਮਦਾਸ ਜੀ ਨੂੰ ਦੀਨ ਦੁਨੀ ਦਾ ਥੰਮ੍ਹ ਕਹਿ ਕੇ ਆਪ ਜੀ ਦੀ ਸਿਫ਼ਤ ਲਿਖੀ ਹੈ:

**ਦੀਨ ਦੁਨੀ ਦਾ ਥੰਮੁ ਹੁਇ ਭਾਰ ਅਥਰਬਣ ਥੰਮ੍ਹਿ ਖਲੋਤਾ।**
**ਭਉਜਲ ਭਉ ਨ ਵਿਆਪਈ ਗੁਰ ਬੋਹਿਥ ਚੜ੍ਹਿ ਖਾਇ ਨ ਗੋਤਾ॥**

*(ਵਾਰ ੨੪ : ੧੫)*

ਗੁਰੂ ਰਾਮਦਾਸ ਜੀ ਲੋਕ ਪਰਲੋਕ ਸੰਵਾਰਨ ਵਾਲੇ ਐਸੇ ਜਹਾਜ਼ ਹਨ ਜਿਸ ਉਤੇ ਚੜ੍ਹੇ ਮਨੁੱਖ ਨੂੰ ਸੰਸਾਰ-ਸਮੁੰਦਰ ਦੀਆਂ ਛੱਲਾਂ ਦਾ ਭੈ ਕੁਝ ਨਹੀਂ ਆਖਦਾ ਤੇ ਉਹ ਵਿਅਕਤੀ ਤੂਫਾਨਾਂ ਵਿਚੋਂ ਬਚ ਕੇ ਪਾਰ ਲੰਘ ਜਾਂਦਾ ਹੈ।

ਦੀਨ-ਦੁਨੀ ਦੇ ਇਸ ਮਹਾਨ ਥੰਮ੍ਹ ਨੇ ਸਮਝਾ ਦਿੱਤਾ ਕਿ ਮਾਇਆ ਵਿਚ ਰਹਿ ਕੇ ਪ੍ਰਭੂ ਨੂੰ ਭੁੱਲਣਾ ਨਹੀਂ ਤੇ ਉਸ ਨੂੰ ਜਪਣ ਲਈ ਸੰਸਾਰ ਤਿਆਗਣਾ ਨਹੀਂ। ਦੁਨੀ ਸਿਉ ਦੀਨ ਨ ਗਵਾਉਣ ਦੀ ਜਾਚ ਗੁਰੂ ਰਾਮਦਾਸ ਜੀ ਨੇ ਸਿਖਾ ਕੇ ਸਿੱਖਾਂ ਨੂੰ ਸੁਚੇਤ ਕਰ ਗਾਫ਼ਲ ਨਾ ਰਹਿਣ ਦਿੱਤਾ।

ਗੁਰੂ ਰਾਮਦਾਸ ਜੀ ਦੀ ਵਡਿਆਈ ਅਕੱਥ ਹੈ। ਇਕ ਮਨੁੱਖ ਸੰਪੂਰਨ ਸਤਿਗੁਰੂ ਦੀ ਥਾਹ ਨਹੀਂ ਪਾ ਸਕਦਾ। ਹਾਂ ਗੁਰੂ ਰਾਮਦਾਸ ਜੀ ਦੇ ਜੀਵਨ ਤੋਂ ਸਿੱਖਿਆ ਲੈਂਦੇ ਹੋਏ ਗੁਰੂ ਰਾਮਦਾਸ ਜੀ ਵਾਂਗ ਬੇਨਤੀ ਹੀ ਕਰ ਸਕਦੇ ਹਾਂ ਕਿ:

**ਹਮ ਹੋਵਹ ਲਾਲੇ ਗੋਲੇ ਗੁਰਸਿਖਾ ਕੇ**
**ਜਿਨ੍ਹਾ ਅਨਦਿਨੁ ਹਰਿ ਪ੍ਰਭੁ ਪੁਰਖੁ ਧਿਆਇਆ॥੧॥**
**ਮੇਰੈ ਮਨਿ ਤਨਿ ਬਿਰਹੁ ਗੁਰਸਿਖ ਪਗ ਲਾਇਆ॥**
**ਮੇਰੇ ਪ੍ਰਾਨ ਸਖਾ ਗੁਰ ਕੇ ਸਿਖ ਭਾਈ**
**ਮੋ ਕਉ ਕਰਹੁ ਉਪਦੇਸੁ ਹਰਿ ਮਿਲੈ ਮਿਲਾਇਆ॥** *(੪੯੩-੯੪)*

ਕਾਸ਼! ਸਾਡੀ ਰੂਹ ਤੜਪ ਕੇ ਇਹ ਪੁਕਾਰ ਕਰੇ ਤੇ ਗੁਰੂ ਪਿਆਰਿਆਂ ਦੇ ਲਾਲੇ-ਗੋਲੇ ਬਣ ਪੰਥ ਅਤੇ ਕੌਮ ਦੀ ਤਰੱਕੀ ਲਈ ਕੁਝ ਕਰ ਸਕੀਏ।



# ਨਿਰਮਲ ਪੰਥ ਦੀ ਨਿਰਮਲ ਸੋਚ ਤੇ ਪਹਿਰਾ ਦਿਉ

ਮੌਜੂਦਾ ਸਮੇਂ ਦੀ ਰਾਜਨੀਤੀ ਵੋਟਾਂ ਤੇ ਆਧਾਰਿਤ ਹੈ। ਵੋਟਾਂ ਦੀ ਇਸ ਰਾਜਨੀਤੀ ਦੀ ਖੇਡ ਨੇ ਸਿਧਾਂਤ ਨੂੰ ਕਰਾਰੀ ਸੱਟ ਮਾਰੀ ਹੈ। ਜਿਸ ਸੂਬੇ ਵਿਚ ਜਿਸ ਕੌਮ ਦੀ ਗਿਣਤੀ ਜ਼ਿਆਦਾ ਹੁੰਦੀ ਹੈ ਉਥੋਂ ਦੀਆਂ ਰਾਜਨੀਤਕ ਪਾਰਟੀਆਂ ਉਹੋ ਜਿਹਾ ਪੱਤਾ ਉਥੇ ਖੇਡ ਕੇ ਬਹੁਗਿਣਤੀ ਨੂੰ ਖ਼ੁਸ਼ ਕਰਕੇ ਵੋਟਾਂ ਹਥਿਆਉਣ ਦਾ ਯਤਨ ਕਰਦੀਆਂ ਹਨ ਬੇਸ਼ੱਕ ਇਸ ਲਈ ਉਸਦਾ ਸਿਧਾਂਤ ਇਜਾਜ਼ਤ ਦਿੰਦਾ ਹੋਵੇ ਜਾਂ ਨਾ। ਆਬਾਦੀ ਦੇ ਲਿਹਾਜ਼ ਨਾਲ ਸਿੱਖਾਂ ਦੀ ਗਿਣਤੀ ਆਜ਼ਾਦ ਭਾਰਤ ਵਿਚ ਸਿਰਫ਼ 2 ਫੀਸਦੀ ਹੀ ਹੈ। ਰਾਜਨੀਤੀ ਦਾ ਸ਼ੁਰੂ ਤੋਂ ਹੀ ਇਹ ਸੁਭਾਅ ਰਿਹਾ ਹੈ ਕਿ ਬਹੁਗਿਣਤੀ ਕੌਮਾਂ ਹਮੇਸ਼ਾ ਘੱਟ ਗਿਣਤੀਆਂ ਨੂੰ ਕੁਚਲਣ ਲਈ ਤਿਆਰ ਰਹਿੰਦੀਆਂ ਹਨ। ਹਿੰਦੁਸਤਾਨ ਦਾ ਪਿਛਲੇ 50 ਵਰ੍ਹਿਆਂ ਦਾ ਇਤਿਹਾਸ ਵੀ ਇਸ ਗੱਲ ਦੀ ਪੂਰੀ ਤਰ੍ਹਾਂ ਹਾਮੀ ਭਰਦਾ ਹੈ। ਆਜ਼ਾਦੀ ਤੋਂ ਬਾਅਦ ਆਪਣੇ ਲਈ ਵੱਖਰਾ ਸੂਬਾ ਲੈਣ ਲਈ ਸਿੱਖਾਂ ਨੂੰ ਵੱਡੀ ਜਦੋ-ਜਹਿਦ ਕਰਨੀ ਪਈ ਤੇ ਇਸਦਾ ਭਾਰੀ ਮੁੱਲ ਵੀ ਤਾਰਨਾ ਪਿਆ। ਪੰਜਾਬੀ ਬੋਲਦੇ ਇਲਾਕੇ ਹਰਿਆਣੇ ਤੇ ਫਿਰ ਹਿਮਾਚਲ ਪ੍ਰਦੇਸ਼ ਨੂੰ ਦਿੱਤੇ ਗਏ। ਚੰਡੀਗੜ੍ਹ ਜਿਹੜਾ ਕਿ ਪੰਜਾਬੀ ਬੋਲਣ ਵਾਲੇ ਪਿੰਡਾਂ ਦੀ ਜ਼ਮੀਨ ਤੇ ਬਣਿਆ ਸੀ ਉਹ ਵੀ ਪੰਜਾਬ ਤੋਂ ਅਲੱਗ ਕਰਕੇ ਕੇਂਦਰ ਸ਼ਾਸਤ ਪ੍ਰਦੇਸ਼ ਬਣਾ ਦਿੱਤਾ ਗਿਆ। ਜਦੋਂ ਇਨ੍ਹਾਂ ਇਲਾਕਿਆਂ ਦੀ ਮੰਗ ਸਿੱਖਾਂ ਵਲੋਂ ਕੀਤੀ ਗਈ ਤਾਂ ਵੇਲੇ ਦੇ ਕੇਂਦਰੀ ਹਾਕਮਾਂ ਦੀਆਂ ਅੱਖਾਂ ਵਿਚ ਸਿੱਖ ਬੁਰੀ ਤਰ੍ਹਾਂ ਰੜਕਣ ਲੱਗ ਪਏ। ਐਮਰਜੈਂਸੀ ਦੇ ਵਿਰੋਧ ਨੇ ਤਾਂ ਸਿੱਖਾਂ ਨੂੰ ਭਾਰਤ ਸਰਕਾਰ ਤੇ ਖਾਸ ਕਰਕੇ ਕਾਂਗਰਸ ਦਾ ਦੁਸ਼ਮਣ ਨੰਬਰ ਇਕ ਬਣਾ ਦਿੱਤਾ ਤੇ ਉਨ੍ਹਾਂ ਨੇ ਸਿੱਖਾਂ ਨੂੰ ਕੁਚਲਣ ਲਈ ਅੰਦਰੋ-ਅੰਦਰੀ ਪੂਰੀ ਤਰ੍ਹਾਂ ਆਪਣਾ ਮਨ ਬਣਾ ਲਿਆ। 1978 ਵਿਚ ਅੰਮ੍ਰਿਤਸਰ ਵਿਖੇ ਨਕਲੀ ਨਿਰੰਕਾਰੀਆਂ ਹੱਥੋਂ 13 ਸਿੰਘਾਂ ਦਾ ਸ਼ਹੀਦ ਹੋਣਾ ਤੇ ਫਿਰ ਉਹਨਾਂ ਦੇ ਕਾਤਲ ਨੂੰ ਸੁਰੱਖਿਅਤ ਰੱਖਣਾ ਤੇ ਉਹਨਾਂ ਦਾ ਮੁਕੱਦਮਾ ਪੰਜਾਬ ਤੋਂ ਬਾਹਰ ਚਲਾ ਕੇ ਉਸਨੂੰ ਬਰੀ ਕਰ ਦੇਣਾ ਇਹ ਸਭ ਕੁਝ ਦੱਸਦਾ ਹੈ ਕਿ ਸਿੱਖਾਂ ਨੂੰ ਹੁਣ ਜਾਂ ਤਾਂ ਬਹੁਗਿਣਤੀ ਦੀ ਗ਼ੁਲਾਮੀ ਕਰਨੀ ਪਵੇਗੀ ਜਾਂ ਫਿਰ ਬਹੁਗਿਣਤੀ ਦਾ ਜ਼ੁਲਮ ਸਹਿਣਾ ਪਵੇਗਾ। ਇਸ ਸਭ ਦਾ ਨਤੀਜਾ ਸਾਕਾ ਨੀਲਾ ਤਾਰਾ ਤੇ 1984 ਨਵੰਬਰ ਵਿਚ ਸਿੱਖ ਵਿਰੋਧੀ ਦੰਗਿਆਂ ਦੇ ਰੂਪ ਵਿਚ ਨਿਕਲਿਆ ਜਿਨ੍ਹਾਂ ਵਿਚ ਹਜ਼ਾਰਾਂ ਹੀ ਸਿੱਖਾਂ ਦੀਆਂ ਜਾਨਾਂ ਗਈਆਂ, ਵੱਖ-ਵੱਖ ਸ਼ਹਿਰਾਂ ਵਿਚ ਸਿੱਖਾਂ ਦੇ ਘਰ ਸਾੜੇ ਗਏ, ਦੇਸ਼ ਦੀ ਰਾਜਧਾਨੀ ਵਿਚ ਤਿੰਨ ਦਿਨ ਮੌਤ ਸਿੱਖਾਂ ਲਈ ਨੰਗਾ ਨਾਚ ਕਰਦੀ ਰਹੀ ਤੇ ਹਕੂਮਤ ਦੇ ਕਰਿੰਦੇ ਸੜਦੇ ਹੋਏ ਸਿੱਖਾਂ ਦੇ ਸਰੀਰ ਤੇ ਘਰ-ਘਾਟ ਨੂੰ ਦੇਖ ਕੇ ਗੁਲਸ਼ਰੇ ਉਡਾਂਦੇ ਰਹੇ। ਆਜ਼ਾਦ ਭਾਰਤ ਦੇ ਹਾਕਮ ਤਾਂ ਇਹੋ ਰਾਗ ਅਲਾਪਦੇ ਰਹੇ ਕਿ "ਜਬ ਕੋਈ ਬੜਾ ਦਰਖ਼ਤ ਗਿਰਤਾ ਹੈ ਤੋ ਧਰਤੀ ਕਾਂਪਤੀ ਹੈ" ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਵੱਡੇ ਦਰਖ਼ਤ ਵੀ ਤਾਂ ਧਰਤੀ ਤੇ ਹੀ ਪੈਦਾ ਹੁੰਦੇ ਹਨ, ਪਰ ਧਰਤੀ ਨੂੰ ਹਿਲਾ ਸਕਣ ਵਾਲਾ ਕਿਹੜਾ ਰੁੱਖ ਹੈ ਇਹ ਗੱਲ ਸਮਝ ਤੋਂ ਬਾਹਰੀ

ਹੈ। ਗੱਲ ਇਥੇ ਹੀ ਖ਼ਤਮ ਨਹੀਂ ਹੋ ਜਾਂਦੀ, ਸੰਨ 1993 ਤੱਕ ਪੰਜਾਬ ਦੀ ਧਰਤੀ ਤੇ ਖ਼ੂਨ ਦੀਆਂ ਨਦੀਆਂ ਵਗਦੀਆਂ ਰਹੀਆਂ, ਸਿੱਖ ਜਵਾਨੀ ਨੂੰ ਕੋਹ-ਕੋਹ ਕੇ ਮਾਰਿਆ ਜਾਂਦਾ ਰਿਹਾ ਤੇ ਉਹਨਾਂ ਦੀਆਂ ਲਾਸ਼ਾਂ ਲਾਵਾਰਿਸ ਕਰਾਰ ਦੇ ਕੇ ਨਹਿਰਾਂ ਵਿਚ ਰੋੜ੍ਹੀਆਂ ਜਾਂਦੀਆਂ ਰਹੀਆਂ। ਇਹਨਾਂ ਲਾਵਾਰਿਸ ਲਾਸ਼ਾਂ ਦੀ ਗਿਣਤੀ ਦੀ ਲਿਸਟ ਬਣਾਉਣ ਵਾਲਾ ਸ: ਜਸਵੰਤ ਸਿੰਘ ਖਾਲੜਾ ਆਪ ਵੀ ਇਕ ਲਾਵਾਰਿਸ ਲਾਸ਼ ਬਣ ਇਸ ਧਰਤੀ ਨੂੰ ਸਦਾ ਲਈ ਅਲਵਿਦਾ ਕਹਿ ਗਿਆ।

ਹੁਣ ਸਵਾਲ ਇਹ ਉਠਦਾ ਹੈ ਕਿ ਇਹ ਸਭ ਕੁਝ ਕਿਉਂ ਵਾਪਰਿਆ? ਇਸ ਦੇ ਉੱਤਰ ਵਿਚ ਭਾਰਤ ਦੀ ਰਾਜਨੀਤੀ ਤੇ ਸਿੱਖ ਰਾਜਨੀਤੀ ਵੱਲ ਗਹਿਰੀ ਝਾਤ ਮਾਰਨ ਦੀ ਲੋੜ ਹੈ। ਮੌਜੂਦਾ ਭਾਰਤ ਵਿਚ ਵੱਡੀਆਂ ਰਾਜਨੀਤਕ ਪਾਰਟੀਆਂ ਵਿਚ ਕਾਂਗਰਸ, ਬੀ. ਜੇ. ਪੀ. ਤੇ ਕਮਿਊਨਿਸਟ ਪਾਰਟੀਆਂ ਦਾ ਨਾਮ ਆਉਂਦਾ ਹੈ। ਇਹਨਾਂ ਪਾਰਟੀਆਂ ਵਿਚ ਪਹਿਲਾਂ-ਪਹਿਲ ਸਿੱਖਾਂ ਦੀ ਕੋਈ ਖਾਸ ਸ਼ਮੂਲੀਅਤ ਨਹੀਂ ਸੀ। ਇਹਨਾਂ ਪਾਰਟੀਆਂ ਨੇ ਸੱਤਾ ਦਾ ਚੋਗਾ ਸੁਟਿਆ ਤੇ ਕੁਝ ਸਿੱਖ ਕਹਾਉਣ ਵਾਲੇ ਸੱਤਾ ਦੇ ਚੋਗੇ ਨੂੰ ਚੁਗਣ ਲਈ ਇਹਨਾਂ ਪਾਰਟੀਆਂ ਵਿਚ ਜਾ ਵੜੇ। ਉਹ ਕੇਂਦਰੀ ਸਰਕਾਰਾਂ ਵਿਚ ਮੰਤਰੀ ਬਣੇ, ਕੁਝ ਰਾਜਾਂ ਦੇ ਗਵਰਨਰ ਬਣ ਗਏ। ਰਾਜ ਭਾਗ ਦੇ ਨਸ਼ੇ ਅੰਦਰ ਧੁਤ ਇਹ ਆਗੂ ਆਪਣੀ ਕੌਮ ਪ੍ਰਤੀ ਆਪਣੇ ਫਰਜ਼ਾਂ ਨੂੰ ਪੂਰੀ ਤਰ੍ਹਾਂ ਭੁੱਲ ਗਏ। ਇਹਨਾਂ ਦੀ ਦੇਖਾ-ਦੇਖੀ ਕਈ ਹੋਰਾਂ ਦੇ ਮੂੰਹ ਵਿਚ ਸੱਤਾ ਦੇ ਲਾਲਚ ਨੇ ਪਾਣੀ ਲੈ ਆਂਦਾ ਤੇ ਇਸ ਰਾਜਸੀ ਤਾਕਤ ਨੂੰ ਪੂਰਾ ਕਰਨ ਲਈ ਇਹ ਉਹਨਾਂ ਪਾਰਟੀਆਂ ਵਿਚ ਚਲੇ ਗਏ ਜੋ ਸ਼ੁਰੂ ਤੋਂ ਹੀ ਪੰਥ ਵਿਰੋਧੀ ਪਾਰਟੀਆਂ ਰਹੀਆਂ ਹਨ। ਇਸ ਸਭ ਦਾ ਨਤੀਜਾ ਇਹ ਨਿਕਲਿਆ ਕਿ ਰਾਸ਼ਟਰੀ ਪੱਧਰ ਤੇ ਸਿੱਖ ਕਈ ਧੜਿਆਂ ਵਿਚ ਵੰਡੇ ਗਏ। ਗਿਣਤੀ ਤਾਂ ਪਹਿਲਾਂ ਹੀ ਉਂਗਲਾਂ ਤੇ ਗਿਣਨ ਵਾਲੀ ਸੀ ਤੇ ਫਿਰ ਇਸ ਵੰਡ ਨੇ ਸਿੱਖਾਂ ਨੂੰ ਹੋਰ ਕਮਜ਼ੋਰ ਕਰ ਦਿੱਤਾ। ਇਹ ਸਭ ਕੁਝ ਤਾਂ ਰਾਸ਼ਟਰੀ ਪੱਧਰ ਤੇ ਵਾਪਰਿਆ ਤੇ ਵਾਪਰ ਰਿਹਾ ਹੈ। ਆਉ ਜ਼ਰਾ ਹੁਣ ਪੰਜਾਬ ਦੀ ਰਾਜਨੀਤੀ ਨੂੰ ਸਮਝਣ ਦਾ ਯਤਨ ਕਰੀਏ। ਪੰਜਾਬ ਦੀ ਰਾਜਨੀਤੀ ਦੋ ਵੱਡੀਆਂ ਰਾਜਨੀਤਕ ਪਾਰਟੀਆਂ ਦੇ ਆਲੇ-ਦੁਆਲੇ ਘੁੰਮਦੀ ਰਹਿੰਦੀ ਹੈ—ਇਕ ਸ਼੍ਰੋਮਣੀ ਅਕਾਲੀ ਦਲ ਤੇ ਦੂਜੀ ਕਾਂਗਰਸ। ਸ਼੍ਰੋਮਣੀ ਅਕਾਲੀ ਦਲ ਦੀ ਸਥਾਪਨਾ 14 ਦਸੰਬਰ ਸੰਨ 1920 ਨੂੰ ਹੋਈ ਸੀ। ਉਸ ਵਕਤ ਗੁਰਦੁਆਰਾ ਸੁਧਾਰ ਲਹਿਰ ਪੂਰੇ ਜ਼ੋਰਾਂ 'ਤੇ ਸੀ। ਇਸ ਤੋਂ ਲਗਭਗ ਇਕ ਮਹੀਨਾ ਪਹਿਲਾਂ ਗੁਰਦੁਆਰਿਆਂ ਦੇ ਸੁਧਾਰ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹੋਂਦ ਵਿਚ ਆਈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਬਣਨ ਨਾਲ ਅਕਾਲੀ ਲਹਿਰ ਨੂੰ ਕਾਫ਼ੀ ਬਲ ਮਿਲਿਆ। ਹਜ਼ਾਰਾਂ ਸਿੱਖ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਹੁਕਮ ਮੰਨ ਕੇ ਹਰ ਤਰ੍ਹਾਂ ਦੀ ਖੇਚਲ ਝੱਲਣ ਤੇ ਕੁਰਬਾਨੀ ਕਰਨ ਲਈ ਤਿਆਰ ਸਨ। ਪੰਥ ਦੇ ਇਹਨਾਂ ਪੰਥ-ਸੇਵਕਾਂ ਨੂੰ ਜਥੇਬੰਦ ਕਰਨ ਦੀ ਜ਼ਰੂਰਤ ਸੀ ਤਾਂ ਕਿ ਇਕ ਮਰਯਾਦਾ ਅੰਦਰ ਰਹਿ ਕੇ ਇਹ ਸਾਰੇ ਰਲ ਕੇ ਕੰਮ ਕਰ ਸਕਣ।

ਇਸ ਕਰਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਹਾਇਤਾ ਵਾਸਤੇ ਉਸ ਦੇ ਫ਼ੈਸਲਿਆਂ ਤੇ ਹੁਕਮਾਂ ਨੂੰ ਵਰਤੋਂ ਵਿਚ ਲਿਆਉਣ ਲਈ ਸ਼੍ਰੋਮਣੀ ਅਕਾਲੀ ਦਲ ਕਾਇਮ ਕੀਤਾ ਗਿਆ ਜਿਸ ਦਾ ਮੁੱਖ ਕੰਮ ਸ਼੍ਰੋਮਣੀ ਕਮੇਟੀ ਵਲੋਂ ਕੀਤੇ ਗਏ ਫ਼ੈਸਲਿਆਂ ਨੂੰ ਲੋਕਾਂ ਤੱਕ ਪਹੁੰਚਾ ਕੇ ਉਸ ਉਤੇ ਅਮਲ ਕਰਵਾਉਣਾ ਸੀ। ਅਰੰਭ ਵਿਚ ਇਸ ਜਥੇਬੰਦੀ ਨੇ ਕਮਾਲ ਦੇ ਕੰਮ ਕਰ ਦਿਖਾਏ। ਇਸ ਨੇ ਸ਼੍ਰੋਮਣੀ ਕਮੇਟੀ ਦੇ ਹੁਕਮਾਂ ਦੀ ਪਾਲਣਾ ਕਰਨ ਕਰਾਉਣ ਤੋਂ ਬਿਨਾਂ ਸਮਾਜ ਸੁਧਾਰ ਤੇ ਗੁਰਮਤਿ ਪ੍ਰਚਾਰ ਦੇ ਖੇਤਰ ਵਿਚ ਵੀ ਸ਼ਾਨਦਾਰ ਕੰਮ ਕੀਤਾ। ਜਿਵੇਂ ਜਿਵੇਂ ਸਮਾਂ ਬੀਤਦਾ ਗਿਆ ਇਹ ਜਥੇਬੰਦੀ ਰਾਜਨੀਤਕ ਮਾਮਲਿਆਂ ਵਿਚ ਵਧੇਰੇ ਹਿੱਸਾ ਲੈਣ ਲੱਗ ਪਈ ਤੇ ਅੱਜ ਇਹ ਜਥੇਬੰਦੀ ਨਿਰੋਲ ਰਾਜਸੀ ਪਾਰਟੀ ਬਣ ਚੁੱਕੀ ਹੈ ਤੇ ਅੱਜ ਆਪਣੀ ਵੱਖਰੀ ਹੋਂਦ ਰੱਖਦੀ ਹੋਈ ਵੀ ਬੀ. ਜੇ. ਪੀ. ਦੀਆਂ ਉਂਗਲੀਆਂ 'ਤੇ ਨੱਚ ਰਹੀ ਹੈ। ਅਕਾਲੀ ਦਲ ਦੇ ਇਤਿਹਾਸ ਵੱਲ ਵੇਖੀਏ ਤਾਂ ਪਤਾ ਲਗਦਾ ਹੈ ਕਿ ਮਾਸਟਰ ਤਾਰਾ ਸਿੰਘ ਜੀ ਦੇ ਸਮੇਂ ਤੱਕ ਅਕਾਲੀ ਦਲ ਪੂਰੀ ਤਰ੍ਹਾਂ ਪੰਥਕ ਪਾਰਟੀ ਸੀ ਪਰ ਸੰਤ ਫ਼ਤਹਿ ਸਿੰਘ ਵੇਲੇ ਉਸ ਸਮੇਂ ਦੀ ਜਨਸੰਘ ਨਾਲ ਮੇਲ-ਜੋਲ ਅਰੰਭ ਹੋਇਆ ਤੇ ਫਿਰ ਉਸ ਤੋਂ ਬਾਅਦ ਇਹ ਪਾਰਟੀ ਪੂਰੀ ਤਰ੍ਹਾਂ ਜਨਸੰਘ ਦੇ ਬਦਲੇ ਰੂਪ ਬੀ. ਜੇ. ਪੀ. ਦੀ ਬੁੱਕਲ ਵਿਚ ਜਾ ਡਿੱਗੀ ਤੇ ਅੱਜ ਵੀ ਉਸ ਹੀ ਬੁੱਕਲ ਵਿਚ ਬੈਠ ਕੇ ਰਾਜਨੀਤੀ ਦਾ ਨਿੱਘ ਮਾਣਨ ਵਿਚ ਆਪਣਾ ਫ਼ਖਰ ਸਮਝ ਰਹੀ ਹੈ। ਸਿਆਣੇ ਆਖਦੇ ਹਨ ਕਿ ਗੁਆਂਢੀ ਦਾ ਰੂਪ ਨਹੀਂ ਆਉਂਦਾ ਪਰ ਮੱਤ ਜ਼ਰੂਰ ਆ ਜਾਂਦੀ ਹੈ। ਬਿਲਕੁਲ ਇਸੇ ਤਰ੍ਹਾਂ ਹੀ ਹੋਇਆ; ਬਹੁਗਿਣਤੀ ਦੇ ਅਸਰ ਨੂੰ ਕਬੂਲਦਿਆਂ ਇਹ ਪੰਥਕ ਪਾਰਟੀ ਵੀ ਪੰਜਾਬੀ ਪਾਰਟੀ ਕਹਿਲਾਉਣ ਵਿਚ ਫ਼ਖਰ ਮਹਿਸੂਸ ਕਰਨ ਲੱਗੀ ਤੇ ਇਸ ਦੀ ਮੁੱਢਲੀ ਮੈਂਬਰਸ਼ਿਪ ਪ੍ਰਾਪਤ ਕਰਨ ਲਈ ਸਿੱਖ ਹੋਣ ਦੀ ਸ਼ਰਤ ਵੀ ਖ਼ਤਮ ਕਰ ਦਿੱਤੀ ਗਈ ਤੇ ਗ਼ੈਰ-ਸਿੱਖਾਂ ਨੂੰ ਇਸ ਦੇ ਮੈਂਬਰ ਬਣਾ ਕੇ ਚੋਣ ਲੜਨ ਦੀ ਖੁੱਲ੍ਹ ਵੀ ਦੇ ਦਿੱਤੀ ਗਈ। ਖ਼ਾਲਸ ਪੰਥਕ ਪਾਰਟੀ ਆਪਣੇ ਗੁਰੂ ਦੇ ਸਿਧਾਂਤ ਨੂੰ ਵੀ ਭੁੱਲ ਗਈ ਤੇ ਹਵਨ ਕਰਕੇ ਆਪਣੇ ਮੱਥੇ 'ਤੇ ਤਿਲਕ ਲਗਵਾ ਕੇ ਵੀ ਅਕਾਲੀ ਦਲ ਦਾ ਲੇਬਲ ਇਸ ਪਾਰਟੀ ਨੂੰ ਲੱਗਿਆ ਰਿਹਾ। ਜੇਕਰ ਪੰਥਕ ਹਿਤੈਸ਼ੀ ਕੁਝ ਆਗੂਆਂ ਨੇ ਇਸ ਸੋਚ ਦੇ ਖਿਲਾਫ਼ ਆਵਾਜ਼ ਉਠਾਈ ਤਾਂ ਉਹਨਾਂ ਦੇ ਦਰਵਾਜ਼ੇ ਇਸ ਪਾਰਟੀ ਲਈ ਬੰਦ ਕਰ ਦਿੱਤੇ ਗਏ। ਇਸ ਨਾਲ ਪਾਰਟੀ ਦੇ ਪ੍ਰਧਾਨ ਤੇ ਹੋਰ ਆਗੂਆਂ ਨੂੰ ਆਪਣੀ ਮਨ ਮਰਜ਼ੀ ਕਰਨ ਦਾ ਖੁਲ੍ਹਾ ਮੌਕਾ ਮਿਲ ਗਿਆ। ਇਸ ਸਭ ਨਾਲ ਵਜ਼ੀਰੀਆਂ ਤਾਂ ਪ੍ਰਾਪਤ ਹੋ ਗਈਆਂ ਪਰ ਸਿੱਖ ਹਿਤਾਂ ਤੇ ਸਿੱਖ ਸਿਧਾਂਤਾਂ ਦਾ ਪੂਰੀ ਤਰ੍ਹਾਂ ਘਾਣ ਕੀਤਾ ਗਿਆ। ਸਿੱਖ ਸਿਧਾਂਤਾਂ ਦੇ ਪ੍ਰਚਾਰ ਤੇ ਪ੍ਰਸਾਰ ਕਰਨ ਵਾਲੀ ਇਹ ਪੰਥਕ ਪਾਰਟੀ ਸਿੱਖ ਮਸਲਿਆਂ ਤੇ ਸਿੱਖੀ ਸਿਧਾਂਤ ਤੋਂ ਮੂੰਹ ਫੇਰ ਕੇ ਕੇਵਲ ਰਾਜਸੀ ਸੱਤਾ ਹਥਿਆਉਣ ਵੱਲ ਹੀ ਸਾਰੇ ਹੀਲੇ ਉਪਰਾਲੇ ਵਰਤ ਰਹੀ ਹੈ। ਅੱਜ ਕੌਮ ਦੀ ਨੌਜੁਆਨ ਪੀੜ੍ਹੀ ਪਤਿਤ ਹੋ ਰਹੀ ਹੈ ਤੇ ਇਸਦਾ ਮੁੱਖ ਕਾਰਨ ਰਾਜਸੀ ਲੀਡਰਾਂ ਦੀ ਧਰਮ ਤੋਂ ਬੇਰੁਖੀ ਹੀ ਹੈ। ਕਈ ਅਕਾਲੀ ਕਹਿਲਾਉਣ ਵਾਲੇ ਰਾਜਸੀ ਲੀਡਰਾਂ ਦੇ ਬੱਚੇ ਆਪ ਪਤਿਤ ਹਨ ਤੇ ਸ਼ਰਾਬ ਦੀ ਖੁਲ੍ਹੇਆਮ ਵਰਤੋਂ ਕਰਦੇ ਹਨ। ਨੌਜੁਆਨ ਪੀੜ੍ਹੀ

ਲਈ ਰੋਲ ਮਾਡਲ ਬਣਨ ਵਾਲਿਆਂ ਲੀਡਰਾਂ ਦਾ ਕਿਰਦਾਰ ਇਸ ਪਨੀਰੀ ਨੂੰ ਸਿੱਖੀ ਤੋਂ ਬੇਮੁਖ ਕਰ ਰਿਹਾ ਹੈ। ਇਕ ਤਾਂ ਸਾਡੀ ਆਬਾਦੀ ਪੱਖੋਂ ਪਹਿਲਾਂ ਹੀ ਘੱਟ ਗਿਣਤੀ ਹੈ, ਦੂਸਰਾ ਕੌਮੀ ਲੀਡਰਾਂ ਦੀ ਧਰਮ ਪ੍ਰਤੀ ਬੇਰੁਖੀ ਕੌਮ ਨੂੰ ਡੂੰਘੀ ਖੱਡ ਅੰਦਰ ਜ਼ਰੂਰ ਸੁੱਟ ਦੇਵੇਗੀ। ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਸ਼੍ਰੋਮਣੀ ਅਕਾਲੀ ਦਲ ਦੀ ਸਥਾਪਨਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਫ਼ੈਸਲਿਆਂ ਨੂੰ ਆਮ ਲੋਕਾਂ ਤੱਕ ਪਹੁੰਚਾਉਣ ਲਈ ਕੀਤੀ ਗਈ ਸੀ। ਇਸ ਦਾ ਮਤਲਬ ਹੈ ਕਿ ਸ਼੍ਰੋਮਣੀ ਅਕਾਲੀ ਦਲ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਰਪ੍ਰਸਤੀ ਹੇਠ ਚੱਲਣਾ ਚਾਹੀਦਾ ਹੈ। ਅੱਜ ਦੇ ਬਦਲੇ ਹਾਲਾਤਾਂ ਵਿਚ ਸ਼੍ਰੋਮਣੀ ਅਕਾਲੀ ਦਲ, ਸ਼੍ਰੋਮਣੀ ਕਮੇਟੀ ਤੇ ਪੂਰੀ ਤਰ੍ਹਾਂ ਹਾਵੀ ਹੋਇਆ ਬੈਠਾ ਹੈ। ਧਰਮ ਪਿਛੇ ਰਹਿ ਗਿਆ ਹੈ ਤੇ ਰਾਜਨੀਤੀ ਪੂਰੀ ਤਰ੍ਹਾਂ ਧਰਮ ਤੇ ਭਾਰੂ ਹੋਈ ਬੈਠੀ ਹੈ। ਗੁਰਦੁਆਰਿਆਂ ਦਾ ਪ੍ਰਬੰਧ ਸੁਚੱਜੇ ਤਰੀਕੇ ਨਾਲ ਤੇ ਸਿੱਖੀ ਪ੍ਰਚਾਰ ਨੂੰ ਤੇਜ਼ ਕਰਨ ਲਈ ਜ਼ਰੂਰੀ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਰਾਜਨੀਤੀ ਨੂੰ ਆਪਣੇ 'ਤੇ ਹਾਵੀ ਨਾ ਹੋਣ ਦੇਣ। ਪਹਿਲਾਂ ਧਰਮ ਹੈ ਫਿਰ ਰਾਜਨੀਤੀ।

ਸਾਡਾ ਨਿਸ਼ਾਨਾ ਕੋਈ ਖ਼ਾਸ ਅਕਾਲੀ ਦਲ ਨਹੀਂ, ਨਾ ਹੀ ਅਸੀਂ ਕਿਸੇ ਖ਼ਾਸ ਅਕਾਲੀ ਦਲ ਦਾ ਹਿੱਸਾ ਹਾਂ। ਸਾਡਾ ਇਕੋ ਇਕ ਮਕਸਦ ਧਰਮ ਤੇ ਇਸਦੇ ਸਿਧਾਤਾਂ ਨੂੰ ਪ੍ਰਚਾਰਨਾ ਹੈ। ਸਿੱਖ ਮਿਸ਼ਨਰੀ ਕਾਲਜ ਨੇ ਕਦੇ ਵੀ ਕਿਸੇ ਦੀ ਜ਼ਾਤੀ ਵਿਰੋਧਤਾ ਨਹੀਂ ਕੀਤੀ ਤੇ ਨਾ ਹੀ ਆਉਣ ਵਾਲੀਆਂ ਚੋਣਾਂ ਵਿਚ ਕਿਸੇ ਖਾਸ ਅਕਾਲੀ ਦਲ ਨੂੰ ਫਾਇਦਾ ਜਾਂ ਨੁਕਸਾਨ ਪਹੁੰਚਾਣਾ ਸਾਡਾ ਮਕਸਦ ਹੈ। ਅਸੀਂ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਤੇ ਪੰਥ ਪ੍ਰਵਾਣਿਤ ਸਿੱਖ ਰਹਿਤ ਮਰਯਾਦਾ ਨੂੰ ਹਰ ਮਨੁੱਖ ਮਾਤਰ ਤੱਕ ਪਹੁੰਚਾਉਣਾ ਚਾਹੁੰਦੇ ਹਾਂ। ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਧਰਮ ਪ੍ਰਚਾਰ ਦੀ ਐਡੀ ਵੱਡੀ ਸੰਸਥਾ ਜੋ ਕਿ ਪਿਛਲੇ ਤਿੰਨ ਦਹਾਕਿਆਂ ਤੋਂ ਦੇਸ਼-ਵਿਦੇਸ਼ ਵਿਚ ਨਿਸ਼ਕਾਮ ਧਰਮ ਪ੍ਰਚਾਰ ਕਰ ਰਹੀ ਹੈ ਉਸ ਨੂੰ ਵੀ ਸਾਡੀ ਕੇਂਦਰੀ ਜਥੇਬੰਦੀ ਹਮੇਸ਼ਾ ਹੀ ਅੱਖੋਂ ਪਰੋਖੇ ਕਰਦੀ ਆਈ ਹੈ। ਪਿਛਲੇ ਸਾਲਾਂ ਵਿਚ ਮਨਾਈਆਂ ਸ਼ਤਾਬਦੀਆਂ ਵਿਚ ਉਹਨਾਂ ਨੇ ਸੰਤ ਸਮਾਜ ਤੇ ਹੋਰਨਾਂ ਡੇਰੇਦਾਰਾਂ ਨੂੰ, ਜਿਹੜੇ ਸਿੱਖ ਰਹਿਤ ਮਰਯਾਦਾ ਨੂੰ ਮੂਲੋਂ ਹੀ ਮੰਨਣ ਨੂੰ ਤਿਆਰ ਨਹੀਂ ਹਨ, ਨੂੰ ਤਾਂ ਸਟੇਜਾਂ ਤੇ ਸੱਦ ਕੇ ਬੋਲਣ ਦਾ ਸਮਾਂ ਦਿੱਤਾ ਹੈ ਪਰ ਮਿਸ਼ਨਰੀ ਕਾਲਜਾਂ ਨੂੰ, ਜਿਹੜੇ ਕਿ ਨਿਰੋਲ ਧਰਮ ਪ੍ਰਚਾਰ ਕਰਨ ਵਿਚ ਲੱਗੇ ਹੋਏ ਹਨ ਕਦੇ ਵੀ ਅਜਿਹਾ ਸੱਦਾ ਨਹੀਂ ਦਿੱਤਾ ਗਿਆ। ਆਉਣ ਵਾਲੀਆਂ ਸ਼ਤਾਬਦੀਆਂ ਲਈ ਕਈ ਕਮੇਟੀਆਂ ਬਣੀਆਂ ਹਨ ਪਰ ਮਿਸ਼ਨਰੀ ਕਾਲਜਾਂ ਪਾਸੋਂ ਕਿਸੇ ਪ੍ਰਕਾਰ ਦੀ ਸਲਾਹ ਲੈਣੀ ਵੀ ਯੋਗ ਨਹੀਂ ਸਮਝੀ ਜਾਂਦੀ। ਇਹਨਾਂ ਸਾਰਿਆਂ ਦਾ ਇਕੋ-ਇਕ ਕਾਰਨ ਹੈ ਕਿ ਸਿੱਖ ਮਿਸ਼ਨਰੀ ਕਾਲਜ ਨਾ ਤਾਂ ਕਿਸੇ ਦੀ ਖੁਸ਼ਾਮਦ ਕਰਦਾ ਹੈ ਤੇ ਨਾ ਹੀ ਸਹਾਇਤਾ ਲਈ ਕਿਸੇ ਅੱਗੇ ਹੱਥ ਅੱਡਦਾ ਹੈ। ਗੁਰੂ ਕੀ ਸੰਗਤ ਦਾ ਹੱਥ ਹਮੇਸ਼ਾ ਹੀ ਸਾਡੇ ਸਿਰ 'ਤੇ ਰਿਹਾ ਹੈ ਤੇ ਧਰਮ ਪ੍ਰਚਾਰ ਦੇ ਸਾਰੇ ਕਾਰਜ ਸਫ਼ਲਤਾ ਪੂਰਬਕ ਚੱਲ ਰਹੇ

ਹਨ। ਜੇਕਰ ਮਿਸ਼ਨਰੀ ਕਾਲਜ ਨੇ ਵੋਟਾਂ ਦੀ ਰਾਜਨੀਤੀ ਹੀ ਕਰਨੀ ਹੋਵੇ ਤਾਂ ਅਸੀਂ ਇਹ ਗੱਲ ਸਪੱਸ਼ਟ ਕਰ ਦੇਣਾ ਜ਼ਰੂਰੀ ਸਮਝਦੇ ਹਾਂ ਕਿ ਮਿਸ਼ਨਰੀ ਸੰਸਥਾ ਦਾ ਆਧਾਰ ਹੁਣ ਸਾਰੇ ਸੰਸਾਰ ਵਿਚ ਬਣ ਚੁੱਕਾ ਹੈ ਤੇ ਖਾਸ ਕਰਕੇ ਪੰਜਾਬ ਦਾ ਸ਼ਾਇਦ ਕੋਈ ਵਿਰਲਾ ਹੀ ਸ਼ਹਿਰ ਜਾਂ ਪਿੰਡ ਅਜਿਹਾ ਹੋਵੇਗਾ ਜਿਥੇ ਮਿਸ਼ਨਰੀ ਸੰਸਥਾ ਦੇ ਮੈਂਬਰ ਨਾ ਹੋਣ। ਮਿਸ਼ਨਰੀ ਸੰਸਥਾਵਾਂ ਨਾਲ ਜੁੜੀਆਂ ਵੋਟਾਂ ਦੀ ਗਿਣਤੀ ਡੇਰੇਦਾਰਾਂ ਨਾਲ ਜੁੜੀਆਂ ਵੋਟਾਂ ਨਾਲੋਂ ਕਈ ਗੁਣਾ ਵਧੇਰੇ ਹੈ ਪਰ ਅਸੀਂ ਇਹਨਾਂ ਵੋਟਾਂ ਨੂੰ ਹਥਿਆਰ ਬਣਾ ਕੇ ਕਦੇ ਨਹੀਂ ਵਰਤਿਆ।

ਕੌਮ ਦੇ ਪੰਥਕ ਆਗੂਓ ਯਾਦ ਰੱਖੋ! ਗੁਰੂ ਨਾਨਕ ਦੇਵ ਜੀ ਨੇ ਸੰਸਾਰ ਨੂੰ ਨਿਰਮਲ ਪੰਥ ਦਿੱਤਾ ਤੇ ਇਸ ਨਿਰਮਲ ਪੰਥ ਦੀ ਸੋਚ ਸੰਸਾਰੀਆਂ ਦੀ ਝੋਲੀ ਪਾਈ। ਇਹ ਸੋਚ ਉਸ ਸਮੇਂ ਦੇ ਧਰਮ ਤੋਂ ਦੂਰ ਜਾ ਚੁੱਕੇ ਰਾਜਿਆਂ ਅਤੇ ਵਜ਼ੀਰਾਂ ਦੀ ਮਰ ਚੁੱਕੀ ਆਤਮਾ ਨੂੰ ਜਗਾਉਣ ਲਈ ਹੀ ਕਾਫ਼ੀ ਸਿੱਧ ਹੋਈ। ਗੁਰੂ ਬਾਬਾ ਜੀ ਨੇ ਆਪਣੇ ਸਾਥੀ ਮਰਦਾਨਾ ਜੀ ਨੂੰ ਨਾਲ ਲੈ ਕੇ ਇਸ ਸੋਚ ਨੂੰ ਸੰਸਾਰ ਤੱਕ ਪਹੁੰਚਾਉਣ ਲਈ ਕਈ ਦੇਸ਼ਾਂ ਵਿਦੇਸ਼ਾਂ ਵਿਚੇ ਪੈਦਲ ਸਫ਼ਰ ਕੀਤਾ। ਬਾਬਾ ਜੀ ਦੇ ਰੂਹਾਨੀ ਬਚਨਾਂ ਨਾਲ ਮੁਰਦਾ ਰੂਹਾਂ ਜਾਗ ਉਠੀਆਂ ਤੇ ਇਕ ਨਵਾਂ ਇਨਕਲਾਬ ਹਿੰਦੁਸਤਾਨ ਦੀ ਧਰਤੀ ਤੇ ਆਇਆ। ਗ਼ੁਲਾਮੀ ਦੀਆਂ ਜ਼ੰਜੀਰਾਂ ਵਿਚ ਜਕੜੇ ਲੋਕ ਆਜ਼ਾਦੀ ਦੇ ਸੋਹਿਲੇ ਗਾਉਣ ਲੱਗ ਪਏ ਤੇ ਆਖਰ ਇਹ ਸੋਚ ਨਿਰਮਲ ਪੰਥ ਤੋਂ ਖ਼ਾਲਸਾ ਪੰਥ ਦੀ ਸਾਜਨਾ ਤੱਕ ਪਹੁੰਚ ਗਈ। ਗੁਰੂ ਗੋਬਿੰਦ ਸਿੰਘ ਜੀ ਨੇ ਕਰੜੀ ਚਿਤਾਵਨੀ ਦਿੱਤੀ ਕਿ ਖ਼ਾਲਸ ਨਿਰਮਲ ਸੋਚ ਦਾ ਤਿਆਗ ਗੁਰੂ ਤੋਂ ਬੇਮੁਖ ਹੋਣਾ ਹੀ ਹੈ। ਸਾਹਿਬ ਦਾ ਫ਼ੁਰਮਾਨ ਹੈ:

**ਜਬ ਲਗ ਖਾਲਸਾ ਰਹੈ ਨਿਆਰਾ, ਤਬ ਲਗ ਤੇਜ ਦੀਉ ਮੈਂ ਸਾਰਾ।**

**ਜਬ ਇਹ ਗਹੇ ਬਿਪਰਨ ਕੀ ਰੀਤ, ਮੈਂ ਨ ਕਰਉਂ ਇਨ ਕੀ ਪ੍ਰਤੀਤ।**

ਸਿੱਖ ਕੌਮ ਉੱਤੇ ਵੱਡੇ-ਵੱਡੇ ਸੰਕਟ ਆਏ, ਜ਼ੁਲਮ ਦੀਆਂ ਹਨ੍ਹੇਰੀਆਂ ਝੁੱਲੀਆਂ, ਸਿੱਖਾਂ ਦੇ ਸਿਰਾਂ ਦੇ ਮੁੱਲ ਰੱਖੇ ਗਏ। ਇਕ ਇਕ ਦਿਨ ਵਿਚ 20-25 ਹਜ਼ਾਰ ਸਿੰਘ ਸਿੰਘਣੀਆਂ ਤੇ ਬੱਚੇ ਸ਼ਹੀਦ ਕੀਤੇ ਗਏ ਪਰ ਇਸ ਸਭ ਦੇ ਬਾਵਜੂਦ ਵੀ ਸਿੱਖਾਂ ਦੇ ਮਾਨ-ਸਨਮਾਨ ਵਿਚ ਕੋਈ ਕਮੀ ਨਹੀਂ ਆਈ। ਅੱਜ ਹੁਣ ਜਦ ਅਸੀਂ ਸਿਰਫ਼ ਵੋਟਾਂ ਦੀ ਗਿਣਤੀ ਵਿਚ ਹੀ ਮਸਤ ਹੋ ਗਏ ਹਾਂ ਇਸ ਰਾਜਨੀਤੀ ਵਿਚ ਹੌਲੀ-ਹੌਲੀ ਸਾਡਾ ਨਿਰਾਲਾ ਸਿਧਾਂਤ ਨਿਗਲਿਆ ਗਿਆ ਤੇ ਹੁਣ ਸਰੂਪ ਵੀ ਖ਼ਤਮ ਹੁੰਦਾ ਨਜ਼ਰ ਆਉਂਦਾ ਹੈ ਪਰ ਕੁਰਸੀ ਦੀ ਇਸ ਦੌੜ ਵਿਚ ਲੱਗੇ ਹੋਏ ਸਾਡੇ ਪੰਥਕ ਆਗੂਆਂ ਨੂੰ ਇਸ ਦੀ ਰੱਤੀ ਭਰ ਵੀ ਕੋਈ ਚਿੰਤਾ ਨਹੀਂ ਹੈ।

ਰਾਜਨੀਤਕ ਪਾਰਟੀਆਂ ਨੇ ਤਾਂ ਰਾਜਨੀਤੀ ਕਰਨੀ ਹੀ ਹੈ ਪਰ ਦੂਜੀਆਂ ਪਾਰਟੀਆਂ ਨਾਲੋਂ ਸਿੱਖ ਦੀ ਰਾਜਨੀਤੀ ਦਾ ਫ਼ਰਕ ਹੈ। ਸਿੱਖ ਲਈ ਪਹਿਲਾਂ ਸਿਧਾਂਤ ਹੈ ਤੇ ਫਿਰ ਰਾਜਨੀਤੀ। ਸਿੱਖ ਕੌਮ ਦੇ ਰਾਜਨੀਤਕ ਮਲਾਹੋ! ਆਪਣੀ ਡੋਰ ਕਿਸੇ ਹੋਰ ਪਾਰਟੀ ਦੇ ਹੱਥ ਵਿਚ ਨਾ ਫੜਾਉ, ਇਕ ਪਾਸੇ ਤਪਦਿਕ (ਟੀ. ਬੀ.) ਹੈ ਤੇ ਦੂਜੇ ਪਾਸੇ ਕੈਂਸਰ। ਬੀ. ਜੇ. ਪੀ.

ਅਤੇ ਕਾਂਗਰਸ ਦੋਨਾਂ ਨਾਲ ਵਿੱਥ ਬਣਾ ਕੇ ਰੱਖੋ। ਤੁਹਾਨੂੰ ਗੁਰੂ ਨੇ ਖ਼ਾਲਸ ਤੇ ਨਿਆਰੀ ਵਿਚਾਰਧਾਰਾ ਬਖ਼ਸ਼ੀ ਹੈ। ਤੁਸੀਂ ਆਪਣੇ ਬਲਬੂਤੇ 'ਤੇ ਮੈਦਾਨ ਵਿਚ ਨਿਤਰੋ ਤੇ ਆਪਣੇ ਗੁਰੂ 'ਤੇ ਵਿਸ਼ਵਾਸ ਰੱਖੋ। ਇਤਿਹਾਸ ਦੀ ਇਕ ਘਟਨਾ ਲਿਖ ਕੇ ਮੈਂ ਆਪਣੇ ਲੇਖ ਨੂੰ ਸਮਾਪਤ ਕਰਨਾ ਚਾਹੁੰਦਾ ਹਾਂ।

ਜਲੰਧਰ ਦੇ ਸੂਬੇਦਾਰ ਅਦੀਨਾ ਬੇਗ ਨੇ ਸਿੱਖਾਂ ਦੇ ਆਗੂ ਸ: ਜੱਸਾ ਸਿੰਘ ਆਹਲੂਵਾਲੀਆ ਪਾਸ ਆਪਣੇ ਆਦਮੀ ਭੇਜ ਕੇ ਮੁਲਾਕਾਤ ਲਈ ਸੱਦਿਆ ਕਿ ਜੇ ਆਉ ਤਾਂ ਦਿਲੀ ਗੱਲਾਂ ਹੋਣਗੀਆਂ, ਜੇ ਸਾਡੇ ਨਾਲ ਰਲ ਕੇ ਦੇਸ਼ ਦਾ ਬੰਦੋਬਸਤ ਕਰੋ ਤਾਂ ਚੰਗਾ, ਜੇ ਮੁਲਖ ਚਾਹੋ ਤਾਂ ਭੀ ਲੈ ਲਵੋ, ਅਸੀਂ ਲਾਹੌਰੋਂ ਲਿਖਵਾ ਘੱਲਾਂਗੇ ਅਤੇ ਪਾਤਸ਼ਾਹ ਵੀ ਇਸ ਗੱਲੋਂ ਖ਼ੁਸ਼ ਹੋਵੇਗਾ। ਅਦੀਨਾ ਬੇਗ ਬਹੁਤ ਚਲਾਕ ਤੇ ਹੁਸ਼ਿਆਰ ਵਿਅਕਤੀ ਸੀ। ਕੋਈ ਵੱਡੀ ਗੱਲ ਨਹੀਂ ਸੀ ਕਿ ਉਹ ਸੂਬੇ ਦੇ ਨਵੇਂ ਹਾਕਮ ਮੀਰ ਮੰਨੂੰ ਨੂੰ ਖ਼ੁਸ਼ ਕਰਨ ਲਈ ਜੱਸਾ ਸਿੰਘ ਨੂੰ ਫੜ ਕੇ ਉਸ ਦੇ ਹਵਾਲੇ ਹੀ ਕਰ ਦਿੰਦਾ। ਸ: ਜੱਸਾ ਸਿੰਘ ਸਾਰੀ ਗੱਲ ਸਮਝਦੇ ਸਨ ਤੇ ਆਪਣੇ ਨਿੱਜੀ ਹਿਤਾਂ ਨਾਲੋਂ ਪੰਥਕ ਹਿਤਾਂ ਨੂੰ ਵਧੇਰੇ ਤਰਜੀਹ ਦਿੰਦੇ ਸਨ। ਸ: ਜੱਸਾ ਸਿੰਘ ਨੇ ਮੋੜਵਾਂ ਉੱਤਰ ਘੱਲਿਆ ਕਿ, 'ਸਾਡੀ ਤੁਹਾਡੀ ਮੁਲਾਕਾਤ ਜੰਗ ਦੇ ਮੈਦਾਨ ਵਿਚ ਹੀ ਹੋਵੇਗੀ ਅਤੇ ਉਸ ਵੇਲੇ ਜੋ ਹਥਿਆਰ ਚੱਲਣਗੇ ਉਹ ਹੀ ਦਿਲੀ ਗੱਲਾਂ ਸਮਝੋ। ਜਿਸਨੂੰ ਮੁਲਕ ਮਾਲਕ ਦੇਵੇ, ਉਹ ਹੋਰ ਪਾਸੋਂ ਕਾਗਜ਼ ਉਤੇ ਕੀ ਲਿਖਾਵੇ? ਜਿਸ 'ਤੇ ਦੋ ਜਹਾਨਾਂ ਦਾ ਪਾਤਸ਼ਾਹ ਖ਼ੁਸ਼ ਹੋਵੇ ਉਸਨੂੰ ਹੋਰ ਕੀ ਚਾਹੀਦਾ ਹੈ? ਬਿਨਾਂ ਜੁਆਨਾਂ ਦੇ ਨੁਕਸਾਨ ਤੇ ਬੇ-ਆਰਾਮੀ ਦੇ ਅੱਗੇ ਕਿਸ ਮੁਲਕਗੀਰੀ ਕੀਤੀ ਹੈ? ਜਦ ਮੁਲਕ ਅਸੀਂ ਆਪਣੇ ਕਬਜ਼ੇ ਵਿਚ ਕਰ ਲਵਾਂਗੇ ਤਾਂ ਅਬਾਦ ਭੀ ਚੰਗੀ ਤਰ੍ਹਾਂ ਕਰ ਲਵਾਂਗੇ। ਜਦ ਅਸੀਂ ਤਲਵਾਰ ਚੁੱਕੀ ਹੈ ਤਾਂ ਤੁਸੀਂ ਭੀ ਸੁਲਾਹ ਦੀਆਂ ਗੱਲਾਂ ਕਰਦੇ ਹੋ?'

ਅੱਜ ਦੇ ਸਿੱਖ ਸਿਆਸਤਦਾਨਾਂ ਨੂੰ ਸ: ਜੱਸਾ ਸਿੰਘ ਆਹਲੂਵਾਲੀਏ ਦੇ ਉਪਰੋਕਤ ਉੱਤਰ ਤੋਂ ਸੇਧ ਲੈਣੀ ਬਣਦੀ ਹੈ ਕਿ ਮੰਗਿਆਂ ਤਾਂ ਕਦੇ ਭੀਖ ਵੀ ਨਹੀਂ ਮਿਲਦੀ, ਰਾਜ ਭਾਗ ਤਾਂ ਹਮੇਸ਼ਾ ਗੁਰੂ ਤੇ ਭਰੋਸਾ, ਵਿਸ਼ਵਾਸ ਤੇ ਯਕੀਨ ਨਾਲ ਮਿਲਦਾ ਹੈ। ਕੌਮ ਦੇ ਲੀਡਰੋ ਸਮਝੋ ਇਸ ਗੱਲ ਨੂੰ ਕਿ :

**ਕੋਊ ਕਿਸੀ ਕੋ ਰਾਜ ਨ ਦੈ ਹੈਂ।**
**ਜੋ ਲੈ ਹੈ ਨਿਜ ਬਲ ਸੇ ਲੈ ਹੈਂ।**



# ਕਹਾ ਭੁਲਾਵਹਿ ਜੀਉ

ਸਿੱਖ ਇਤਿਹਾਸ ਵਿਚ ਦਸੰਬਰ ਦੇ ਆਖਰੀ ਹਫ਼ਤੇ ਨੂੰ ਸ਼ਹੀਦੀ ਹਫ਼ਤੇ ਦੇ ਨਾਮ ਨਾਲ ਯਾਦ ਕੀਤਾ ਜਾਂਦਾ ਹੈ। ਇਹ ਉਹ ਹਫ਼ਤਾ ਹੈ ਜਿਸ ਦੀਆਂ ਸੱਤ ਰਾਤਾਂ ਤੇ ਸੱਤ ਦਿਨ ਕਲਗੀਧਰ ਦੇ ਚਾਰੇ ਸਪੁੱਤਰਾਂ, ਮਾਤਾ ਗੁਜਰੀ ਜੀ ਅਤੇ ਸਾਹਿਬ ਦੇ ਜਿੰਦ ਤੋਂ ਪਿਆਰੇ ਸਿੰਘਾਂ ਦੇ ਖ਼ੂਨ ਨਾਲ ਰੰਗੇ ਹੋਏ ਹਨ। 20-21 ਦਸੰਬਰ ਸੰਨ 1704 ਦੀ ਰਾਤ ਨੂੰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਅਨੰਦਪੁਰ ਸਾਹਿਬ ਦੀ ਨਗਰੀ ਨੂੰ ਆਖਰੀ ਫਤਹਿ ਬੁਲਾਈ। ਇਹ ਜਾਣਦਿਆਂ ਹੋਇਆਂ ਕਿ ਮੁੜ ਸਰੀਰਕ ਰੂਪ ਵਿਚ ਇਸ ਨਗਰੀ ਵਿਚ ਨਹੀਂ ਆਉਣਾ। 22 ਦਸੰਬਰ ਨੂੰ ਚਮਕੌਰ ਸਾਹਿਬ ਦੇ ਅਸਥਾਨ ਤੇ ਦੁਨੀਆਂ ਦੀ ਸਭ ਤੋਂ ਅਸਾਵੀਂ ਜੰਗ ਹੋਈ। ਇਕ ਪਾਸੇ ਗਿਣਤੀ ਦੇ ਕੇਵਲ 40 ਸਿੰਘ, ਦੋ ਸਾਹਿਬਜ਼ਾਦੇ ਤੇ ਗੁਰੂ ਜੀ ਆਪ ਸਨ ਤੇ ਦੂਜੇ ਪਾਸੇ ਲੱਖਾਂ ਦੀ ਵਹੀਰ। ਕਰਤਾਰ ਦੀ ਕ੍ਰਿਪਾ ਨਾਲ ਚਾਲੀਆਂ ਨੇ ਲੱਖਾਂ ਨਾਲ ਨਹੀਂ ਸਗੋਂ ਇਕੱਲੇ ਇਕੱਲੇ ਨੇ ਲੱਖਾਂ ਨਾਲ ਟਾਕਰਾ ਕਰ ਸ਼ਹੀਦੀ ਦਾ ਜਾਮ ਪੀ **'ਮਰਣੁ ਮੁਣਸਾਂ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ ॥''** ਦੀ ਅਟੱਲ ਸਚਾਈ ਨੂੰ ਪ੍ਰਗਟ ਕਰ ਸੰਸਾਰ ਨੂੰ ਨਵੀਂ ਜੀਵਨ ਜਾਚ ਦੱਸ ਦਿੱਤੀ। ਦੂਸਰੇ ਪਾਸੇ ਦਸਮੇਸ਼ ਪਿਤਾ ਜੀ ਦੇ ਛੋਟੇ ਸਾਹਿਬਜ਼ਾਦੇ ਸਰਹੰਦ ਦੀਆਂ ਦੀਵਾਰਾਂ ਅੰਦਰ ਖੜ੍ਹੇ ਵੀ ਇਹ ਕਹਿੰਦੇ ਰਹੇ :

**ਧਰਮ ਨ ਤਜੈ ਹੈਂ, ਕਭੀ ਤੁਰਕ ਨ ਬਨੈ ਹੈਂ।**
**ਹਮ ਸੀਸ ਨਿਜ ਦੇ ਹੈਂ ਜੈਸੇ ਬਢਿਯੋ ਨੇ ਦੀਏ ਹੈਂ।**

ਸਾਹਿਬਜ਼ਾਦੇ ਕੁਰਬਾਨ ਹੋ ਗਏ ਤੇ ਦੇ ਗਏ ਆਪਣੀ ਕੌਮ ਨੂੰ ਸ਼ਹੀਦੀ ਵਿਰਸਾ। ਇਹ ਹੀ ਕਾਰਨ ਹੈ ਕਿ ਛੋਟੀ ਉਮਰ ਦੇ ਬਾਵਜੂਦ ਵੀ ਅੱਜ ਸਾਹਿਬਜ਼ਾਦਿਆਂ ਨੂੰ **'ਬਾਬੇ'** ਕਹਿ ਕੇ ਹੀ ਯਾਦ ਕੀਤਾ ਜਾਂਦਾ ਹੈ। ਸਾਹਿਬਜ਼ਾਦਿਆਂ ਦੀ ਵਡਿਆਈ ਅਸੀਂ ਕੇਵਲ ਇਸ ਕਰਕੇ ਹੀ ਨਹੀਂ ਕਰਦੇ ਕਿ ਉਹਨਾਂ ਦਾ ਜਨਮ ਗੁਰੂ ਗੋਬਿੰਦ ਸਿੰਘ ਜੀ ਦੇ ਘਰ ਹੋਇਆ ਤੇ ਉਹਨਾਂ ਦੀ ਪਾਲਣਾ ਕੁਰਬਾਨੀ ਦੀ ਮੂਰਤੀ ਮਾਤਾ ਗੁਜਰੀ ਜੀ ਵਰਗੀ ਮਹਾਨ ਦਾਦੀ ਦੇ ਹੱਥਾਂ ਵਿਚ ਹੋਈ ਸਗੋਂ ਉਨ੍ਹਾਂ ਦੀ ਵਡਿਆਈ ਦਾ ਅਸਲ ਕਾਰਣ ਇਹ ਹੈ ਕਿ ਉਹਨਾਂ ਦੀ ਜ਼ਿੰਦਗੀ ਦਾ ਅੰਤ ਕੁਰਬਾਨੀ ਦੇ ਘਰ ਵਿਚ ਹੋਇਆ। ਸ਼ਹਾਦਤ ਨਾਲ ਜਿਸ ਤਰ੍ਹਾਂ ਉਹਨਾਂ ਨੇ ਖੇਡਾਂ ਖੇਡੀਆਂ ਉਹ ਬੇਮਿਸਾਲ ਹਨ। ਸ਼ਹੀਦੀ ਦੇ ਜੋ ਪੂਰਨੇ ਉਹਨਾਂ ਨੇ ਪਾਏ ਉਹ ਐਸੇ ਹਨ ਕਿ ਕੌਮੀ ਪਰਵਾਨਿਆਂ ਲਈ ਮਾਰਗ ਦਰਸ਼ਨ ਬਣ ਗਏ। ਸਾਹਿਬਜ਼ਾਦਿਆਂ ਦੀ ਕੁਰਬਾਨੀ ਨਾਲ ਇਤਿਹਾਸ ਵਿਚ ਇਨਕਲਾਬ ਨੇ ਜਨਮ ਲਿਆ। ਕੁਝ ਸਾਲਾਂ ਬਾਅਦ ਹੀ ਬਾਬਾ ਬੰਦਾ ਸਿੰਘ ਬਹਾਦਰ ਨੇ ਬਿਨਾਂ ਕਿਸੇ ਖ਼ਾਸ ਫ਼ੌਜੀ ਤਾਕਤ ਤੋਂ ਪੰਜਾਬ ਵਾਸੀਆਂ ਨੂੰ ਆ ਕੇ ਹਲੂਣਾ ਦਿੱਤਾ ਤੇ ਉੱਚੀ ਆਵਾਜ਼ ਵਿਚ ਕਿਹਾ ਕਿ ਉਏ ਸੂਰਬੀਰੋ! ਉਠੋ ਤੁਹਾਨੂੰ ਚਮਕੌਰ ਯਾਦ ਕਰਦਾ ਹੈ, ਤੁਹਾਨੂੰ ਸਰਹੰਦ ਦੀਆਂ ਦੀਵਾਰਾਂ ਪੁਕਾਰਦੀਆਂ ਹਨ। ਆਉ ਹੰਭਲਾ ਮਾਰੋ ਉਹਨਾਂ ਖ਼ੂਨੀ ਦੀਵਾਰਾਂ ਨੂੰ ਤਹਿਸ-ਨਹਿਸ ਕਰੀਏ ਜਿਥੇ ਜਬਰ ਤੇ ਜ਼ੁਲਮ ਦੀ ਬਾਦਸ਼ਾਹੀ ਨੇ ਪੰਜਾਬ ਵਾਸੀਆਂ ਨੂੰ ਨਪੀੜ ਕੇ ਰਖਿਆ ਹੋਇਆ ਹੈ, ਜਿਥੇ ਜਬਰ ਦੀ ਹਕੂਮਤ ਨੇ ਆਪਣਾ ਡੇਰਾ ਜਮਾਇਆ ਹੋਇਆ ਹੈ। ਆਉ ਉਸ ਗੜ੍ਹੀ ਦੇ ਦਰਸ਼ਨ ਕਰੀਏ ਜਿਸ ਵਿਚ ਮੇਰੇ ਗੁਰਦੇਵ ਨੇ ਆਪਣੇ ਲਾਡਲਿਆਂ ਨੂੰ ਆਪਣੇ ਹੱਥਾਂ ਨਾਲ ਸਜਾ ਕੇ ਸ਼ਹੀਦੀ

ਜਾਮ ਪੀਣ ਲਈ ਭੇਜਿਆ ਸੀ। ਬਾਬਾ ਬੰਦਾ ਸਿੰਘ ਬਹਾਦਰ ਦੀ ਇਸ ਵੰਗਾਰ ਨੇ ਸੂਰਬੀਰ ਯੋਧਿਆਂ ਦੇ ਖ਼ੂਨ ਨੂੰ ਗਰਮਾ ਦਿੱਤਾ ਤੇ ਫਿਰ ਉਹਨਾਂ ਸ਼ਹੀਦਾਂ ਦੇ ਖ਼ੂਨ ਦੀ ਬਦੌਲਤ ਨਵੇਂ ਫਤਹਿਗੜ੍ਹ ਆਬਾਦ ਹੋਏ ਤੇ ਫਿਰ ਕਿਹੜਾ ਐਸਾ ਤਸੀਹਾ ਹੈ ਜੋ ਸਿੱਖਾਂ ਨੇ ਨਹੀਂ ਝੱਲਿਆ। ਸ਼ਹੀਦ ਕਰਨ ਦੇ ਅਨੇਕਾਂ ਹੀ ਤਰੀਕੇ ਅਜ਼ਮਾਏ ਗਏ ਪਰ ਕੀ ਮਜਾਲ ਕਿ ਕਦੇ ਤਸੀਹੇ ਝੱਲਦੇ ਸਿੱਖ ਨੇ ਸੀ ਵੀ ਕੀਤੀ ਹੋਵੇ, ਜਾਂ ਮਰਦੇ ਵਕਤ ਕਦੇ ਕਸੀਸ ਵੱਟੀ ਹੋਵੇ। ਹੁਣ ਤਸੀਹੇ ਝੱਲਣਾ, ਦੁਖ ਸਹਾਰਨਾ, ਦੂਜੇ ਲਈ ਮਰ ਮਿਟਣਾ ਧਰਮ ਦਾ ਹਿੱਸਾ ਬਣ ਗਿਆ। ਇਹਨਾਂ ਬਹਾਦਰ ਸੂਰਬੀਰਾਂ ਦੇ ਡੁਲ੍ਹੇ ਖ਼ੂਨ ਸਦਕਾ ਹੀ ਦੁਸ਼ਟਾਂ ਦਾ ਨਾਸ਼ ਹੋਇਆ, ਹਕੂਮਤ ਬਦਲੀ ਤੇ ਖ਼ਾਲਸੇ ਦਾ ਬੋਲਬਾਲਾ ਹੋਇਆ ਅਤੇ ਫਿਰ ਕੌਮੀ ਪਰਵਾਨਿਆਂ ਨੇ ਲਾਹੌਰ ਤੇ ਫ਼ਤਹਿ ਪਾ ਸ: ਜੱਸਾ ਸਿੰਘ ਆਹਲੂਵਾਲੀਆ ਨੂੰ ਪਾਤਸ਼ਾਹ ਬਣਾ ਕੇ **ਸੁਲਤਾਨ-ਉਲ-ਕੌਮ** ਦੇ ਖਿਤਾਬ ਨਾਲ ਨਿਵਾਜਿਆ। ਖ਼ਾਲਸੇ ਨੂੰ ਮਿਲੀਆਂ ਇਨ੍ਹਾਂ ਸਾਰੀਆਂ ਸਫ਼ਲਤਾਵਾਂ ਦਾ ਆਧਾਰ ਤਾਂ ਉਹ ਕੁਰਬਾਨੀਆਂ ਹੀ ਸਨ ਜੋ ਖ਼ਾਲਸਾ ਮੁੱਢ ਤੋਂ ਕਰਦਾ ਆਇਆ ਹੈ। ਚਾਰ ਸਾਹਿਬਜ਼ਾਦਿਆਂ ਦੀ ਸ਼ਹਾਦਤ ਤਾਂ ਇਤਨੀ ਲਾਸਾਨੀ ਤੇ ਬੇਮਿਸਾਲ ਹੈ ਕਿ ਤਵਾਰੀਖ ਉਹਨਾਂ ਦੀ ਪ੍ਰਸੰਸਾ ਕਰਦੀ ਨਹੀਂ ਥੱਕਦੀ। ਇਸ ਕਰਕੇ ਹੀ ਦਸੰਬਰ ਦੇ ਆਖਰੀ ਹਫਤੇ ਨੂੰ ਸ਼ਹੀਦੀ ਹਫਤੇ ਨਾਲ ਯਾਦ ਕੀਤਾ ਜਾਂਦਾ ਹੈ।

ਪਰ ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਇਤਨੀਆਂ ਮਹਾਨ ਕੁਰਬਾਨੀਆਂ, ਇਤਨਾ ਮਹਾਨ ਵਿਰਸਾ ਹੁੰਦੇ ਹੋਏ ਵੀ ਅੱਜ ਵਿਰਸੇ ਦੇ ਵਾਰਸਾਂ ਨੇ ਇਸ ਵਿਰਸੇ ਦੀ ਸੰਭਾਲ ਨਹੀਂ ਕੀਤੀ। ਸੰਭਾਲ ਕਰਨੀ ਤਾਂ ਇਕ ਪਾਸੇ ਰਹੀ ਆਪਣੇ ਇਸ ਮਹਾਨ ਵਿਰਸੇ ਨੂੰ ਸਿਰਫ਼ ਕਿਤਾਬਾਂ ਦੀ ਹਿੱਕ ਵਿਚ ਕੈਦ ਰੱਖ ਕੇ ਕਦੇ ਆਪ ਪੜ੍ਹਨ ਦੀ ਖੇਚਲ ਵੀ ਨਹੀਂ ਕੀਤੀ, ਸਗੋਂ ਕਈ ਪ੍ਰਕਾਰ ਦੀਆਂ ਦਲੀਲਾਂ ਦੇ ਕੇ ਆਪਣੇ ਆਪ ਨੂੰ ਠੀਕ ਦੱਸਣ ਦੀ ਬੇਮਾਅਨੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਕੌਮੀ ਵਾਰਸੋ! ਇਹ ਗੱਲ ਚੰਗੀ ਤਰ੍ਹਾਂ ਪੱਲੇ ਬੰਨ੍ਹ ਲਵੋ ਕਿ ਧਰਮ ਦੀ ਦੁਨੀਆਂ ਵਿਚ ਦਲੀਲ ਨਹੀਂ ਆਤਮ-ਸਮਰਪਣ ਚਲਦਾ ਹੈ। ਇਹ ਨਹੀਂ ਚਲਦਾ ਕਿ ਆਪਣੀ ਮਰਜ਼ੀ ਵੀ ਕਰੀ ਜਾਉ ਤੇ ਸਿੱਖ ਵੀ ਅਖਵਾਈ ਜਾਉ। ਸਾਨੂੰ ਇਹ ਗੱਲ ਪੱਕੀ ਧਾਰ ਲੈਣੀ ਚਾਹੀਦੀ ਹੈ ਕਿ ਕੇਵਲ ਡਾਲ ਨਾਲ ਲੱਗੇ ਰਹਿ ਕੇ ਅੰਬ ਪੱਕ ਕੇ ਹੀ ਆਪਣਾ ਮੁੱਲ ਪੁਆ ਸਕਦੇ ਹਨ। ਜੋ ਸਿਦਕੋਂ ਡੋਲ ਗਿਆ ਉਹ ਜੀਵਨ ਦੀ ਬਾਜ਼ੀ ਹਾਰ ਗਿਆ। ਖੁਆਰ ਹੋ ਉਹ ਮਿੱਟੀ ਵਿਚ ਰੁਲ ਗਿਆ। ਅੱਜ ਸਾਡਾ ਹਾਲ ਤਾਂ ਉਸ ਮੁਸਾਫ਼ਰ ਵਰਗਾ ਹੈ ਜੋ ਸੜਕੇ-ਸੜਕ ਤੁਰਿਆ ਜਾ ਰਿਹਾ ਹੈ। ਤੁਰੇ ਜਾਂਦੇ ਰਾਹੀ ਨੇ ਦੂਰ ਨਜ਼ਰ ਮਾਰ ਕੇ ਦੇਖਿਆ ਤੇ ਇਹ ਜਾਪਿਆ ਕਿ ਦੂਰ ਜਿਵੇਂ ਪੁਰਾਣੀਆਂ ਇੱਟਾਂ ਦਾ ਇਕ ਵੱਡਾ ਢੇਰ ਪਿਆ ਹੋਇਆ ਹੈ। ਥੋੜ੍ਹੇ ਕਦਮ ਹੋਰ ਅਗਾਂਹ ਵਧੇ ਤੇ ਰਾਹੀ ਨੇ ਫੇਰ ਢੇਰ ਤੱਕਿਆ ਪਰ ਹੁਣ ਇਸਨੂੰ ਇਉਂ ਜਾਪਿਆ ਕਿ ਉਹ ਪੁਰਾਣੀਆਂ ਇੱਟਾਂ ਦਾ ਢੇਰ ਨਹੀਂ ਸਗੋਂ ਕਿਸੇ ਪੁਰਾਣੀ ਇਮਾਰਤ ਦੇ ਖੰਡਰ ਪਏ ਹਨ। ਹੁਣ ਮੁਸਾਫ਼ਰ ਹੋਰ ਅਗਾਂਹ ਵਧਿਆ ਤੇ ਉਸਦਾ ਭੁਲੇਖਾ ਦੂਰ ਹੋਇਆ ਕਿ ਉਹ ਕੋਈ ਪੁਰਾਣੇ ਖੰਡਰ ਨਹੀਂ ਸਗੋਂ ਪੁਰਾਣੀ ਇਮਾਰਤ ਹੈ ਜੋ ਦੇਖਣ ਨੂੰ ਬਹੁਤ ਖਸਤਾ ਹਾਲਤ ਵਿਚ ਲਗਦੀ ਹੈ। ਰਾਹੀ ਸਹਿਜੇ-ਸਹਿਜੇ ਹੁਣ ਇਹ ਪੈਂਡਾ ਮੁਕਾ ਇਮਾਰਤ ਦੇ ਬਿਲਕੁਲ ਨੇੜੇ ਆ ਖੜ੍ਹਾ ਹੋਇਆ। ਉਹ ਇੱਟਾਂ ਦਾ ਢੇਰ, ਉਹ ਖੰਡਰ, ਉਹ ਖਸਤਾ-

ਇਮਾਰਤਾਂ—ਇਹ ਸਾਰੇ ਭੁਲੇਖੇ ਹੁਣ ਦੂਰ ਹੋ ਗਏ। ਹੈਰਾਨ ਹੋਇਆ ਇਹ ਤਾਂ ਮਕਾਨ ਹੈ, ਭਾਵੇਂ ਪੁਰਾਣਾ ਹੈ ਪਰ ਹੈ ਬੜਾ ਸੁੰਦਰ ਤੇ ਪੱਕਾ। ਮੁਸਾਫ਼ਰ ਦਾ ਮਨ ਇਮਾਰਤ ਦੇ ਅੰਦਰ ਜਾਣ ਲਈ ਉਤਾਵਲਾ ਹੋਣ ਲੱਗ ਪਿਆ ਤੇ ਦਰਵਾਜ਼ਾ ਪਾਰ ਕਰ ਉਹ ਉਸ ਇਮਾਰਤ ਦੇ ਅੰਦਰ ਜਾ ਵੜਿਆ। ਹੈਂ! ਅੰਦਰ ਤਾਂ ਅਜੀਬ ਸੋਹਣੇ ਕਮਰੇ ਬੜੇ ਖ਼ੂਬਸੂਰਤ ਲਗਦੇ ਹਨ। ਦੂਰੋਂ ਥੱਕ ਕੇ ਆਏ ਹੋਏ ਮੁਸਾਫ਼ਰ ਦੇ ਮਨ ਵਿਚ ਲਾਲਸਾ ਉਪਜਦੀ ਹੈ ਕਿ ਉਹ ਇਥੇ ਬੈਠ ਕੇ ਸੁਖ ਲਵੇ।

ਮੇਰੀ ਕੌਮ ਦੇ ਵਾਰਸੋ! ਆਪਣੇ ਅੰਦਰ ਨੂੰ ਦੇਖੋ, ਝਾਤੀ ਮਾਰੋ ਕਿ ਅੱਜ ਤੁਹਾਨੂੰ ਸਿੱਖੀ ਦਾ ਮਹਿਲ ਪੁਰਾਣਾ ਕਿਉਂ ਲੱਗ ਰਿਹਾ ਹੈ? ਅੱਜ ਤੁਸੀਂ ਵੀ ਸਿੱਖੀ ਦੇ ਸੁੰਦਰ ਮਹਿਲ ਨੂੰ ਦੂਰੋਂ ਦੂਰੋਂ ਹੀ ਤੱਕਿਆ ਹੈ। ਇਹੋ ਕਾਰਨ ਹੈ ਕਿ ਅੱਜ ਤੁਹਾਨੂੰ ਇਹ ਮਹਿਲ ਪੁਰਾਣਾ, ਕਮਜ਼ੋਰ ਤੇ ਪੁਰਾਣੇ ਸਮੇਂ ਦੀ ਲੋੜ ਜਾਪਦਾ ਹੈ। ਅੱਜ ਇਸ ਵਾਸਤੇ ਹੀ ਤੁਸੀਂ ਇਹ ਸੋਚਦੇ ਹੋ ਕਿ ਇਸ ਪੁਰਾਣੇ ਮਹੱਲ ਦੀ ਥਾਂ ਨਵੇਂ ਫੈਸ਼ਨਾਂ ਦੀ ਇਮਾਰਤ ਬਣੇ। ਇਹ ਸਭ ਕੁਝ ਕਿਉਂ ਹੋ ਰਿਹਾ ਹੈ, ਮੇਰੀ ਕੌਮ ਦੇ ਵਾਰਸੋ! ਕਿਉਂਕਿ ਤੁਸੀਂ ਇਸ ਮਹੱਲ ਨੂੰ ਉਸ ਮੁਸਾਫ਼ਰ ਵਾਂਗ ਦੂਰੋਂ ਦੂਰੋਂ ਹੀ ਤਕਿਆ ਹੈ। ਦੂਰੋਂ ਨਜ਼ਰ ਧੋਖਾ ਖਾ ਜਾਂਦੀ ਹੈ। ਜ਼ਰਾ ਨੇੜੇ ਹੋ ਕੇ ਤੱਕੋ ਇਸ ਮਹੱਲ ਨੂੰ, ਅੰਦਰ ਲੰਘੋ ਫਿਰ ਸਮਝ ਆ ਜਾਵੇਗੀ ਕਿ ਦੁਨੀਆਂ ਵਿਚ ਇਸ ਮਹੱਲ ਦੇ ਬਰਾਬਰ ਦਾ ਮਹੱਲ ਨਾ ਬਣਿਆ ਹੈ ਤੇ ਨਾ ਹੀ ਬਣ ਸਕੇਗਾ। ਇਸ ਦੀਆਂ ਨੀਂਹਾਂ ਵਿਚ ਸ਼ਹੀਦਾਂ ਦਾ ਖ਼ੂਨ ਹੈ, ਇਸ ਦੀ ਨੀਂਹ ਤਾਂ **'ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥'** ਦਾ ਹੋਕਾ ਦੇਣ ਵਾਲੇ ਜਗਤ ਗੁਰੂ, ਗੁਰੂ ਨਾਨਕ ਦੇਵ ਜੀ ਨੇ ਰੱਖੀ ਹੈ ਤੇ ਇਸ ਨੂੰ ਬਣਾਉਣ ਲਈ ਇੱਟਾਂ ਕੁਰਬਾਨੀ ਦੀਆਂ ਲੱਗੀਆਂ ਹਨ। ਇਹ ਮਹਿਲ ਤਾਂ **ਸੀਸੁ ਵਢੇ ਕਰਿ ਬੈਸਣੁ ਦੀਜੈ** ਦਾ ਪ੍ਰਤੱਖ ਰੂਪ ਹੈ। ਇਹ ਤਾਂ ਹੁਕਮ ਮੰਨਣ ਵਾਲਿਆਂ ਦੇ ਜੀਵਨ ਦਾ ਤੱਤ ਹੈ। ਇਸ ਮਹੱਲ ਦੇ ਅੰਦਰ ਲੰਘੋ ਤੇ ਇਸ ਨੂੰ ਅੰਦਰੋਂ ਵੇਖੋ ਤੇ ਫਿਰ ਆਪਣੇ ਅੰਦਰਲੇ ਵੱਲ ਵੀ ਝਾਤ ਮਾਰੋ ਤੇ ਕਰੋ ਸਵਾਲ ਆਪਣੇ ਅੰਦਰਲੇ ਨੂੰ ਕਿ ਰੋਜ਼ 24 ਘੰਟਿਆਂ ਵਿਚ ਕਿੰਨੇ ਸਮੇਂ ਲਈ ਇਹ ਅੰਦਰਲਾ ਮਨ ਗੁਰੂ ਨਾਨਕ ਪਾਤਸ਼ਾਹ, ਕਲਗੀਆਂ ਵਾਲੇ ਦੇ ਨੇੜੇ ਹੋ ਕੇ ਬੈਠਦਾ ਹੈ? ਸੱਚ ਤਾਂ ਇਹ ਹੈ ਕਿ ਕਈ-ਕਈ ਦਿਨ, ਕਈ-ਕਈ ਮਹੀਨੇ ਤੇ ਇਸ ਵਿਚ ਵੀ ਅਤਿਕਥਨੀ ਨਹੀਂ, ਕਈ-ਕਈ ਸਾਲ ਬੀਤ ਜਾਂਦੇ ਹਨ, ਇਸ ਅੰਦਰਲੇ ਮਨ ਨੇ ਨਾ ਹੀ ਕਦੇ ਬਾਣੀ ਰੂਪੀ ਸਾਗਰ ਵਿਚ ਚੁੱਭੀ ਲਾਈ ਹੈ ਤੇ ਨਾ ਹੀ ਇਤਿਹਾਸ ਦੇ ਪੰਨਿਆਂ ਵਿਚ ਆਪਣੇ ਗੁਰੂਆਂ ਦੇ ਸਰੀਰਕ ਜਾਮੇ ਦੇ ਕਿਸੇ ਕੌਤਕ ਨੂੰ ਵੇਖਿਆ ਹੈ। ਹੇ ਕੌਮੀ ਵਾਰਸੋ! ਜਦੋਂ ਇਸ ਮਹਿਲ ਦੇ ਨੇੜੇ ਢੁੱਕੇ ਹੀ ਨਹੀਂ, ਇਸ ਦੀ ਆਲੀਸ਼ਾਨ ਅੰਦਰਲੀ ਸਜਾਵਟ ਨੂੰ ਤੱਕਿਆ ਹੀ ਨਹੀਂ ਤਾਂ ਫਿਰ ਸਾਨੂੰ ਕੀ ਹੱਕ ਹੈ ਇਹ ਕਹਿਣ ਦਾ ਕਿ ਇਹ ਇਮਾਰਤ ਤਾਂ ਹੁਣ ਪੁਰਾਣੀ ਹੋ ਚੁੱਕੀ ਹੈ, ਖਸਤਾ ਹੋ ਚੁੱਕੀ ਹੈ।

ਆਉ ਇਤਿਹਾਸ ਦੀ ਇਕ ਘਟਨਾ ਤੁਹਾਡੇ ਨਾਲ ਸਾਂਝੀ ਕਰਾਂ। ਔਰੰਗਜ਼ੇਬ ਦੀਆਂ ਫ਼ੌਜਾਂ ਦਾ ਜਰਨੈਲ ਸੈਦ ਖਾਂ ਕਲਗੀਧਰ ਪ੍ਰੀਤਮ ਨੂੰ ਮਾਰ ਮੁਕਾਉਣ ਲਈ ਜਾਂ ਜਿਊਂਦਾ ਫੜਨ ਲਈ ਅਨੰਦਪੁਰ ਵੱਲ ਵਾਹੋਦਾਹੀ ਚੜ੍ਹਿਆ ਆ ਰਿਹਾ ਹੈ। ਮਨ ਵਿਚ ਬੜਾ ਉਤਸ਼ਾਹ ਹੈ ਕਿ ਗੁਰੂ ਨੂੰ ਜਿਊਂਦਾ ਫੜ ਲੈਣਾ ਹੈ ਤੇ ਬਾਦਸ਼ਾਹ ਤੋਂ ਬੜੇ-ਬੜੇ ਇਨਾਮ

ਹਾਸਲ ਕਰਨੇ ਹਨ। ਅੱਜ ਉਹ ਦਿਨ ਵੀ ਆ ਗਿਆ ਜਦੋਂ ਸੈਦ ਖਾਂ ਨੇ ਕਿਲ੍ਹੇ ਤੇ ਚੜ੍ਹਾਈ ਕਰਨੀ ਹੈ। ਸੈਦ ਖਾਂ ਘੋੜੇ ਤੇ ਸਵਾਰ ਹੋ ਆਪਣੇ ਸੂਰਮਿਆਂ ਨੂੰ ਹਦਾਇਤਾਂ ਦੇ ਰਿਹਾ ਹੈ ਪਰ ਨਾਲ ਨਾਲ ਹੀ ਆਪਣੇ ਜੀਜੇ ਪੀਰ ਬੁੱਧੂ ਸ਼ਾਹ ਦੇ ਬੋਲ ਯਾਦ ਆ ਜਾਂਦੇ ਹਨ ਕਿ ਭਾਈ! ਦਰਸ਼ਨ ਕਰੇਂਗਾ ਤਾਂ ਸਾਰੇ ਭਰਮ ਮੁੱਕ ਜਾਣਗੇ। ਕਦੇ-ਕਦੇ ਪੀਰ ਜੀ ਦੇ ਬਚਨ ਤੇ ਕਦੇ ਅੱਖਾਂ ਅਨੰਦਪੁਰ ਸਾਹਿਬ ਵੱਲ ਟਿਕ ਜਾਂਦੀਆਂ। ਮਨ ਖ਼ਿਆਲਾਂ ਦੇ ਘੋੜੇ ਦੁੜਾਂਦਾ ਸੋਚਦਾ ਹੈ ਕਿ ਪੀਰ ਜੀ ਤਾਂ ਕਹਿੰਦੇ ਸਨ ਕਿ ਗੁਰੂ ਦਿਲਾਂ ਦੀਆਂ ਜਾਣਦਾ ਹੈ, ਜੇ ਸੱਚਮੁੱਚ ਹੀ ਗੁਰੂ ਜਾਣਦਾ ਹੈ ਤਾਂ ਮੈਨੂੰ ਲੜਾਈ ਤੋਂ ਪਹਿਲਾਂ ਕਿਉਂ ਨਹੀਂ ਮਿਲ ਲੈਂਦਾ?

ਉਧਰ ਸ਼ਾਹਨ ਸ਼ਾਹ ਸਤਿਗੁਰੂ, ਪੀਰਾਂ ਦੇ ਪੀਰ, ਆਪਣੇ ਘੋੜੇ ਤੇ ਅਸਵਾਰ ਹੋ ਕੇ ਇਕੱਲੇ ਹੀ ਕਿਲ੍ਹੇ ਵਿਚੋਂ ਨਿਕਲ ਕੇ ਵੈਰੀਆਂ ਦੇ ਦਲ ਨੂੰ ਚੀਰਦੇ ਅਨੰਦਪੁਰ ਸਾਹਿਬ ਤੋਂ ਬਾਹਰਵਾਰ ਸੈਦ ਖਾਂ ਦੇ ਸਾਹਮਣੇ ਜਾ ਅੱਪੜੇ ਹਨ। ਅੱਜ ਸੈਦ ਖ਼ਾਂ ਦਾ ਅੱਲਾ ਦਿਆਲੂ ਹੋਇਆ। ਸੈਦ ਖਾਂ ਦੀ ਕਿਸਮਤ ਪਲਟਣ ਲੱਗੀ ਹੈ। ਮੇਰੀ ਕੌਮ ਦੇ ਵਿਰਸੇ ਦੇ ਵਾਰਸੋ! ਖ਼ਿਆਲ ਕਰਿਓ! ਅੱਜ ਮਨ ਦੀ ਚਲਾਕੀ ਕਰਕੇ, ਫੈਸ਼ਨ ਦੇ ਪੱਟੇ ਹੋਏ ਸੁਭਾਅ ਕਰਕੇ ਜਿਹੜੀ ਕੇਸਾਂ ਵਾਲੀ ਸਾਬਤ ਸੂਰਤ ਤੁਹਾਨੂੰ ਪਸੰਦ ਨਹੀਂ ਅੱਜ ਉਸੇ ਸਾਬਤ ਸੂਰਤ ਦਾ ਦੀਦਾਰ ਕਲਗੀਧਰ ਦੇ ਸਰੂਪ ਵਿਚ ਸੈਦ ਖਾਂ ਨੂੰ ਹੋਣ ਲੱਗਾ ਹੈ ਜੋ ਗੁਰੂ ਜੀ ਨੂੰ ਜਿਊਂਦਾ ਫੜਨ ਲਈ ਜਾਂ ਮਾਰ ਮੁਕਾਉਣ ਲਈ ਅਨੰਦਪੁਰ ਤੇ ਚੜ੍ਹ ਕੇ ਆਇਆ ਸੀ। ਕਲਗੀਧਰ ਪਿਤਾ ਸੈਦ ਖਾਂ ਦੇ ਸਾਹਮਣੇ ਆ ਖੜ੍ਹੇ ਹੋਏ ਹਨ। ਸੈਦ ਖਾਂ ਦੀਆਂ ਅੱਖਾਂ ਟਿਕ ਗਈਆਂ ਕਲਗੀਧਰ ਦੀ ਖ਼ੂਬਸੂਰਤ ਸੋਹਣੀ ਸੂਰਤ ਵੱਲ। ਜਲਾਲ ਚਿਹਰੇ ਦਾ ਝੱਲਿਆ ਨਾ ਗਿਆ। ਰੱਬੀ ਨੂਰ ਗੁਰੂ ਨੂੰ ਤੱਕ ਕੇ ਇਉਂ ਬੋਲ ਉਠਿਆ:

**ਖ਼ੁਦਾ ਆਇਦ, ਖ਼ੁਦਾ ਆਇਦ, ਕਿ ਮੇ ਆਇਦ, ਖ਼ੁਦਾ ਬੰਦਾਹ।**
**ਹਕੀਕਤ ਦਰ ਮਜ਼ਾਜ ਆਇਦ, ਕਿ ਮੁਰਦਹ ਰਾ ਕੁਜਦ ਜ਼ਿੰਦਾਹ।**

ਲੋਕੋ! ਰੱਬ ਆਇਆ ਹੈ, ਰੱਬ ਦਾ ਬੰਦਾ ਆਇਆ ਹੈ, ਰੱਬੀ ਨੂਰ ਸਰੀਰਕ ਜਾਮੇ ਵਿਚ ਆ ਗਿਆ ਹੈ, ਜਿਸਨੇ ਮੈਨੂੰ ਮੁਰਦੇ ਨੂੰ ਜਿਵਾਲ ਦਿੱਤਾ ਹੈ।

ਅਸਲ ਵਿਚ ਸਮਝਣ ਵਾਲੀ ਗੱਲ ਤਾਂ ਇਹ ਹੈ ਕਿ ਵਿਸ਼ੇ ਵਿਕਾਰਾਂ ਦੇ ਹੜ੍ਹ ਤੋਂ ਬਚਾਉ ਤਾਂ ਹੀ ਹੋ ਸਕਦਾ ਹੈ ਜੇ ਸ਼ਰਧਾ ਤੇ ਯਕੀਨ ਨਾਲ ਹੀ ਗੁਰੂ ਚਰਨੀਂ ਲੱਗਿਆ ਜਾਵੇ। ਆਸ਼ਿਕ ਦੀ ਆਸ ਦੀ ਟਾਹਣੀ ਨੂੰ ਤਦੋਂ ਤੱਕ ਫਲ ਨਹੀਂ ਲੱਗ ਸਕਦਾ, ਜਦ ਤਾਈਂ ਅੱਖਾਂ ਦੇ ਵੈਰਾਗ ਭਰੇ ਜਲ ਨਾਲ ਇਹ ਟਾਹਣੀ ਹਰੀ ਨਹੀਂ ਹੁੰਦੀ।

ਅੱਜ ਤੁਹਾਡੇ ਆਪਣੇ ਵਿਰਸੇ ਤੋਂ ਟੁੱਟਣ ਜਾਂ ਦੂਰ ਹੋਣ ਦਾ ਕਾਰਨ ਤੁਹਾਡੇ ਕਹੇ ਜਾਂਦੇ ਰੋਲ ਮਾਡਲ ਆਗੂਆਂ ਦੀ ਕਮਜ਼ੋਰੀ ਤੇ ਧਰਮ ਤੋਂ ਬੇਰੁਖੀ ਵੀ ਹੋ ਸਕਦਾ ਹੈ ਬੇਸ਼ੱਕ ਇਹ ਆਗੂ ਰਾਜਸੀ ਹਨ ਭਾਵੇਂ ਧਾਰਮਿਕ। ਇਹ ਸਾਰੇ ਆਗੂ ਹੀ ਆਪਸੀ ਫੁੱਟ ਅਤੇ ਚੌਧਰਾਂ ਦੀ ਭੁੱਖ ਕਾਰਨ ਲੀਰੋ-ਲੀਰ ਹੋ ਕੇ ਇਕ ਦੂਜੇ ਦੀਆਂ ਪੱਗਾਂ ਉਛਾਲਣ ਵਿਚ ਲੱਗੇ ਹੋਏ ਹਨ। ਭੇਖੀ ਬਾਬੇ, ਗੁਰੂ ਡੰਮੀਏ ਅਤੇ ਕੁਝ ਸੰਪਰਦਾਵਾਂ ਆਪੋ-ਆਪਣੀਆਂ ਮਰਯਾਦਾਵਾਂ ਚਲਾ ਕੇ ਅੱਜ ਤੁਹਾਨੂੰ ਕਰਮ-ਕਾਂਡਾਂ ਦੀ ਡੂੰਘੀ ਖੱਡ ਵਿਚ ਸੁੱਟੀ ਜਾ ਰਹੇ ਹਨ। ਪੰਥਕ ਪ੍ਰਚਾਰ ਦੀ ਸੁਸਤ ਤੇ ਮੱਠੀ ਚਾਲ, ਪਤਿਤਪੁਣੇ ਤੇ ਨਸ਼ਿਆਂ ਦੀ ਲਹਿਰ, ਜੀਵਨ ਦੇ ਹਰ ਖੇਤਰ ਵਿਚ

ਗੁਰਮਤਿ ਸਿਧਾਂਤਾਂ ਦੀ ਉਲੰਘਣਾ, ਡੇਰੇਦਾਰਾਂ, ਤੇ ਅਖੌਤੀ ਸਾਧਾਂ ਵਲੋਂ ਬ੍ਰਾਹਮਣੀ ਕਰਮ-ਕਾਂਡਾਂ ਦਾ ਪ੍ਰਚਾਰ ਸਿੱਖ ਇਤਿਹਾਸ ਤੇ ਸਿੱਖ ਸਭਿਆਚਾਰ ਦੀ ਅਣਦੇਖੀ, ਕੇਂਦਰੀ ਤੇ ਹੋਰ ਗੁਰ ਅਸਥਾਨਾਂ ਵਿਚ ਮਨਮਤੀ ਤੇ ਬ੍ਰਾਹਮਣੀ ਕਰਮਕਾਂਡਾਂ ਨੇ ਅੱਜ ਨੌਜੁਆਨ ਪੀੜ੍ਹੀ ਨੂੰ ਧਰਮ ਤੋਂ ਦੂਰ ਕਰ ਦਿੱਤਾ ਹੈ।

ਪਰ ਇਹ ਗੱਲ ਵੀ ਯਾਦ ਰੱਖਣ ਵਾਲੀ ਹੈ ਕਿ ਪਤਝੜ ਨੇ ਤਾਂ ਆਉਣਾ ਹੀ ਆਉਣਾ ਹੈ, ਪੱਤਿਆਂ ਨੇ ਝੜਨਾ ਹੀ ਝੜਨਾ ਹੈ ਪਰ ਇਸ ਦੇ ਅਰਥ ਇਹ ਨਹੀਂ ਕਿ ਦਰਖ਼ਤਾਂ ਨੂੰ ਦੁਬਾਰਾ ਕਰੂੰਬਲਾਂ ਹੀ ਨਾ ਫੁੱਟਣ ਤੇ ਉਹ ਦਰਖ਼ਤ ਸਦਾ ਲਈ ਸੁੱਕੇ ਹੀ ਰਹਿਣ। ਪਤਝੜ ਆਉਣ ਦੇ ਬਾਵਜੂਦ ਵੀ ਦਰਖ਼ਤ ਹਰਿਆਵਲ ਨਾਲ ਫਿਰ ਭਰ ਜਾਂਦੇ ਹਨ। ਹਵਾ ਦੇ ਤੇਜ਼ ਝੋਂਕੇ ਮੋਮਬੱਤੀ ਦੀ ਲਾਟ ਨੂੰ ਬੁਝਾ ਸਕਦੇ ਹਨ ਪਰ ਉਸਦੀ ਅੰਦਰਲੀ ਰੌਸ਼ਨੀ ਨੂੰ ਖ਼ਤਮ ਨਹੀਂ ਕਰ ਸਕਦੇ। ਠੀਕ ਹੈ ਅੱਜ ਜੇਕਰ ਸਾਡੇ ਰੋਲ ਮਾਡਲਾਂ ਵਿਚ ਕਮਜ਼ੋਰੀ ਆਈ ਹੈ ਪਰ ਸਾਡਾ ਵਿਰਸਾ ਤਾਂ ਸੁਨਹਿਰੀ ਹੈ, ਜੇਕਰ ਕੁਝ ਸਮੇਂ ਲਈ ਆਚਾਰ ਤੇ ਪ੍ਰੀਤ ਵਿਚ ਕਮੀ ਆਈ ਹੈ ਤਾਂ ਇਸ ਕਮੀ ਨੂੰ ਦੂਰ ਕਰਨਾ ਸਾਡਾ ਫ਼ਰਜ਼ ਹੈ ਨਾ ਕਿ ਹੜ੍ਹ ਦੇ ਪਾਣੀ ਵਾਂਗ ਪਤਿਤਪੁਣੇ ਦੇ ਵਹਿਣ ਵਿਚ ਵਹਿ ਜਾਣਾ।

ਸਾਹਿਬਜ਼ਾਦਿਆਂ ਦਾ ਸ਼ਹੀਦੀ ਹਫ਼ਤਾ ਅਸੀਂ ਮਨਾਉਣਾ ਹੈ ਪਰ ਆਪ ਗੁਰੂ ਦੇ ਸਾਹਿਬਜ਼ਾਦੇ ਬਣ ਕੇ। '**ਰਹਤ ਅਵਰ ਕਛੁ ਅਵਰ ਕਮਾਵਤ ॥ ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ ॥**' ਵਾਲੀ ਅਵਸਥਾ ਸਾਨੂੰ ਆਪਣੇ ਵਿਰਸੇ ਤੋਂ ਬਹੁਤ ਦੂਰ ਲੈ ਜਾਵੇਗੀ। ਆਉ ਅਰਦਾਸ ਕਰੀਏ ਕਿ ਕਲਗੀਧਰ ਪਾਤਸ਼ਾਹ ਇਕ ਦਿਨ ਤੁਸੀਂ ਤਾਂ ਲੱਖਾਂ ਦੀ ਫ਼ੌਜ ਦੇ ਘੇਰੇ ਵਿਚੋਂ ਤਾੜੀ ਮਾਰ ਕੇ ਨਿਕਲ ਗਏ ਸੀ ਪਰ ਅੱਜ ਤੁਹਾਡੇ ਸਰੂਪ ਤੇ ਸਿਧਾਂਤ ਨੂੰ ਖਤਮ ਕਰਨ ਦਾ ਹਰ ਪਾਸਿਉਂ ਯਤਨ ਹੋ ਰਿਹਾ ਹੈ। ਹੁਣ ਆਪ ਹੀ ਸਾਡੇ ਤੇ ਰਹਿਮਤ ਕਰੋ ਕਿ ਅਸੀਂ ਵੀ ਆਪ ਜੀ ਦੇ ਸਾਹਿਬਜ਼ਾਦਿਆਂ ਵਾਂਗ ਸਾਹਿਬਜ਼ਾਦੇ ਬਣ ਸਕੀਏ, ਸਿੱਖੀ ਕੇਸਾਂ ਸੁਆਸਾਂ ਨਾਲ ਨਿਭਾਉਂਦੇ ਹੋਏ ਫ਼ਤਹਿ ਦੇ ਜੈਕਾਰੇ ਛੱਡਦੇ ਤੇਰੇ ਦਰਬਾਰ ਵਿਚ ਹਾਜ਼ਰ ਹੋਈਏ। ਆਪ ਹੀ ਰਹਿਮਤ ਕਰਕੇ ਸਾਨੂੰ ਰਹਿਣ-ਸਹਿਣ ਦੀ ਜਾਚ ਬਖ਼ਸ਼ਿਸ਼ ਕਰੋ। ਟੈਨੀਸਨ ਦੀ ਆਖੀ ਹੋਈ ਗੱਲ ਨਾਲ ਮੈਂ ਬਿਲਕੁਲ ਸਹਿਮਤ ਹਾਂ ਕਿ ਬੰਸਰੀ ਵਿਚ ਰਤਾ ਭਰ ਆਈ ਤਰੇੜ ਰਾਗ ਨੂੰ ਹੀ ਖ਼ਤਮ ਕਰ ਦਿੰਦੀ ਹੈ। ਸੋ ਹਰ ਰਾਗ ਦੇ ਆਸ਼ਕ ਨੂੰ ਤਰੇੜ ਦੇ ਰੋਕਣ ਤੇ ਮਿਟਾਉਣ ਲਈ ਆਪਣਾ ਤਾਣ ਲਾ ਦੇਣਾ ਜ਼ਰੂਰੀ ਹੈ। ਭਾਈ ਨੰਦ ਲਾਲ ਸਿੰਘ ਜੀ ਵਾਂਗ ਮਨ ਨੂੰ ਸਮਝਾਣਾ ਜ਼ਰੂਰੀ ਹੈ ਕਿ 'ਪਲਕਾਂ ਵਾਂਗ, ਹੱਥੋਂ ਅੱਖਾਂ ਦਾ ਪੱਲਾ ਨਾ ਛੱਡ, ਜਿਤਨਾ ਚਿਰ ਤਾਂਘ ਦੀ ਜੇਬ ਮੁਰਾਦ ਦੇ ਮੋਤੀ ਨਾਲ ਨਹੀਂ ਭਰਦੀ':

**ਦਾਮਨਿ ਚਸ਼ਮ ਮਗੁਜ਼ਾਰ, ਅਜ਼ ਦਸਤ ਹਮਚੁ ਮਿਯਹਾਂ।**
**ਤਾ ਜੇਬਿ ਆਰਜ਼ੂਹਾ, ਪੁਰ ਅਜ਼ ਗੁਹਰ ਨ ਬਾਸ਼ਦ।**

ਤਾਂ ਤੇ ਸਿੱਖੀ ਵਿਰਸੇ ਦੇ ਵਾਰਸੋ! ਪਤੀਬ੍ਰਤਾ ਇਸਤਰੀ ਵਾਂਗ ਆਪਣੇ ਹਿਰਦੇ ਦੇ ਮਨ ਮੰਦਰ ਅੰਦਰ ਇਹ ਤਾਂਘ ਪੈਦਾ ਕਰੀਏ ਕਿ:

**ਉਠੀ ਝਾਲੂ ਕੰਤੜੇ, ਹਉ ਪਸੀ ਤਉ ਦੀਦਾਰੁ ॥**



# ਸੁਨੇਹਾ—ਨਵੇਂ ਸਾਲ ਦਾ

ਅੱਜ ਇਕ ਅਹਿਮ ਸਵਾਲ ਹਰ ਪੰਥ ਦਰਦੀ ਦੀ ਜ਼ੁਬਾਨ ਤੋਂ ਆਮ ਸੁਣਿਆ ਜਾਂਦਾ ਹੈ ਕਿ ਸਿੱਖ ਕੌਮ ਦਾ ਕੀ ਬਣੇਗਾ? ਕੌਮ ਦਾ ਭਵਿੱਖ ਨੌਜੁਆਨ ਵਰਗ ਅੱਜ ਧਰਮ ਤੋਂ ਦੂਰ ਹੁੰਦਾ ਨਜ਼ਰ ਆ ਰਿਹਾ ਹੈ। ਹਰ ਮਾਂ-ਬਾਪ ਚਿੰਤਤ ਹੈ ਕਿ ਉਹਨਾਂ ਦੇ ਬੱਚੇ ਉਹਨਾਂ ਦੇ ਕਹਿਣੇ ਵਿਚ ਨਹੀਂ ਹਨ। ਮਾਂ-ਬਾਪ ਦੀ ਗੱਲ ਸੁਣਨ ਲਈ ਨੌਜੁਆਨ ਪੀੜ੍ਹੀ ਤਿਆਰ ਨਹੀਂ ਹੈ। ਧਰਮ ਦਾ ਨਾਂ ਸੁਣਦਿਆਂ ਹੀ ਉਹਨਾਂ ਨੂੰ ਮਾਨੋ ਕੋਈ ਜ਼ਹਿਰੀਲਾ ਕੀੜਾ ਡੰਗ ਮਾਰ ਗਿਆ ਹੋਵੇ। ਜੇਕਰ ਕਦੇ ਉਨ੍ਹਾਂ ਕੌਮ ਦੇ ਵਾਰਸਾਂ ਨੂੰ ਨੇੜੇ ਹੋ ਕੇ ਪੁੱਛ ਕੀਤੀ ਜਾਵੇ ਤਾਂ ਉੱਤਰ ਮਿਲਦਾ ਹੈ ਅਸੀਂ ਦੇਖੇ ਹੋਏ ਹਨ ਧਰਮ ਦੀਆਂ ਗੱਲਾਂ ਕਰਨ ਵਾਲੇ, ਅਸੀਂ ਦੇਖੇ ਹਨ ਧਰਮ ਅਸਥਾਨਾਂ ਤੇ ਬੈਠ ਕੇ ਕੌਮ ਦੇ ਰਖਵਾਲੇ ਬਣੇ ਹੋਏ ਉਹ ਲੋਕ, ਜਿਹੜੇ ਆਪ ਹੀ ਕੌਮ ਦੇ ਹਰੇ-ਭਰੇ ਬਾਗ਼ ਨੂੰ ਉਜਾੜਨ ਵਿਚ ਲੱਗੇ ਹੋਏ ਹਨ। ਅਸੀਂ ਵੇਖੇ ਹੋਏ ਹਨ ਕੌਮ ਦੀ ਬੇੜੀ ਦੇ ਰਾਜਨੀਤਕ ਮਲਾਹ ਜੋ ਕੌਮ ਦੀ ਬੇੜੀ ਨੂੰ ਆਪ ਹੀ ਡੋਬਣ ਵਿਚ ਲੱਗੇ ਹੋਏ ਹਨ। ਪਹਿਲਾਂ ਉਹਨਾਂ ਨੂੰ ਸੁਧਾਰੋ ਫਿਰ ਸਾਡੇ ਬਾਰੇ ਸੋਚਣਾ।

ਹੁਣ ਸਵਾਲ ਇਹ ਪੈਦਾ ਹੁੰਦਾ ਹੈ ਕਿ ਕੌਮ ਦੇ ਇਨ੍ਹਾਂ ਨੌਜੁਆਨਾਂ ਵਿਚ ਇਹਨਾਂ ਸਵਾਲਾਂ ਨੇ ਕਿਥੋਂ ਜਨਮ ਲਿਆ? ਨੌਜੁਆਨਾਂ ਵਿਚ ਧਰਮ ਤੋਂ ਬੇਰੁਖੀ ਕਿਉਂ ਪੈਦਾ ਹੋਈ? ਉਹਨਾਂ ਅੰਦਰੋਂ ਕੌਮੀ ਜਜ਼ਬਾ ਕਿਉਂ ਖਤਮ ਹੋ ਗਿਆ ਹੈ? ਇਸ ਗੱਲ ਦਾ ਉੱਤਰ ਸਹਿਜੇ ਹੀ ਦਿੱਤਾ ਜਾ ਸਕਦਾ ਹੈ ਕਿ ਜਿਸ ਅਗਵਾਈ ਦੀ ਆਸ ਨੌਜੁਆਨ ਪੀੜ੍ਹੀ ਸਾਡੇ ਧਾਰਮਿਕ ਅਤੇ ਰਾਜਨੀਤਕ ਆਗੂਆਂ ਪਾਸੋਂ ਰੱਖਦੀ ਸੀ ਉਨ੍ਹਾਂ ਦੀ ਉਹ ਆਸ ਪੂਰੀ ਨਹੀਂ ਹੋਈ। ਨਾ ਹੀ ਧਾਰਮਿਕ, ਨਾ ਹੀ ਰਾਜਨੀਤਕ ਅਤੇ ਨਾ ਹੀ ਗੁਰਦੁਆਰਿਆਂ ਅੰਦਰਲੇ ਪ੍ਰਚਾਰਕ ਉਹਨਾਂ ਦੀ ਆਸ ਤੇ ਖਰੇ ਉਤਰੇ ਹਨ। ਇਸਦਾ ਅਰਥ ਹੈ ਕਿ ਨੌਜੁਆਨ ਪੀੜ੍ਹੀ ਨੂੰ ਧਰਮ ਵੱਲ ਵਾਪਸੀ ਲਈ ਸਾਨੂੰ ਕੁਝ ਅਜਿਹੇ ਕਦਮ ਚੁੱਕਣੇ ਪੈਣਗੇ ਜਿਹਨਾਂ ਨਾਲ ਉਨ੍ਹਾਂ ਅੰਦਰ ਵਿਸ਼ਵਾਸ ਤੇ ਪ੍ਰੇਮ ਦੀ ਜੋਤੀ ਮੁੜ ਜਗ ਕੇ ਪਸਰੇ ਹੋਏ ਹਨੇਰੇ ਨੂੰ ਖ਼ਤਮ ਕਰ ਸਕੇ। ਸਾਨੂੰ ਸਮੇਂ ਦੀ ਕਸਵੱਟੀ ਤੇ ਖਰਾ ਉਤਰਨ ਲਈ ਉਹੋ ਜਿਹਾ ਜੀਵਨ ਧਾਰਨ ਕਰਨਾ ਪਵੇਗਾ ਜਿਹੋ ਜਿਹਾ ਅਸੀਂ ਪ੍ਰਚਾਰਦੇ ਹਾਂ ਤੇ ਹੋਰਨਾਂ ਨੂੰ ਧਾਰਨ ਕਰਨ ਲਈ ਕਹਿੰਦੇ ਹਾਂ। ਆਪਣੇ ਧਰਮ ਦੇ ਕਾਫਲੇ ਤੋਂ ਵਿਛੜੇ ਹੋਏ ਭਰਾਵਾਂ ਨੂੰ ਅਪੀਲ ਤੇ ਪ੍ਰੇਰਣਾ ਰਾਹੀਂ ਆਤਮਕ ਜੀਵਨ ਦੇ ਅੰਮ੍ਰਿਤ ਦਾ ਸਵਾਦ ਚੱਖਣ ਲਈ ਮਨਾਉਣ ਦੇ ਯਤਨ ਕਰਨੇ ਹਨ। ਇਹ ਯਤਨ ਆਪਣੀਆਂ ਦਲੀਲਾਂ ਨਾਲ ਨਹੀਂ ਸਗੋਂ ਆਪਣੇ ਗੁਰੂ ਤੇ ਭਰੋਸੇ, ਵਿਸ਼ਵਾਸ, ਜੀਵਨ ਦੀ ਮਿਠਾਸ ਤੇ ਸੁੰਦਰਤਾ ਰਾਹੀਂ ਆਪਣੇ ਵੱਲ ਤੇ ਸਿੱਖੀ ਦੇ ਮਾਰਗ ਵੱਲ ਖਿੱਚਣਾ ਹੈ। ਉਹਨਾਂ ਦੇ ਮਨਾਂ ਵਿਚੋਂ ਬੇਰੁਖੀ ਤੇ ਢੱਠ ਚੁੱਕੇ ਵਿਚਾਰਾਂ ਦੇ ਮਲਬੇ ਕੱਢਣੇ ਹਨ ਤੇ ਉਹਨਾਂ ਦੀ ਥਾਂ ਤੇ ਧਰਮ ਦੀਆਂ ਚੰਗੀਆਂ ਤੇ ਸੁਹਣੀਆਂ ਇਮਾਰਤਾਂ ਖੜ੍ਹੀਆਂ ਕਰਨੀਆਂ ਹਨ ਤਾਂ ਜੋ ਉਹਨਾਂ ਦਾ ਟੁੱਟਾ ਵਿਸ਼ਵਾਸ ਤੇ ਸਿਦਕ ਮੁੜ ਸੁਰਜੀਤ ਹੋ ਸਕੇ। ਉਹਨਾਂ ਅੰਦਰ ਧਰਮ ਦੀ ਚਿੰਗਾਰੀ

ਬਾਲਣੀ ਪਵੇਗੀ ਤੇ ਉਹਨਾਂ ਨੂੰ ਇਹ ਅਹਿਸਾਸ ਕਰਾਉਣਾ ਪਵੇਗਾ ਕਿ ਧਰਮ ਤੋਂ ਦੂਰ ਜਾ ਕੇ ਉਹ ਆਪਣੇ ਆਪ ਨੂੰ ਕਿਸੇ ਉੱਤਮ ਵਸਤੂ ਦੇ ਸਵਾਦ ਤੋਂ ਵਾਂਝੇ ਰੱਖ ਰਹੇ ਹਨ ਤੇ ਜੀਵਨ ਦੇ ਮਾਰਗ ਤੋਂ ਦੂਰ ਜਾ ਰਹੇ ਹਨ।

ਵਿਸ਼ਵਾਸ ਤੇ ਭਰੋਸੇ ਦੀ ਇਹ ਜੋਤ ਕੇਵਲ ਨੌਜੁਆਨਾਂ ਅੰਦਰ ਹੀ ਨਹੀਂ ਸਗੋਂ ਕੌਮ ਦੇ ਹਰ ਬਸ਼ਰ ਅੰਦਰ ਜਗਾਉਣੀ ਜ਼ਰੂਰੀ ਹੈ। ਵਡੇਰੀ ਉਮਰ ਦੇ ਕੌਮੀ ਵਾਰਸਾਂ ਨੂੰ ਉਪਦੇਸ਼, ਕਹਿਣੀ ਤੇ ਰਹਿਣੀ, ਪਿਆਰ ਤੇ ਪ੍ਰੇਰਨਾ ਰਾਹੀਂ ਉਸ ਮਾਰਗ ਤੇ ਚੱਲਣ ਲਈ ਕਹਿਣਾ ਹੋਵੇਗਾ ਜੋ ਮਾਰਗ ਗੁਰੂ ਸਾਹਿਬਾਨ ਨੇ ਦੱਸਿਆ ਹੈ। ਸਭ ਤੋਂ ਵੱਧ ਲੋੜ ਇਸ ਸਮੇਂ ਕੌਮ ਦੀ ਪਨੀਰੀ ਵੱਲ ਧਿਆਨ ਦੇਣ ਦੀ ਹੈ ਜੋ ਕਿ ਕੌਮ ਦੀਆਂ ਥੰਮ੍ਹੀਆਂ ਹਨ ਤੇ ਜਿਹਨਾਂ ਉੱਪਰ ਕੌਮ ਦੀਆਂ ਆਸਾਂ ਬੱਝੀਆਂ ਹੋਈਆਂ ਹਨ। ਇਸ ਪਨੀਰੀ ਦੇ ਮਨ ਵਿਚ ਵਿਸ਼ਵਾਸ ਤੇ ਭਰੋਸੇ ਦੀ ਅਜਿਹੀ ਪੱਕੀ ਨੀਂਹ ਰੱਖੀਏ ਤਾਂ ਕਿ ਇਸ ਨੀਂਹ ਉੱਪਰ ਸੁੰਦਰ ਤੇ ਪੱਕੀ ਇਮਾਰਤ ਉਸਰ ਸਕੇ। ਹਾਂ ਇਹ ਗੱਲ ਵੀ ਯਾਦ ਰੱਖਣੀ ਚਾਹੀਦੀ ਹੈ ਕਿ ਇਸ ਮਸਲੇ ਤੋਂ ਥੋੜ੍ਹੀ ਜਿਹੀ ਸਾਡੀ ਕੀਤੀ ਲਾਪ੍ਰਵਾਹੀ ਤੇ ਅਵੇਸਲਾਪਨ ਸਾਨੂੰ ਵੱਡੇ ਨੁਕਸਾਨ ਵੱਲ ਲੈ ਤੁਰੇਗਾ। ਮੌਜੂਦਾ ਹਾਲਤ ਦਾ ਡਟ ਕੇ ਮੁਕਾਬਲਾ ਕਰਨ ਲਈ ਹਿੰਮਤ, ਹੌਂਸਲੇ ਤੇ ਪੱਕੇ ਇਰਾਦੇ ਨਾਲ ਉਹਨਾਂ ਪੈਂਡਿਆਂ ਤੇ ਤੁਰਨਾ ਹੋਵੇਗਾ ਜਿਹੜੇ ਪੈਂਡਿਆਂ ਤੇ ਚਮਕੌਰ ਦੀ ਗੜ੍ਹੀ ਛੱਡਣ ਤੋਂ ਬਾਅਦ ਕਲਗੀਧਰ ਪਾਤਸ਼ਾਹ ਨੂੰ ਤੁਰਨਾ ਪਿਆ ਸੀ। ਪੈਂਡਾ ਬਿਖੜਾ ਹੈ ਪਰ ਇਹ ਗੱਲ ਯਾਦ ਰੱਖਣੀ ਚਾਹੀਦੀ ਹੈ ਕਿ ਕਿਸੇ ਖ਼ਤਰੇ ਜਾਂ ਮੁਸੀਬਤ ਨੂੰ ਵੇਖ ਕੇ ਅੱਖਾਂ ਮੀਟ ਲੈਣੀਆਂ ਦਲੇਰੀ ਨਹੀਂ ਹੁੰਦੀ ਸਗੋਂ ਉਸ ਖ਼ਤਰੇ ਦਾ ਡਟ ਕੇ ਸਾਹਮਣਾ ਕਰਨਾ ਤੇ ਅੱਖਾਂ ਖੋਲ੍ਹ ਕੇ ਉਸ ਖ਼ਤਰੇ ਦਾ ਅਹਿਸਾਸ ਕਰਕੇ ਉਸ ਨੂੰ ਦੂਰ ਕਰਨਾ ਹੀ ਬਹਾਦਰੀ ਹੁੰਦੀ ਹੈ।

ਕੌਮ ਨੂੰ ਅਗਵਾਈ ਦੇਣ ਵਾਲਿਓ, ਜੇ ਅਸੀਂ ਚਾਹੁੰਦੇ ਹਾਂ ਕਿ ਸਾਡੇ ਆਸ-ਪਾਸ ਦੀ ਭੈੜੀ ਦੁਨੀਆਂ ਵਿਚ ਸੁਧਾਰ ਕਰੀਏ ਤਾਂ ਆਪਣੀਆਂ ਕਮਜ਼ੋਰੀਆਂ ਦੂਰ ਕਰਕੇ ਸਾਨੂੰ ਭੈੜੀ ਦੁਨੀਆਂ ਦੀ ਥਾਂ ਸੁੰਦਰ ਦੁਨੀਆਂ ਹੋਂਦ ਵਿਚ ਲਿਆਉਣੀ ਪਵੇਗੀ। ਅੱਜ ਸਾਡੀ ਤੇ ਸਾਡੀ ਕੌਮ ਦੀ ਸਮਾਜਕ, ਰਾਜਨੀਤਕ ਤੇ ਧਾਰਮਿਕ ਦੁਨੀਆਂ ਵਿਚ ਬਹੁਤ ਕੁਝ ਅਜਿਹਾ ਹੈ ਜੋ ਸਿੱਖੀ ਦੇ ਅਨੁਕੂਲ ਨਹੀਂ ਹੈ। ਸਾਨੂੰ ਮਨ ਕਰਕੇ, ਬਚਨਾਂ ਕਰਕੇ, ਕਰਮਾਂ ਕਰਕੇ ਸਿੱਖੀ ਆਦਰਸ਼ ਤੇ ਚੱਲਣਾ ਹੋਵੇਗਾ। ਸਾਨੂੰ ਇਹ ਗੱਲ ਹਮੇਸ਼ਾ ਆਪਣੇ ਚਿੰਤਨ ਵਿਚ ਰੱਖਣੀ ਪਵੇਗੀ ਕਿ ਗੁਰੂ ਨਾਨਕ ਦੇਵ ਜੀ ਦਾ ਨਿਰਾਲਾ ਤੇ ਨਿਰਮਲ ਪੰਥ, ਸੱਚੀ ਰਹਿਣੀ ਤੇ ਸੱਚ ਦੀ ਕਮਾਈ ਦੇ ਉਪਰ ਹੀ ਖੜ੍ਹਾ ਹੈ। ਗੁਰੂ ਜੀ ਦਾ ਫੁਰਮਾਨ ਹੈ :

**ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ ॥**

ਸੰਸਾਰ ਦੀ ਹਰ ਸ਼ੈਅ ਸੱਚ ਤੋਂ ਥੱਲੇ ਹੈ ਪਰ ਸੱਚ ਤੋਂ ਉੱਪਰ ਸੱਚੀ ਕਰਣੀ ਤੇ ਸੱਚੀ ਰਹਿਤ ਹੈ। ਗੁਰੂ ਅਰਜਨ ਦੇਵ ਜੀ ਨੇ ਇਸ ਸੱਚੀ ਕਰਣੀ ਤੇ ਸੱਚੀ ਰਹਿਤ ਨੂੰ ਸੁਖਮਨੀ ਸਾਹਿਬ ਵਿਚ ਇਸ ਤਰ੍ਹਾਂ ਬਿਆਨ ਕੀਤਾ ਹੈ :

ਜਾ ਕੈ ਮਨਿ ਗੁਰ ਕੀ ਪਰਤੀਤਿ ॥

ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ ॥

... ... ...

ਸਚੁ ਕਰਣੀ ਸਚੁ ਤਾ ਕੀ ਰਹਤ ॥

ਸਚੁ ਹਿਰਦੈ ਸਤਿ ਮੁਖਿ ਕਹਤ ॥

ਸਾਚੀ ਦ੍ਰਿਸਟਿ ਸਾਚਾ ਆਕਾਰੁ ॥

ਸਚ ਵਰਤੈ ਸਾਚਾ ਪਾਸਾਰੁ ॥ (੨੮੩)

ਇਹ ਗੱਲ ਵੀ ਯਾਦ ਰੱਖਣ ਵਾਲੀ ਹੈ ਕਿ ਪਰਮਾਤਮਾ ਦੀ ਵਡਿਆਈ ਕੇਵਲ ਬੋਲ ਕੇ ਬਚਨਾਂ ਰਾਹੀਂ ਹੀ ਨਹੀਂ ਹੁੰਦੀ ਸਗੋਂ ਸਾਡੇ ਰੋਜ਼ਾਨਾ ਜੀਵਨ ਦੇ ਵਤੀਰੇ, ਤੌਰ ਤਰੀਕੇ ਤੋਂ ਹੀ ਪਰਮਾਤਮਾ ਦੇ ਨਾਮ ਦੀ ਝਲਕ ਪਤਾ ਲੱਗ ਜਾਂਦੀ ਹੈ। ਫਿਰ ਇਹ ਜ਼ਰੂਰੀ ਹੈ ਕਿ ਸਾਡੇ ਹਰ ਕੰਮ ਵਿਚ, ਹਰ ਵਿਹਾਰ ਵਿਚ ਸਤਿ ਹੋਵੇ, ਅਰਦਾਸ ਹੋਵੇ ਤੇ ਪਿਆਰੇ ਪ੍ਰਭੂ ਦੀ ਯਾਦ ਹੋਵੇ। ਜੇਕਰ ਅਸੀਂ ਆਪਣੀ ਪੀੜ੍ਹੀ ਨੂੰ ਧਰਮ ਦੇ ਮਾਰਗ ਤੇ ਤੁਰਦਾ ਦੇਖਣਾ ਚਾਹੁੰਦੇ ਹਾਂ ਤਾਂ ਉਹਨਾਂ ਨੂੰ ਇਹ ਦੱਸੋ ਕਿ ਧਰਮ ਸਾਡੀ ਜ਼ਿੰਦਗੀ ਨੂੰ ਕਿਸ ਤਰ੍ਹਾਂ ਦਾ ਸੁੰਦਰ ਬਣਾ ਸਕਦਾ ਹੈ। ਜਿਤਨਾ ਅਸਰ ਕਰਣੀ ਦਾ ਹੁੰਦਾ ਹੈ ਹੋਰ ਕਿਸੇ ਦਾ ਨਹੀਂ ਹੁੰਦਾ। ਸਾਡੀ ਬੋਲੀ ਵਿਚੋਂ, ਸਾਡੇ ਕਿਰਦਾਰ ਵਿਚੋਂ, ਸਾਡੀ ਉਠਣੀ ਬੈਠਣੀ ਵਿਚੋਂ ਉਸ ਧਰਮ ਦੀ ਝਲਕ ਪਵੇ ਜਿਸ ਝਲਕ ਦੀ ਆਸ ਅਸੀਂ ਆਪਣੀ ਪਨੀਰੀ ਪਾਸੋਂ ਰੱਖਦੇ ਹਾਂ। ਜੇ ਸਾਡੇ ਨੌਜੁਆਨ, ਬੱਚੇ ਸਾਡੇ ਜੀਵਨ ਨੂੰ ਅਜਿਹੇ ਸਾਂਚੇ ਵਿਚ ਢਲਿਆ ਵੇਖਣਗੇ ਤਾਂ ਉਹਨਾਂ ਨੂੰ ਭਰੋਸਾ ਤੇ ਵਿਸ਼ਵਾਸ ਹੋ ਜਾਵੇਗਾ ਕਿ ਸਿੱਖ-ਜੀਵਨ ਕਿੰਨਾ ਸੁੰਦਰ ਤੇ ਮਨਮੋਹਨਾ ਹੈ ਤਾਂ ਫਿਰ ਉਹ ਆਪਣੇ ਆਪ ਹੀ ਇਸ ਵੱਲ ਖਿੱਚੇ ਜਾਣਗੇ।

ਅੱਜ ਸਾਨੂੰ ਇਕ ਗੱਲ ਵੱਲ ਖਾਸ ਧਿਆਨ ਦੇਣ ਦੀ ਲੋੜ ਹੈ ਕਿ ਆਪਣੇ ਵਿਰਸੇ ਤੋਂ ਦੂਰ ਜਾ ਚੁੱਕੇ ਨੌਜੁਆਨਾਂ ਨੂੰ ਆਪਾਂ ਰੁੱਸ ਕੇ ਮੂੰਹ ਮੋੜ ਚੁੱਕੇ ਬਾਗ਼ੀ ਨਾ ਸਮਝੀਏ, ਸਗੋਂ ਉਨ੍ਹਾਂ ਦੀਆਂ ਔਕੜਾਂ ਤੇ ਉਹਨਾਂ ਕਾਰਨਾਂ ਦੀ ਘੋਖ ਕਰੀਏ ਜਿਸ ਕਾਰਨ ਉਹ ਧਰਮ ਤੋਂ ਦੂਰ ਹੋਏ ਹਨ। ਆਪਣੀਆਂ ਬਾਹਾਂ ਦੇ ਕਲਾਵੇ ਖੋਲ੍ਹ ਉਹਨਾਂ ਨੂੰ ਆਪਣੇ ਗਲੇ ਨਾਲ ਲਾ ਕੇ ਸਿੱਖੀ ਦੀ ਗੱਲ ਸਮਝਾਈਏ ਤੇ ਸਿੱਖੀ ਦਾ ਨਿੱਘ ਉਨ੍ਹਾਂ ਨੂੰ ਵੰਡੀਏ। ਇਹ ਸਾਰਾ ਕੁਝ ਤਾਂ ਹੀ ਸੰਭਵ ਹੈ ਜੇਕਰ ਅਸੀਂ ਆਪ ਸਿੱਖੀ ਜੀਵਨ ਦਾ ਨਮੂਨਾ ਹੋਈਏ। ਇਸ ਸੰਬੰਧ ਵਿਚ ਕੁਝ ਕੁ ਬੇਨਤੀਆਂ ਕਰਨੀਆਂ ਮੈਂ ਜ਼ਰੂਰੀ ਸਮਝਦਾ ਹਾਂ।

ਨੌਜੁਆਨਾਂ ਵਿਚ ਧਰਮ ਪ੍ਰਤੀ ਖਿੱਚ ਪੈਦਾ ਕਰਨ ਲਈ ਇਹ ਜ਼ਰੂਰੀ ਹੈ ਕਿ ਸਾਡੇ ਰਾਜਸੀ, ਧਾਰਮਿਕ ਤੇ ਆਮ ਜਨਤਾ ਵਿਚ ਵਿਚਰਨ ਵਾਲੇ ਸਾਡੇ ਆਗੂ ਸਿੱਖੀ ਜੀਵਨ ਦੇ ਨਮੂਨੇ ਹੋਣੇ ਚਾਹੀਦੇ ਹਨ। ਉਹਨਾਂ ਦਾ ਆਪਣਾ ਨਿੱਜੀ ਤੇ ਸਮਾਜਕ ਜੀਵਨ ਅਜਿਹਾ ਹੋਣਾ ਚਾਹੀਦਾ ਹੈ ਕਿ ਉਹਨਾਂ ਦੇ ਜੀਵਨ ਦੀ ਸੁੰਦਰਤਾ ਤੇ ਮਿਠਾਸ ਲੋਕਾਂ ਨੂੰ ਉਹਨਾਂ ਵੱਲ

ਤੇ ਉਸ ਤੋਂ ਵੀ ਉੱਪਰ ਉਸ ਕੇਂਦਰ ਵੱਲ ਖਿੱਚ ਸਕੇ ਜਿਥੋਂ ਉਨ੍ਹਾਂ ਨੂੰ ਇਹ ਗੁਣ ਤੇ ਰਹਿਣੀ ਪ੍ਰਾਪਤ ਹੋਣੀ ਹੈ। ਅਜਿਹੇ ਆਗੂਆਂ ਨੂੰ ਨਿੱਜ ਸੁਆਰਥ ਤੋਂ ਉਠ ਕੇ ਕੌਮੀ ਭਲਾਈ ਨੂੰ ਪਹਿਲ ਦੇਣੀ ਹੋਵੇਗੀ। ਜਿਹੜੇ ਕੰਮ ਕਰਨ ਨਾਲ ਕੌਮ ਦਾ ਸਿਰ ਨੀਵਾਂ ਹੁੰਦਾ ਹੋਵੇ ਉਹ ਕੰਮ ਕਰਨ ਤੋਂ ਸੰਕੋਚ ਕਰਨਾ ਪਵੇਗਾ। ਰਹਿਣੀ ਤੇ ਰਹਿਤ, ਕਥਨੀ ਤੇ ਕਰਨੀ ਦੀ ਝਲਕ ਇਹਨਾਂ ਦੇ ਜੀਵਨ ਵਿਚੋਂ ਆਉਣੀ ਜ਼ਰੂਰੀ ਹੈ। ਖਾਸ ਕਰਕੇ ਧਾਰਮਿਕ ਖੇਤਰ ਵਿਚ ਵਿਚਰਨ ਵਾਲੇ ਆਪਣੇ ਪ੍ਰਚਾਰਕ ਵੀਰਾਂ ਨੂੰ ਸਨਿਮਰ ਬੇਨਤੀ ਕਰਦਾ ਹਾਂ ਕਿ ਤੁਹਾਡੇ ਕਿਰਦਾਰ ਦੀ ਇਕ ਇਕ ਗੱਲ ਕੌਮੀ ਭਵਿੱਖ ਨੂੰ ਬਣਾਉਂਦੀ ਹੈ। ਇਸ ਵਾਸਤੇ ਕੇਵਲ ਗਿਆਨ ਹੀ ਨਹੀਂ ਸਗੋਂ ਸ਼ਰਧਾ ਨੂੰ ਵੀ ਜੀਵਨ ਦਾ ਅੰਗ ਬਣਾਓ ਤਾਂ ਕਿ ਗੁਰੂ ਸਾਹਿਬਾਨ ਦੇ ਮਹਾਨ ਗੁਰਸਿੱਖਾਂ ਦੇ ਜੀਵਨ ਦੇ ਮਹਾਨ ਕਾਰਨਾਮਿਆਂ ਨੂੰ ਅਸੀਂ ਆਪ ਸਮਝ ਸਕੀਏ ਤੇ ਫਿਰ ਉਹਨਾਂ ਮਹਾਨ ਕਾਰਨਾਮਿਆਂ ਨੂੰ ਆਪਣੇ ਭੁੱਲੇ ਵਿਸਰੇ ਵੀਰਾਂ ਤੱਕ ਪਹੁੰਚਾਈਏ। ਯਾਦ ਰੱਖਣਾ ਸ਼ਰਧਾ ਤੇ ਗਿਆਨ ਕਿਸੇ ਵੀ ਧਰਮ ਦੇ ਜ਼ਰੂਰੀ ਅੰਗ ਹਨ। ਸ਼ਰਧਾ ਵਿਹੂਣਾ ਕਿਤਾਬੀ ਗਿਆਨ ਹਉਮੈ ਨੂੰ ਜਨਮ ਦਿੰਦਾ ਹੈ ਤੇ ਗਿਆਨ ਵਿਹੂਣੀ ਸ਼ਰਧਾ ਕੇਵਲ ਫੋਕਟ ਕਰਮ-ਕਾਂਡਾਂ ਨੂੰ ਜਨਮ ਦਿੰਦੀ ਹੈ ਤੇ ਇਹਨਾਂ ਦੋਹਾਂ ਦਾ ਸਮਤੋਲ ਆਦਰਸ਼ਕ ਜੀਵਨ ਨੂੰ ਜਨਮ ਦਿੰਦਾ ਹੈ। ਫਜ਼ੂਲ ਦੇ ਵਾਦ-ਵਿਵਾਦ ਤੇ ਝਗੜੇ ਦੀ ਵਾਦੀ ਨੌਜੁਆਨ ਪੀੜ੍ਹੀ ਅੰਦਰ ਅਸ਼ਰਧਾ ਪੈਦਾ ਕਰਦੀ ਹੈ ਧਰਮ ਨਹੀਂ। ਆਪਣੇ ਰਾਜਸੀ ਤੇ ਧਾਰਮਿਕ ਆਗੂਆਂ ਪ੍ਰਤੀ ਵੀ ਬੇਨਤੀ ਕਰਦਾ ਹਾਂ ਕਿ ਤੁਹਾਡੇ ਵਲੋਂ ਕੀਤਾ ਹਰ ਕੰਮ ਕੌਮ ਤੇ ਅਸਰ ਕਰਦਾ ਹੈ। ਤੁਹਾਡੀ ਉਸਾਰੂ ਸੋਚ ਕੌਮ ਦਾ ਮਾਰਗ ਦਰਸ਼ਨ ਕਰ ਸਕਦੀ ਹੈ ਪਰ ਇਹ ਵੀ ਯਾਦ ਰੱਖਣਾ ਤੁਹਾਡੇ ਵਲੋਂ ਗੁਰੂ ਦੀ ਹਾਜ਼ਰੀ ਵਿਚ ਆਪਣੇ ਹੀ ਭਰਾਵਾਂ ਦੀਆਂ ਲਾਹੀਆਂ ਪੱਗਾਂ ਤੇ ਸੋਟਿਆਂ ਦੀ ਮਾਰ ਨਾਲ ਆਪਣੇ ਹੀ ਵੀਰਾਂ ਦਾ ਡੁਲ੍ਹਦਾ ਖ਼ੂਨ ਨੌਜੁਆਨ ਪੀੜ੍ਹੀ ਨੂੰ ਧਰਮ ਤੋਂ ਬਾਗ਼ੀ ਬਣਾ ਸਕਦਾ ਹੈ। ਇਸ ਸੰਬੰਧੀ ਸੁਚੇਤ ਹੋਣ ਦੀ ਲੋੜ ਹੈ। ਅੱਜ ਕੱਲ੍ਹ ਤੁਹਾਡੇ ਵਲੋਂ ਕੀਤੇ ਇਹ ਕੰਮ ਮੀਡੀਏ ਰਾਹੀਂ ਦੇਸ਼ ਪ੍ਰਦੇਸ਼ ਵਿਚ ਦਿਖਾਏ ਜਾਂਦੇ ਹਨ। ਸਿੱਖ ਦੀ ਇੱਜ਼ਤ ਤੇ ਆਬਰੂ ਦਸਤਾਰ, ਜਿਸ ਲਈ ਤੁਸੀਂ ਆਪ ਹੀ ਮੋਰਚੇ ਲਾਉਂਦੇ ਰਹੇ ਹੋ, ਹੁਣ ਤੁਸੀਂ ਆਪ ਹੀ ਆਪਣੇ ਪੈਰਾਂ ਵਿਚ ਰੋਲ ਕੇ ਕੌਮ ਦੀ ਨੌਜੁਆਨ ਪੀੜ੍ਹੀ ਨੂੰ ਧਰਮ ਦੇ ਨੇੜੇ ਨਹੀਂ ਸਗੋਂ ਧਰਮ ਤੋਂ ਕਈ ਮੀਲ ਦੀ ਦੂਰੀ ਤੇ ਆਪ ਹੀ ਧੱਕ ਰਹੇ ਹੋ! ਗਾਉਣ ਵਾਲਿਆਂ, ਫ਼ਿਲਮਾਂ ਵਾਲਿਆਂ ਅਤੇ ਖਿਡਾਰੀਆਂ ਦੀ ਰੀਸੇ ਅੱਜ ਸਿੱਖ ਨੌਜਵਾਨਾਂ ਦੀ ਪੱਗ ਚੁੱਪ-ਚੁਪੀਤੇ ਹੀ ਲਹਿ ਰਹੀ ਹੈ। ਨਸ਼ਾ, ਲੱਚਰਤਾ ਤੇ ਸ਼ੋਹਰਤ ਦੀ ਲਾਲਸਾ ਸਿੱਖ ਕਿਰਦਾਰ ਨੂੰ ਕਰਾਰੀ ਸੱਟ ਮਾਰ ਰਹੀ ਹੈ। ਇਸ ਨੇ ਅੱਜ ਸਿੱਖੀ ਸਰੂਪ ਨੂੰ ਵੱਡਾ ਖੋਰਾ ਲਾਇਆ ਹੈ। ਬਜਾਏ ਇਸਦੇ ਕਿ ਅੱਜ ਅਸੀਂ ਪੱਗ ਨੂੰ ਬਚਾਉਣ ਲਈ ਉਪਰਾਲੇ ਕਰਦੇ, ਇਸਦੇ ਉਲਟ ਆਪ ਹੀ ਆਪਣੀ ਇੱਜ਼ਤ ਨੂੰ ਪੈਰਾਂ ਹੇਠ ਰੋਲ, ਰੋਲ ਮਾਡਲ ਨਹੀਂ ਸਗੋਂ ਆਪਣੇ ਭਵਿੱਖ ਦੀ ਬਰਬਾਦੀ ਦਾ ਆਪ ਹੀ ਕਾਰਨ ਬਣ ਰਹੇ ਹਾਂ।

ਸਿੱਖੀ ਜੀਵਨ ਦੀ ਆਧਾਰਸ਼ਿਲਾ ਗੁਰਦੁਆਰੇ ਹਨ ਤੇ ਇਹ ਗੁਰਦੁਆਰੇ ਆਤਮਿਕ

ਗਿਆਨ ਦੇ ਸੋਮੇ ਵੀ ਹਨ। ਗੁਰਦੁਆਰਿਆਂ ਦੀ ਸਿੱਖੀ ਜੀਵਨ ਨੂੰ ਰੰਗਣ ਵਿਚ ਅਹਿਮ ਥਾਂ ਹੈ। ਇਸ ਵਾਸਤੇ ਇਹ ਜ਼ਰੂਰੀ ਹੈ ਕਿ ਗੁਰਦੁਆਰਿਆਂ ਵਿਚ ਸੇਵਾ ਕਰਨ ਵਾਲੇ ਸੇਵਾਦਾਰ, ਪ੍ਰਚਾਰਕ ਤੇ ਪ੍ਰਬੰਧਕ ਪੂਰੀ ਤਰ੍ਹਾਂ ਸਿੱਖੀ ਦੇ ਰੰਗ ਵਿਚ ਰੰਗੇ ਹੋਣ ਤੇ ਉਹਨਾਂ ਗੁਣਾਂ ਨਾਲ ਭਰਪੂਰ ਹੋਣ ਜੋ ਗੁਰੂ ਸਾਹਿਬਾਨ ਨੇ ਆਪ ਅਪਣਾਏ ਤੇ ਸੰਸਾਰੀਆਂ ਦੀ ਝੋਲੀ ਵਿਚ ਪਾਏ ਸਨ। ਮਿਠਤ ਨੀਵੀਂ, ਖ਼ਿਆਲਾਂ, ਕਹਿਣੀ ਤੇ ਰਹਿਣੀ ਦੀ ਪਵਿੱਤਰਤਾ, ਸਰਬ ਪਿਆਰ ਜਿਹੇ ਗੁਣ ਹੋਣੇ ਜ਼ਰੂਰੀ ਹਨ ਤਾਂ ਜੋ ਜਿਹੜੇ ਗੁਰਦੁਆਰੇ ਦੇ ਦਰਸ਼ਨਾਂ ਲਈ ਆਉਣ ਉਹ ਸਹਿਜੇ ਹੀ ਉਸ ਜੀਵਨ ਤੇ ਉਤਸ਼ਾਹ ਦੀ ਛੁਹ ਪ੍ਰਾਪਤ ਕਰ ਸਕਣ ਜੋ ਸਿੱਖੀ ਜੀਵਨ ਦਾ ਜ਼ਰੂਰੀ ਅੰਗ ਹਨ। ਗੁਰਦੁਆਰਿਆਂ ਦੇ ਨਿੱਕੇ ਭਾਵ ਸੇਵਾਦਾਰ ਤੋਂ ਲੈ ਕੇ ਵੱਡੇ ਭਾਵ ਪ੍ਰਬੰਧਕਾਂ ਦੇ ਵਤੀਰੇ ਵਿਚ ਕਿਸੇ ਕਿਸਮ ਦਾ ਹੰਕਾਰ, ਰੁੱਖਾਪਨ ਅਤੇ ਕੋਈ ਐਬ ਆਦਿ ਨਹੀਂ ਹੋਣਾ ਚਾਹੀਦਾ। ਛੋਟੇ ਤੇ ਵੱਡੇ ਹਰ ਸੇਵਾ ਵਿਚ ਵਿਚਰ ਰਹੇ ਨੂੰ ਹਰ ਸਮੇਂ ਇਹ ਖ਼ਿਆਲ ਰਹਿਣਾ ਚਾਹੀਦਾ ਹੈ ਕਿ ਉਹਨਾਂ ਦੀਆਂ ਨਜ਼ਰਾਂ, ਵਤੀਰਾ ਗੁਰਦੁਆਰੇ ਦੇ ਯਾਤਰੂਆਂ ਦੇ ਜੀਵਨ ਨੂੰ ਸਵਾਰਨ ਤੇ ਸ਼ਿੰਗਾਰਨ ਲਈ ਮਿਸਾਲ ਹੋਣਾ ਚਾਹੀਦਾ ਹੈ। ਗੁਰਦੁਆਰੇ ਆਪਣੇ ਮਕਸਦ ਨੂੰ ਪੂਰੀ ਤਰ੍ਹਾਂ ਪੂਰਾ ਕਰ ਸਕਣ, ਇਸ ਲਈ ਜ਼ਰੂਰੀ ਹੈ ਕਿ ਗੁਰਦੁਆਰਿਆਂ ਦੇ ਸੇਵਾਦਾਰ ਭਾਵ ਪ੍ਰਬੰਧਕ ਰਾਜਸੀ ਪਾਰਟੀਆਂ ਦੇ ਸਰਗਰਮ ਮੈਂਬਰ ਨਾ ਹੋਣ। ਅੱਜਕੱਲ੍ਹ ਇਹ ਬੀਮਾਰੀ ਬਹੁਤ ਤੇਜ਼ੀ ਨਾਲ ਫੈਲ ਰਹੀ ਹੈ। ਗੁਰਦੁਆਰਿਆਂ ਦੀ ਪ੍ਰਬੰਧਕ ਸ਼੍ਰੇਣੀ ਕਿਸੇ ਨਾ ਕਿਸੇ ਰਾਜਸੀ ਧੜੇ ਨਾਲ ਜੁੜੀ ਹੋਣ ਕਰਕੇ ਉਹ ਸਿਰਫ ਆਪਣੇ ਧੜੇ ਦੇ ਆਗੂਆਂ ਦੇ ਸੋਹਿਲੇ ਗੁਰਦੁਆਰੇ ਅੰਦਰ ਗਾਉਂਦੀ ਰਹਿੰਦੀ ਹੈ। ਜਿਥੋਂ ਰੂਹਾਨੀਅਤ, ਸ਼ਾਂਤੀ ਅਤੇ ਸਹਿਜ ਮਿਲਣਾ ਸੀ ਉਥੋਂ ਝਗੜੇ, ਨਫਰਤ ਤੇ ਇਕ ਦੂਜੇ ਉਤੇ ਦੂਸ਼ਣਬਾਜ਼ੀ ਹੋਣ ਕਰਕੇ ਨੌਜੁਆਨ ਗੁਰਦੁਆਰੇ ਆਉਣ ਤੋਂ ਵੀ ਗੁਰੇਜ਼ ਕਰਨ ਲੱਗ ਪਏ ਹਨ। ਇਸ ਵਾਸਤੇ ਫੌਰੀ ਜ਼ਰੂਰਤ ਹੈ ਕਿ ਗੁਰਦੁਆਰਾ ਪ੍ਰਬੰਧ ਦੇ ਪਵਿੱਤਰ ਕੰਮ ਨੂੰ ਚਲਾਉਣ ਲਈ ਤਨਖ਼ਾਹ ਲੈਣ ਵਾਲੇ ਅਤੇ ਪ੍ਰਬੰਧਕ ਕੰਮਾਂ ਨੂੰ ਚਲਾਉਣ ਲਈ ਸੇਵਾ ਕਰਨ ਵਾਲੇ—ਪ੍ਰਧਾਨ, ਸਕੱਤਰ, ਕਮੇਟੀ ਮੈਂਬਰ, ਗ੍ਰੰਥੀ ਅਤੇ ਕੀਰਤਨੀਏ ਸਿੰਘ ਅਜਿਹੇ ਹੋਣੇ ਚਾਹੀਦੇ ਹਨ ਜਿਹੜੇ ਚੁੱਪ ਕੀਤੇ, ਇਮਾਨਦਾਰੀ ਨਾਲ ਤੇ ਛੁਪੇ ਰਹਿ ਕੇ ਕੰਮ ਕਰਨ ਦੀ ਤਾਕਤ ਰੱਖਦੇ ਹੋਣ। ਜਿਨ੍ਹਾਂ ਦਾ ਉਦੇਸ਼ ਸਿੱਖੀ ਜੀਵਨ ਦਾ ਵਾਧਾ ਤੇ ਪ੍ਰਚਾਰ ਕਰਨ ਦੀ ਜਿਨ੍ਹਾਂ ਅੰਦਰ ਤੀਬਰ ਲਗਨ ਹੋਵੇ ਨਾ ਕਿ ਆਪਣੀ ਪ੍ਰਧਾਨਗੀ ਜਾਂ ਸਕੱਤਰੀ ਨੂੰ ਚਮਕਾਉਣ ਲਈ ਗੁਰਦੁਆਰਿਆਂ ਨੂੰ ਲੜਾਈ ਝਗੜੇ ਦਾ ਅੱਡਾ ਬਣਾ ਲਿਆ ਜਾਵੇ। ਗੁਰਦੁਆਰੇ ਧੜੇਬਾਜ਼ੀ, ਵਿਖਾਵਿਆਂ ਤੇ ਝਗੜਿਆਂ ਤੋਂ ਪਵਿੱਤਰ ਰਹਿਣੇ ਚਾਹੀਦੇ ਹਨ। ਇਹਨਾਂ ਨੂੰ ਰਾਜਸੀ ਧੜੇਬੰਦੀ ਦੇ ਅਖਾੜੇ ਨਹੀਂ ਬਣਾਉਣਾ ਚਾਹੀਦਾ ਤੇ ਨਾ ਹੀ ਇਹਨਾਂ ਨੂੰ ਕਿਸੇ ਖਾਸ ਰਾਜਸੀ ਧੜੇ ਦੀ ਖੁਸ਼ਾਮਦ ਕਰਨ ਲਈ ਤੇ ਉਸ ਧੜੇ ਨੂੰ ਲਾਭ ਪਹੁੰਚਾਉਣ ਲਈ ਹਥਿਆਰ ਬਣਾ ਕੇ ਵਰਤਣਾ ਚਾਹੀਦਾ ਹੈ। ਕੌਮ ਦਾ ਪਹਿਲਾਂ ਹੀ ਬਹੁਤ ਵੱਡਾ ਨੁਕਸਾਨ ਹੋ ਚੁੱਕਾ ਹੈ ਤੇ ਧੜੇਬੰਦੀ ਦੀ ਇਸ ਬੀਮਾਰੀ ਨੇ ਗੁਰਦੁਆਰਿਆਂ ਦੀ ਇੱਜ਼ਤ ਤੇ ਮਾਣ-

ਸਤਿਕਾਰ ਨੂੰ ਵੀ ਬਹੁਤ ਹੱਦ ਤੱਕ ਸਿੱਖਾਂ ਦੇ ਮਨ ਵਿਚੋਂ ਘਟਾ ਦਿੱਤਾ ਹੈ। ਇਸ ਵੱਲ ਹੁਣ ਫੌਰੀ ਧਿਆਨ ਦੇ ਕੇ ਸੁਧਾਰ ਕਰਨ ਦੀ ਲੋੜ ਹੈ।

ਅੱਜ ਸਾਨੂੰ ਆਪਣੇ ਪਿੰਡਾਂ ਵਿਚ ਵੱਸਦੇ ਤੇ ਪੰਜਾਬ ਦੀ ਧਰਤੀ ਤੋਂ ਬਾਹਰ ਰਹਿੰਦੇ ਵੀਰਾਂ ਵੱਲ ਵੀ ਖਾਸ ਧਿਆਨ ਦੇਣ ਦੀ ਲੋੜ ਹੈ। ਸਾਡੇ ਪਿੰਡ ਮੁੱਢ ਤੋਂ ਹੀ ਸਿੱਖੀ ਦਾ ਧੁਰਾ ਰਹੇ ਹਨ। ਗੁਰਦੁਆਰਿਆਂ ਦੇ ਸੁਧਾਰ ਲਈ ਜਿਹੜੀਆਂ ਵੀ ਲਹਿਰਾਂ ਉਠੀਆਂ ਸਨ ਉਹਨਾਂ ਵਿਚ ਕੰਮ ਕਰਨ ਵਾਲਿਆਂ ਦੀ ਬਹੁਤੀ ਗਿਣਤੀ ਭਗਤੀ ਭਾਵ ਵਾਲੇ ਤੇ ਵਿਸ਼ਵਾਸ ਨਾਲ ਭਰੇ ਹੋਏ ਪੇਂਡੂਆਂ ਦੀ ਹੀ ਸੀ। ਪੇਂਡੂਆਂ ਦੀ ਹਾਲਤ ਵਿਗੜਨ ਦਾ ਸਿੱਧਾ ਭਾਵ ਹੈ ਕਿ ਸਿੱਖੀ ਦੇ ਵੱਡੇ ਬਿਰਛ ਦੀ ਜੜ੍ਹ ਨੂੰ ਸਿਉਂਕ ਲੱਗ ਗਈ ਹੈ। ਅੱਜ ਦੀ ਸਭਿਅਤਾ ਦੇ ਮਾਰੂ ਵਾਰ ਤੋਂ ਪਿੰਡਾਂ ਵਿਚ ਵੱਸਣ ਵਾਲਿਆਂ ਨੂੰ ਬਚਾਉਣਾ ਅਤਿ ਜ਼ਰੂਰੀ ਹੈ। ਹਰ ਪਿੰਡ ਨੂੰ ਇਕਾਈ ਮੰਨ ਕੇ ਗੁਰੂ ਦਾ ਸੰਦੇਸ਼ ਹਰ ਘਰ ਵਿਚ ਪਹੁੰਚਾਉਣਾ ਸਾਡਾ ਸਾਰਿਆਂ ਦਾ ਫਰਜ਼ ਹੈ। ਗੁਰੂਆਂ ਦੇ ਇਤਿਹਾਸ ਤੇ ਮੀਡੀਏ ਦੀ ਵਰਤੋਂ ਰਾਹੀਂ ਸਿੱਖੀ ਸਿਦਕ ਦੇ ਨਮੂਨੇ ਹੋਏ ਗੁਰਸਿੱਖ ਪਿਆਰਿਆਂ ਦੀਆਂ ਗਾਥਾਵਾਂ ਉਹਨਾਂ ਤੱਕ ਪਹੁੰਚਾਉਣੀਆਂ ਅਤਿ ਜ਼ਰੂਰੀ ਹਨ। ਐਸੇ ਉੱਦਮ ਕਰੀਏ ਕਿ ਸਿੱਖੀ ਤੋਂ ਦੂਰ ਜਾ ਚੁੱਕੇ ਵੀਰਾਂ/ਭੈਣਾਂ ਦੇ ਦਿਲਾਂ ਤੇ ਦਿਮਾਗਾਂ ਵਿਚ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਤੇ ਸ਼ਬਦ-ਗੁਰੂ ਦੀ ਸਿਖਿਆ ਦਾ ਮੁੜ ਵਾਸਾ ਹੋ ਜਾਵੇ। ਇਸ ਵਾਸਤੇ ਉਹਨਾਂ ਅੰਦਰ ਸਿੱਖੀ ਭਰੋਸੇ ਤੇ ਸਿਦਕ ਦੀ ਜੋਤ ਜਗਾਉਣ ਲਈ ਹਰ ਸੰਭਵ ਉਦਮ ਕਰਨ ਦੀ ਫੌਰੀ ਜ਼ਰੂਰਤ ਹੈ।

ਅੱਜ ਸਾਡੇ ਨੌਜਵਾਨਾਂ ਦਾ ਧਰਮ ਤੋਂ ਦੂਰ ਜਾਣ ਦਾ ਮੁੱਖ ਕਾਰਨ ਸਾਡੀ ਮਾਨਸਿਕ ਤੇ ਸਰੀਰਕ ਗ਼ੁਲਾਮੀ ਹੈ। ਪੰਥਕ ਆਗੂਆਂ ਨੂੰ ਇਸ ਸੰਬੰਧੀ ਠੋਸ ਤੇ ਨਿੱਗਰ ਕਦਮ ਚੁੱਕਣੇ ਚਾਹੀਦੇ ਹਨ। ਵਿੱਦਿਅਕ ਸੰਸਥਾਵਾਂ ਵੀ ਧਰਮ ਬਾਰੇ ਸਹੀ ਸਿੱਖਿਆ ਦੇਣ ਅਤੇ ਮਾਂ-ਬਾਪ ਨੂੰ ਬੱਚਿਆਂ ਨੂੰ ਗੁਰਬਾਣੀ ਦੀ ਜਾਣਕਾਰੀ ਦੇਣੀ ਚਾਹੀਦੀ ਹੈ। ਜੇ ਅਸੀਂ ਸੰਸਾਰ ਵਿਚ ਖ਼ਾਲਸੇ ਦਾ ਨਿਆਰਾਪਣ ਕਾਇਮ ਰੱਖਣਾ ਹੈ ਤਾਂ ਸਾਨੂੰ ਆਪ ਨਿਰਾਲੇ ਰਹਿ ਕੇ ਕੌਮ ਦੀ ਚੜ੍ਹਦੀ ਕਲਾ ਲਈ ਯਤਨ ਕਰਨੇ ਚਾਹੀਦੇ ਹਨ।

ਸੋ ਪੰਥ ਦਰਦੀ ਵੀਰੋ ਤੇ ਭੈਣੋ! ਕੌਮੀ ਹਾਲਾਤ ਨੂੰ ਦੇਖਦੇ ਹੋਏ ਆਉ ਸਾਰੇ ਰਲ ਕੇ ਹੰਭਲਾ ਮਾਰੀਏ। ਗੁਰੂ ਦਾ ਸੁਨੇਹਾ ਹਰ ਘਰ ਪਹੁੰਚਾਉਣ ਲਈ ਕਮਰ ਕੱਸੇ ਕਰੀਏ ਤਾਂ ਕਿ ਭਵਿੱਖ ਨੂੰ ਰੌਸ਼ਨ ਹੁੰਦਾ ਦੇਖ ਸਕੀਏ। ਗੁਰੂ ਰਾਮਦਾਸ ਜੀ ਵੀ ਉਸ ਪ੍ਰਾਣੀ ਤੋਂ, ਜੋ ਗੁਰ-ਉਪਦੇਸ਼ ਨੂੰ ਲੋਕਾਈ ਤੱਕ ਪਹੁੰਚਾਣ ਦਾ ਸ੍ਰੇਸ਼ਟ ਕਰਮ ਕਰਦਾ ਹੈ, ਸਦਕੇ ਜਾਂਦੇ ਹੋਏ ਕਹਿੰਦੇ ਹਨ:

**ਓਇ ਪੁਰਖ ਪ੍ਰਾਣੀ ਧੰਨਿ ਜਨ ਹਹਿ,**
**ਉਪਦੇਸੁ ਕਰਹਿ ਪਰਉਪਕਾਰਿਆ ॥**



# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਰੀਕ ਪੈਦਾ ਨਾ ਕਰੋ

ਜਗਤ ਤਾਰਕ ਗੁਰੂ ਪਿਤਾ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਬਾਕੀ ਗੁਰੂ ਸਾਹਿਬਾਨ ਨੇ ਮੁੱਢ ਤੋਂ ਹੀ ਇਕ ਗੱਲ ਵੱਲ ਖ਼ਾਸ ਧਿਆਨ ਦਿੱਤਾ। ਉਹ ਇਹ ਕਿ ਸੰਸਾਰ ਨੂੰ, ਸ਼ਖ਼ਸੀ ਪੂਜਾ ਤੋਂ ਹਟਾ ਕੇ ਸ਼ਬਦ ਦੇ ਲੜ ਲਾਉਣਾ। ਗੁਰੂ ਨਾਨਕ ਦੇਵ ਜੀ ਜਾਣਦੇ ਸਨ ਕਿ ਜੇਕਰ ਧਰਮ ਨੂੰ ਸਰਬ ਵਿਆਪੀ ਤੇ ਸੰਸਾਰ ਦਾ ਧਰਮ ਬਣਾਉਣਾ ਹੈ ਤਾਂ ਸ਼ਬਦ ਨੂੰ ਹੀ ਪਹਿਲ ਦੇਣੀ ਹੋਵੇਗੀ ਤੇ ਸ਼ਖਸੀ, ਰਸਮੀ ਪੂਜਾ ਤੋਂ ਭਟਕੀ ਹੋਈ ਲੋਕਾਈ ਨੂੰ ਹਟਾਉਣਾ ਪਵੇਗਾ। ਇਸ ਕਰਕੇ ਹੀ ਗੁਰੂ ਨਾਨਕ ਸਾਹਿਬ ਹਰ ਸਮੇਂ, ਹਰ ਥਾਂ ਤੇ ਹਰ ਇਕ ਨੂੰ ਸ਼ਬਦ ਦੇ ਹੀ ਲੜ ਲਗਾਂਦੇ ਰਹੇ। ਤਲਵੰਡੀ ਵਿਖੇ ਜਦੋਂ ਦਾਨੇ (ਭਾਈ ਮਰਦਾਨਾ ਜੀ) ਨਾਲ ਪਹਿਲੀ ਮੁਲਾਕਾਤ ਹੀ ਹੋਈ ਸੀ ਤਾਂ ਸਤਿਗੁਰਾਂ ਨੇ ਕਿਹਾ ਸੀ ਦਾਨਿਆਂ, ਰਬਾਬ ਬੜੀ ਖ਼ੂਬਸੂਰਤ ਵਜਾਨੈਂ ਪਰ ਜੇਕਰ ਰਬਾਬ ਦੀਆਂ ਤੰਦਾਂ ਵਿਚ ਸ਼ਬਦ ਪਾਇ ਕੇ ਰਾਗ ਨੂੰ ਗਾਵੇਂ ਤਾਂ ਤੇਰਾ ਵੀ ਭਲਾ ਹੋਵੇਗਾ ਤੇ ਸ਼ਬਦ ਸੁਣਨ ਵਾਲੇ ਦਾ ਉਧਾਰ ਵੀ ਹੋਵੇਗਾ। ਅੱਗੋਂ ਮਰਦਾਨਾ ਜੀ ਨੇ ਪੁਛਿਆ ਬਾਬਾ! ਸ਼ਬਦ ਗਾ ਕੇ ਮਿਲੇਗਾ ਕੀ? ਰਾਗ ਗਾ ਕੇ ਤਾਂ ਰੋਜ਼ੀ ਮਿਲਦੀ ਹੈ। ਤਾਂ ਬਾਬਾ ਜੀ ਨੇ ਕਿਹਾ ਮਰਦਾਨਿਆਂ ਰਾਗ ਗਾ ਕੇ ਤਾਂ ਸਿਰਫ਼ ਰੋਜ਼ੀ ਮਿਲਦੀ ਹੈ ਤੇ ਜੇ ਸ਼ਬਦ ਗਾਵੇਂਗਾ ਤਾਂ ਸ਼ਬਦ ਦੀਨ ਦੁਨੀ ਦੋਵਾਂ ਵਿਚੋਂ ਉਧਾਰ ਕਰੇਗਾ। ਬਹੁਤ ਉੱਚੇ ਭਾਗਾਂ ਵਾਲਾ ਸੀ ਇਹ ਭਾਈ ਮਰਦਾਨਾ। ਜਦੋਂ ਵੀ ਗੁਰੂ ਨਾਨਕ ਜੀ ਬਚਨ ਕਰਦੇ ਮਰਦਾਨਿਆ ਰਬਾਬ ਵਜਾ ਬਾਣੀ ਆਈ ਹੈ, ਸ਼ਬਦ ਆਇਆ ਹੈ ਤਾਂ ਭਾਈ ਮਰਦਾਨਾ ਜੀ ਰਬਾਬ ਵਜਾਉਂਦੇ, ੬ ਈ ਮਰਦਾਨਾ ਜੀ ਦੀ ਰਬਾਬ ਦੀਆਂ ਤੰਦਾਂ ਵਿਚੋਂ ਵਾਹਿਗੁਰੂ ਦੀ ਏਕਤਾ ਦੀ ਬਾਣੀ ਨਿਕਲਦੀ। ਜਦੋਂ ਉਹ ਸ਼ਬਦ ਗਾਉਂਦੇ ਤਾਂ ਚਿਹਰਾ ਜਗਮਗਾ ਉਠਦਾ। ਬਾਬਾ ਨਾਨਕ ਜੀ ਦੀ ਪਵਿੱਤਰ ਰਸਨਾ ਤੋਂ ਨਿਕਲੇ ਹਰ ਰੱਬੀ ਬੋਲ ਨੂੰ ਭਾਈ ਮਰਦਾਨਾ ਜੀ ਨੇ ਗਾਇਆ, ਸੁਣਿਆ, ਸਮਝਿਆ ਤੇ ਫਿਰ ਅਮਲ ਵੀ ਕੀਤਾ। ਜੋ ਆਗਿਆ ਗੁਰੂ ਨਾਨਕ ਜੀ ਕਰਦੇ, ਮਰਦਾਨਾ ਜੀ ਹਰ ਸਮੇਂ ਉਸ ਉੱਤੇ ਫੁੱਲ ਚੜ੍ਹਾਉਂਦੇ। ਸ਼ਬਦ ਸੁਣ ਕੇ, ਸ਼ਬਦ ਗਾ ਕੇ, ਸ਼ਬਦ ਸਮਝ ਕੇ ਬਾਬਾ ਨਾਨਕ ਜੀ ਤੇ ਮਰਦਾਨਾ ਜੀ ਕਿੰਨੇ ਨੇੜੇ ਹੋ ਗਏ—ਇਸ ਦੀ ਮਿਸਾਲ ਉਹ ਬੋਲ ਹਨ ਜੋ ਇਕ ਵਾਰ ਭਾਈ ਮਰਦਾਨੇ ਨੇ ਬਾਬੇ ਨਾਨਕ ਨੂੰ ਕਹੇ ਸਨ ਕਿ ਬਾਬਾ ਤੇਰਾ ਮੇਰਾ ਬਹੁਤਾ ਭੇਦ ਨਹੀਂ। ਸਤਿਗੁਰੂ ਬੋਲੇ ਮਰਦਾਨਿਆ ਉਹ ਕਿਵੇਂ? ਤਾਂ ਮਰਦਾਨੇ ਨੇ ਉੱਤਰ ਵਿਚ ਕਿਹਾ ਬਾਬਾ ਤੂੰ ਰੱਬ ਦਾ ਡੂਮ ਹੈਂ ਤੇ ਮੈਂ ਤੇਰਾ ਡੂਮ ਹਾਂ। ਤੂੰ ਖ਼ੁਦਾਇ ਪਾਇਆ ਹੈ, ਤੈਂ ਖ਼ੁਦਾਇ ਦੇਖਿਆ ਹੈ, ਤੇਰਾ ਕਿਹਾ ਖ਼ੁਦਾਇ ਕਰਦਾ ਹੈ ਤੇ ਬਾਬਾ ਮੈਂ ਤੈਨੂੰ ਪਾਇਆ ਹੈ। ਗੁਰੂ ਨਾਨਕ ਜੀ ਨੇ ਉਸ ਸਮੇਂ ਬਖਸ਼ਿਸ਼ ਕਰਕੇ ਫੁਰਮਾਇਆ, ਮਰਦਾਨਿਆ, ਤੁਧ ਉਪਰ ਮੇਰੀ ਖ਼ੁਸ਼ੀ ਹੈ, ਜਿਥੇ ਤੇਰਾ ਵਾਸਾ ਉਥੇ ਮੇਰਾ ਵਾਸਾ। ਸ਼ਬਦ ਦੀ ਬਖ਼ਸ਼ਿਸ਼ ਕਰਕੇ ਭਾਈ ਮਰਦਾਨਾ ਜੀ ਤੇ ਬਾਬਾ ਗੁਰੂ ਨਾਨਕ ਸਾਹਿਬ ਜੀ ਜੀਵਨ ਦੇ ਸਾਥੀ ਬਣੇ ਰਹੇ।

ਗੁਰੂ ਨਾਨਕ ਦੇਵ ਜੀ ਨੇ ਅਰੰਭ ਤੋਂ ਹੀ ਸ਼ਬਦ ਨੂੰ ਧਰਮ ਦਾ ਆਧਾਰ ਬਣਾਇਆ। ਭਾਈ ਗੁਰਦਾਸ ਜੀ ਵੀ ਇਸਦੀ ਗਵਾਹੀ ਭਰਦੇ ਹਨ ਤੇ ਕਹਿੰਦੇ ਹਨ ਕਿ ਗੁਰੂ ਨਾਨਕ

ਦੇਵ ਜੀ ਨੇ ਸ਼ਬਦ ਦੁਆਰਾ ਹੀ ਸਾਰੀ ਪ੍ਰਿਥਵੀ ਨੂੰ ਜਿੱਤਿਆ ਤੇ ਜਗਿਆਸੂਆਂ ਲਈ ਨਵਾਂ, ਨਵੇਕਲਾ, ਨਿਆਰਾ ਤੇ ਨਿਰਮਲ ਪੰਥ ਸਾਜਿਆ। ਸਿੱਧਾਂ ਨੇ ਇਕ ਵਾਰ ਗੁਰੂ ਨਾਨਕ ਦੇਵ ਜੀ ਨੂੰ ਜਿੱਚ ਕਰਨ ਲਈ ਤੇ ਆਪਣਾ ਅਨੁਯਾਈ ਬਣਾਉਣ ਲਈ ਸੁਆਲ ਕੀਤਾ ਕਿ ਜੀਵਨ ਦਾ ਮੂਲ ਕੀ ਹੈ? ਕਿਹੜੀ ਸਿੱਖਿਆ ਲੈਣ ਦਾ ਸਮਾਂ (ਇਹ ਮਨੁੱਖਾ ਜਨਮ) ਹੈ? ਤੂੰ ਕਿਸ ਗੁਰੂ ਦਾ ਚੇਲਾ ਹੈਂ ਤੇ ਕਿਹੜੀ ਗੱਲ ਨਾਲ ਸੰਸਾਰ ਤੋਂ ਨਿਰਲੇਪ ਰਹੀਦਾ ਹੈ?

**ਕਵਣ ਮੂਲੁ, ਕਵਣ ਮਤਿ ਵੇਲਾ ॥**
**ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ ॥**

ਗੁਰੂ ਜੀ ਨੇ ਆਪਣੇ ਉੱਤਰ ਵਿਚ ਕਿਹਾ ਕਿ ਪ੍ਰਾਣ ਹਸਤੀ ਦਾ ਮੁੱਢ ਹਨ। ਇਹ ਮਨੁੱਖਾ ਜਨਮ ਵਾਹਿਗੁਰੂ ਦੀ ਸਿੱਖਿਆ ਲੈਣ ਦਾ ਸਮਾਂ ਹੈ। ਸ਼ਬਦ ਹੀ ਗੁਰੂ ਹੈ ਤੇ ਸੁਰਤਿ ਦਾ ਟਿਕਾਉ ਹੀ ਸ਼ਬਦ ਗੁਰੂ ਦਾ ਸਿੱਖ ਹੈ। ਸਿਧਾਂ ਨੇ ਫਿਰ ਪੁੱਛ ਕੀਤੀ ਕਿ ਸ਼ਬਦ ਰਾਹੀਂ ਗੁਰੂ ਇਸ ਜੀਵ ਨੂੰ ਸੰਸਾਰ ਸਮੁੰਦਰ ਤੋਂ ਪਾਰ ਕਿਵੇਂ ਕਰ ਸਕਦਾ ਹੈ?

**ਕਵਣ ਕਥਾ ਲੇ ਰਹਹੁ ਨਿਰਾਲੇ ॥**
**ਬੋਲੈ ਨਾਨਕੁ ਸੁਣਹੁ ਤੁਮ ਬਾਲੇ ॥**
**ਏਸੁ ਕਥਾ ਕਾ ਦੇਇ ਬੀਚਾਰੁ ॥**
**ਭਵਜਲੁ ਸਬਦਿ ਲੰਘਾਵਣਹਾਰੁ ॥੪੩॥**

ਭਾਵ ਸ਼ਬਦ ਹੀ ਸੰਸਾਰ ਭਵਜਲ ਤੋਂ ਪਾਰ ਕਰਨ ਦੇ ਸਮਰੱਥ ਹੈ। ਕਿਉਂਕਿ, ਜੇ ਕਰ ਗੁਰੂ ਦੇ ਸ਼ਬਦ ਨੂੰ ਧਿਆਨ ਨਾਲ ਸੁਰਤ ਦੇ ਟਿਕਾਅ ਨਾਲ ਨਾ ਸੁਣਿਆ ਜਾਵੇ ਤਾਂ ਕੋਈ ਮਨੁੱਖ ਗੁਰੂ ਦੇ ਸਰੀਰਕ ਦਰਸ਼ਨ ਕਰਕੇ ਜ਼ਿੰਦਗੀ ਵਿਚ ਤਬਦੀਲੀ ਨਹੀਂ ਲਿਆ ਸਕਦਾ। ਗੁਰੂ-ਸ਼ਬਦ ਨੂੰ ਸਮਝ ਕੇ ਹੀ ਮਨੁੱਖ ਨੂੰ ਗਿਆਨ ਪ੍ਰਾਪਤ ਹੁੰਦਾ ਹੈ ਅਤੇ ਉਹ ਗਿਆਨ ਹੀ ਮਨੁੱਖੀ ਜੀਵਨ ਦੇ ਅਮਲ ਨੂੰ ਬਦਲਣ ਦੀ ਸਮਰੱਥਾ ਰੱਖਦਾ ਹੈ। ਗੁਰੂ ਨਾਨਕ ਦੇਵ ਜੀ ਦੇ ਉੱਤਰਾਂ ਨੇ ਸਿੱਧਾਂ ਨੂੰ ਨਿਰੁੱਤਰ ਕਰ ਦਿੱਤਾ। ਸਿੱਧ ਅਤੇ ਸਾਰੀ ਦੁਨੀਆਂ ਸਮਝ ਗਈ ਕਿ ਸੰਸਾਰ ਭਵਜਲ ਤੋਂ ਪਾਰ ਹੋਣ ਦਾ ਰਸਤਾ ਸੁਰਤਿ ਨੂੰ ਸ਼ਬਦ ਵਿਚ ਟਿਕਾਉਣਾ ਹੀ ਹੈ।

ਫਿਰ ਜਦ ਜੀਵਨ ਯਾਤਰਾ ਸੰਪੂਰਨ ਕਰਕੇ ਸਤਿਗੁਰੂ ਜੀ ਸੰਸਾਰ ਨੂੰ ਤਿਆਗਣ ਲੱਗੇ ਤਾਂ ਬਾਣੀ ਦਾ ਖ਼ਜ਼ਾਨਾ ਸਾਹਿਬ ਨੇ ਆਪਣੇ ਹੱਥੀਂ ਸੇਵਕ ਤੋਂ ਸਤਿਗੁਰੂ ਬਣੇ ਗੁਰੂ ਅੰਗਦ ਦੇਵ ਜੀ ਦੇ ਸਪੁਰਦ ਕਰ ਦਿੱਤਾ ਤੇ ਬਚਨ ਕੀਤਾ ਕਿ :

**ਸਬਦੁ ਗੁਰ ਪੀਰਾ ਗਹਿਰ ਗੰਭੀਰਾ,**
**ਬਿਨੁ ਸਬਦੈ ਜਗੁ ਬਉਰਾਨੰ ॥** *(੬੩੫)*

ਗੁਰੂ ਦ੍ਰਿਸ਼ਟੀ ਵਿਚ ਪ੍ਰਵਾਨ ਹੋਏ ਭੱਟਾਂ ਦੇ ਮੁਖੀ ਭਾਈ ਕਲਸਹਾਰ ਜੀ ਦੇ ਬੋਲ ਇਸ ਗੱਲ ਦੀ ਗਵਾਹੀ ਭਰਦੇ ਹਨ ਕਿ ਵੱਖ-ਵੱਖ ਗੁਰੂ ਸਾਹਿਬ ਗੁਰਬਾਣੀ ਉਚਾਰਨ ਉਪਰੰਤ ਉਸ ਨੂੰ ਪੋਥੀ-ਰੂਪ ਵਿਚ ਵਿਸ਼ੇਸ਼ ਤੌਰ 'ਤੇ ਸੰਭਾਲਦੇ ਰਹੇ, ਫਿਰ ਗੁਰਗੱਦੀ ਬਖਸ਼ਣ ਸਮੇਂ ਇਹ ਇਲਾਹੀ ਖ਼ਜ਼ਾਨਾ ਵੀ ਅਮਾਨਤ ਵਜੋਂ ਨਾਲ ਹੀ ਸੌਂਪਦੇ ਰਹੇ ਹਨ। ਭੱਟ ਕਲਸਹਾਰ

ਜੀ ਦਾ ਕਥਨ ਹੈ :

**ਗੁਰੁ ਨਾਨਕੁ, ਨਿਕਟਿ ਬਸੈ ਬਨਵਾਰੀ ॥**
**ਤਿਨਿ ਲਹਣਾ ਥਾਪਿ, ਜੋਤਿ ਜਗਿ ਧਾਰੀ ॥**
**ਲਹਣੈ, ਪੰਥੁ ਧਰਮ ਕਾ ਕੀਆ ॥**
**ਅਮਰਦਾਸ ਭਲੇ ਕਉ ਦੀਆ ॥**
**ਤਿਨਿ ਸ੍ਰੀ ਰਾਮਦਾਸੁ ਸੋਢੀ ਥਿਰੁ ਥਪ੍ਉ ॥**
**ਹਰਿ ਕਾ ਨਾਮੁ ਅਖੈ ਨਿਧਿ ਅਪ੍ਉ ॥** *(੧੪੦੧)*

ਭਾਵ : ਸ੍ਰੀ ਗੁਰੂ ਨਾਨਕ ਅਕਾਲ ਪੁਰਖ ਦੇ ਨੇੜੇ ਵੱਸਦਾ ਹੈ। ਉਸ (ਗੁਰੂ ਨਾਨਕ) ਨੇ ਲਹਣੇ ਨੂੰ ਨਿਵਾਜ ਕੇ ਜਗਤ ਵਿਚ ਰੱਬੀ ਜੋਤਿ ਪ੍ਰਕਾਸ਼ ਕੀਤੀ। ਲਹਣੇ ਨੇ ਭਾਵ ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਦੇਵ ਜੀ ਵਲੋਂ ਦਰਸਾਇਆ ਧਰਮ ਦਾ ਰਾਹ ਚਲਾਇਆ ਤੇ ਉਹਨਾਂ ਨੇ ਇਹ ਦਾਤ (ਗੁਰੂ) ਅਮਰਦਾਸ ਜੀ ਨੂੰ ਦਿੱਤੀ। ਉਸ (ਗੁਰੂ ਅਮਰਦਾਸ ਜੀ) ਨੇ ਗੁਰੂ ਰਾਮਦਾਸ ਜੀ ਨੂੰ ਗੁਰਬਾਣੀ ਰੂਪ ਹਰੀ ਦਾ ਨਾਮ-ਰੂਪ ਨਾ ਮੁੱਕਣ ਵਾਲਾ ਖ਼ਜ਼ਾਨਾ ਬਖ਼ਸ਼ਿਆ ਤੇ ਉਨ੍ਹਾਂ ਨੂੰ ਸਦਾ ਲਈ ਅਟੱਲ ਕਰ ਦਿੱਤਾ ਹੈ।

ਇਹੀ ਕਾਰਨ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਇਸ ਬਾਣੀ ਦੇ ਖ਼ਜ਼ਾਨੇ ਨੂੰ ਇਕ ਜਗ੍ਹਾ ਇਕੱਤਰ ਕਰਕੇ ਲਿਖਵਾਉਣ ਦਾ ਨਿਰਣਾ ਲੈ ਲਿਆ। ਮਹਿਮਾ ਪ੍ਰਕਾਸ਼ ਦਾ ਕਰਤਾ ਲਿਖਦਾ ਹੈ ਕਿ ਇਕ ਦਿਨ ਗੁਰੂ ਅਰਜਨ ਦੇਵ ਜੀ ਦੇ ਮਨ ਵਿਚ ਖ਼ਿਆਲ ਪੈਦਾ ਹੋਇਆ ਕਿ ਗੁਰਮਤਿ ਵਿਚਾਰਧਾਰਾ ਦੇ ਮੋਢੀ ਗੁਰੂ ਨਾਨਕ ਦੇਵ ਜੀ ਦਾ ਚਲਾਇਆ ਧਰਮ-ਪੰਥ ਸੰਸਾਰ ਵਿਚ ਪ੍ਰਸਿੱਧ ਹੋ ਚੁੱਕਾ ਹੈ। ਇਸ ਲਈ ਹੁਣ ਲੋੜ ਹੈ ਕਿ ਇਸ ਨੂੰ ਸਦਾ ਨਿਰਮਲ ਰੱਖਣ ਲਈ ਤੇ ਨਿਆਰਾ ਬਣਾਈ ਰੱਖਣ ਹਿਤ ਗ੍ਰੰਥ ਦੀ ਰਚਨਾ ਕੀਤੀ ਜਾਵੇ ਤਾਂ ਕਿ ਪੰਥ ਕਦੇ ਰਾਹ ਤੋਂ ਨਾ ਖੁੰਝੇ ਤੇ ਨਾ ਹੀ ਭਟਕੇ। ਮਹਿਮਾ ਪ੍ਰਕਾਸ਼ ਦੇ ਬੋਲ ਹਨ :

**ਏਕ ਦਿਵਸ ਪ੍ਰਭ ਪ੍ਰਾਤਹਕਾਲਾ।**
**ਦਇਆ ਕਰੇ ਪ੍ਰਭ ਦੀਨ ਦਇਆਲਾ।**
**ਯਹ ਮਨ ਉਪਜੀ ਪਰਗਟਿਓ ਜਗ ਪੰਥ।**
**ਤਿਹ ਕਾਰਨ ਕੀਜੈ ਅਬ ਗ੍ਰੰਥ।**

ਗ੍ਰੰਥ ਸੰਪੂਰਨ ਕਰਨ ਦੇ ਮਹਾਨ ਕਾਰਜ ਲਈ ਗੁਰਦੇਵ ਨੇ ਗੁਰਦੁਆਰਾ ਰਾਮਸਰ ਵਾਲਾ ਸਥਾਨ ਚੁਣਿਆ। ਭਾਈ ਗੁਰਦਾਸ ਜੀ ਪਾਸੋਂ ਲਿਖਵਾ ਕੇ ਸੰਨ 1604 ਨੂੰ ਗ੍ਰੰਥ ਸੰਪੂਰਨ ਕੀਤਾ। ਗੁਰਦੇਵ ਜੀ ਨੇ ਪੋਥੀ ਦੀ ਸੇਵਾ ਸੰਭਾਲ ਦਾ ਕਾਰਜ ਬਾਬਾ ਬੁੱਢਾ ਜੀ ਨੂੰ ਸੌਂਪਿਆ ਅਤੇ ਗੁਰਬਾਣੀ ਵਿਆਖਿਆ ਲਈ ਭਾਈ ਗੁਰਦਾਸ ਜੀ ਨੂੰ ਨਿਯੁਕਤ ਕੀਤਾ। ਗੁਰ ਪ੍ਰਤਾਪ ਸੂਰਜ ਅਨੁਸਾਰ ਉਸ ਦਿਹਾੜੇ ਸਿੱਖ ਸੰਗਤਾਂ ਅੰਦਰ ਬੜਾ ਹੀ ਉਤਸ਼ਾਹ ਸੀ ਤੇ ਸ੍ਰੀ ਅੰਮ੍ਰਿਤਸਰ ਵਿਖੇ ਦੇਸ਼ ਵਿਦੇਸ਼ ਦੀਆਂ ਸਿੱਖ ਸੰਗਤਾਂ ਪਹੁੰਚੀਆਂ ਹੋਈਆਂ ਸਨ। ਗੁਰਦੇਵ ਗੁਰੂ ਪਿਤਾ ਗੁਰੂ ਅਰਜਨ ਦੇਵ ਜੀ ਨੇ ਦੀਵਾਨ ਲਗਾ ਕੇ 'ਗ੍ਰੰਥ ਸਾਹਿਬ' ਤਿਆਰ ਕਰਨ ਦਾ ਮਨੋਰਥ ਦੱਸਿਆ ਤੇ ਗੁਰਬਾਣੀ ਦੇ ਸਤਿਕਾਰ ਪ੍ਰਤੀ ਕੁਝ ਹਦਾਇਤਾਂ ਵੀ

ਕੀਤੀਆਂ। ਗੁਰਬਾਣੀ ਦੀ ਮਹਾਨਤਾ ਦਰਸਾਉਂਦੇ ਹੋਏ ਗੁਰੂ ਜੀ ਨੇ ਕਿਹਾ ਕਿ ਅਕਾਲ ਪੁਰਖ ਦੇ ਹੁਕਮ ਤੇ ਉਸ ਦੀ ਬਖਸ਼ਿਸ਼ ਸਦਕਾ ਹੁਣ ਤੱਕ ਦੀ ਸਾਰੀ ਗੁਰਬਾਣੀ ਅਤੇ ਗੁਰੂ ਨਾਨਕ ਸਾਹਿਬ ਵਲੋਂ ਇਕੱਤਰ ਕੀਤੀ ਹੋਈ ਭਗਤ ਬਾਣੀ ਦਾ ਸੰਗ੍ਰਹਿ, ਨਾਮ ਅੰਮ੍ਰਿਤ ਦਾ ਇਹ ਭੋਜਨ ਸੰਸਾਰ ਦੀ ਸ਼ਾਂਤੀ ਤੇ ਉਧਾਰ ਲਈ ਇਸ ਪੋਥੀ ਵਿਚ ਸੰਭਾਲ ਕੇ ਸੰਸਾਰੀਆਂ ਦੀ ਝੋਲੀ ਪਾ ਦਿੱਤਾ ਹੈ। ਜਿਹੜਾ ਵੀ ਮਨੁੱਖ ਇਸ ਗੁਰਬਾਣੀ ਨੂੰ ਵਿਚਾਰ ਸਹਿਤ ਪੜ੍ਹਨ, ਸੁਣਨ ਤੇ ਗਾਉਣ ਦੇ ਰੂਪ ਵਿਚ ਖਾਏਗਾ ਤੇ ਜਿਹੜਾ ਵੀ ਇਸ ਭੋਜਨ ਨੂੰ ਪਚਾਏਗਾ ਭਾਵ ਬਾਣੀ ਦੇ ਉਪਦੇਸ਼ਾਂ ਨੂੰ ਕਰਣੀ ਵਿਚ ਕਮਾਏਗਾ ਉਸ ਦਾ ਜੀਵਨ ਅਨੰਦਤ ਹੋ ਜਾਵੇਗਾ:

**ਮੁੰਦਾਵਣੀ ਮਹਲਾ ੫ ॥**
**ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ ॥**
**ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ ॥**
**ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ ॥**
**ਏਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ ਉਰਿ ਧਾਰੋ ॥**
**ਤਮ ਸੰਸਾਰੁ ਚਰਨ ਲਗਿ ਤਰੀਐ ਸਭੁ ਨਾਨਕ ਬ੍ਰਹਮ ਪਸਾਰੋ ॥**

ਮਹਾਰਾਜ ਨੇ ਕਿਹਾ ਭਾਈ ਇਹਨਾਂ ਖ਼ੂਬੀਆਂ ਕਾਰਨ ਇਹ ਪੋਥੀ ਅਥਵਾ ਗ੍ਰੰਥ ਸਾਡੇ ਸਰੀਰਕ ਰੂਪ ਤੋਂ ਵੱਧ ਮਹੱਤਤਾ ਰੱਖਦਾ ਹੈ। ਗੁਰ ਪ੍ਰਤਾਪ ਸੂਰਜ ਦੀ ਲਿਖਤ ਹੈ:

**ਸ੍ਰੀ ਗੁਰ ਕੇਰ ਸਰੀਰ ਜੁਊ, ਸਭ ਥਾਨ, ਸਮੈਂ, ਸਭ ਨ ਦਰਸੈ ਹੈਂ।**
**ਗ੍ਰਿੰਥ ਰਿਦਾ ਗੁਰ ਕਾ ਇਹ ਜਾਨਹੁ, ਉਤਮ ਹੈ ਸਭ ਕਾਲ ਰਹੈ ਹੈਂ।**
**ਮੇਰੇ ਸਰੂਪ ਤੇ ਯਾਤੇ ਹੈ ਦੀਰਘ, ਸਾਹਿਬ ਜਾਨਿ ਅਦਾਇਬ ਕੈ ਹੈਂ।੫।**
**ਜੋ ਲਿਖਿ ਲੇਹਿ ਭਲੇ ਤਬਿ ਸੋਧਹਿ, ਅਕਰ ਸੋਂ ਲਗ ਕੀ ਚੁਕਸਾਈ।**
**ਆਪ ਤੇ ਘਾਟ ਨ ਬਾਧ ਕਰੈ, ਜਿ ਕਰੈ ਹੁਇ ਮੂਰਖ ਸੇ ਪਛੁਤਾਈ॥**
**ਔਰ ਬਨਾਇ ਨਵੌਂ ਨ ਲਿਖੇ, ਬਿਚ ਕਾਬਯ, ਰਚੈ, ਸੁ ਰਚੈ ਪ੍ਰਿਥਕਾਈ॥੯॥**

*(ਰਾਸ ੩, ਅੰ: ੫੦)*

ਇਹੀ ਕਾਰਨ ਹੈ ਕਿ ਇਸ ਦਿਹਾੜੇ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਹਿਲੇ ਪ੍ਰਕਾਸ਼ ਦਿਹਾੜੇ ਦੇ ਤੌਰ 'ਤੇ ਮਨਾਇਆ ਜਾਂਦਾ ਹੈ। ਉਸ ਸਮੇਂ ਤੱਕ 'ਆਦਿ ਬੀੜ' ਨੂੰ ਪ੍ਰਤੱਖ ਰੂਪ ਵਿਚ ਗੁਰਿਆਈ ਪ੍ਰਾਪਤ ਨਹੀਂ ਸੀ ਹੋਈ ਪਰ ਗੁਰਬਾਣੀ ਭਾਵ ਗੁਰ ਸ਼ਬਦ ਨੂੰ ਸਿਧਾਂਤਕ ਤੌਰ 'ਤੇ ਗੁਰੂ-ਸਰੂਪ ਮੰਨਣ ਦਾ ਸਤਿਕਾਰ ਭਰਿਆ ਪ੍ਰਚਾਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਕੀਤਾ ਜਾ ਰਿਹਾ ਸੀ।

ਗੁਰੂ ਅਰਜਨ ਦੇਵ ਜੀ ਤੋਂ ਬਾਅਦ ਬਾਕੀ ਗੁਰੂ ਸਾਹਿਬ ਗੁਰਬਾਣੀ ਦਾ ਪੂਰਾ ਆਦਰ ਸਤਿਕਾਰ ਕਰਦੇ ਰਹੇ ਤੇ ਸ਼ਬਦ ਦੀ ਅਗਵਾਈ ਹੀ ਸੰਸਾਰ ਨੂੰ ਬਖਸ਼ਦੇ ਰਹੇ। ਗੁਰੂ ਹਰਿ ਰਾਇ ਜੀ ਦੇ ਬਚਨ ਹਨ:

**ਜਿਨ ਭੈ ਅਦਬ ਨ ਬਾਣੀ ਧਾਰਾ।**

**ਸੋ ਸਿੱਖ ਜਾਣਹੁ ਨਹੀਂ ਹਮਾਰਾ।**

ਗੁਰੂ ਗੋਬਿੰਦ ਸਿੰਘ ਜੀ ਨੇ ਸਰੀਰਕ ਗੁਰੂ ਜਾਮੇ ਨੂੰ ਸੰਕੋਚਣ ਸਮੇਂ ਜੁਗਤ ਪੰਥ ਦੇ ਹਵਾਲੇ ਕਰ ਦਿੱਤੀ ਤੇ ਭਾਈ ਬਲਵੰਡ ਜੀ ਦੇ ਸ਼ਬਦਾਂ "**ਜੋਤਿ ਓਹਾ, ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ**' ਅਨੁਸਾਰ ਜੋਤ ਦਾ ਪ੍ਰਕਾਸ਼ 'ਗ੍ਰੰਥ ਸਾਹਿਬ' ਵਿਚ ਕਰ ਕੱਤਕ ਸੁਦੀ ਤੀਜ ਸੰਮਤ 1665 ਤੇ ਨਾਨਕਸ਼ਾਹੀ ਕੈਲੰਡਰ ਅਨੁਸਾਰ 20 ਅਕਤੂਬਰ ਸੰਨ 1708 ਦੇ ਦਿਹਾੜੇ ਵਿਸ਼ੇਸ਼ ਦੀਵਾਨ ਲਗਾ ਕੇ ਗੁਰੂ-ਸ਼ਬਦ ਨੂੰ ਸਦੀਵੀ ਗੁਰੂ ਥਾਪ ਦਿੱਤਾ।

ਪੰਥ ਪ੍ਰਕਾਸ਼ ਵਿਚ ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ ਕਿ ਸ੍ਰੀ (ਗੁਰੂ) ਗ੍ਰੰਥ ਨੂੰ ਗੁਰਿਆਈ ਬਖਸ਼ਣ ਵੇਲੇ ਪਰਕਰਮਾ ਕਰ ਕੇ ਮੱਥਾ ਟੇਕਣ ਤੋਂ ਪਹਿਲਾਂ ਗੁਰਦੇਵ ਜੀ ਨੇ ਕਿਹਾ ਕਿ ਹੁਣ ਅਸੀਂ ਉਹ ਮਹਾਨ ਗੁਰੂ ਸਥਾਪਿਤ ਕਰ ਰਹੇ ਹਾਂ ਜਿਸ 'ਤੇ ਕਦੇ ਬੁਢੇਪਾ ਨਹੀਂ ਆਵੇਗਾ ਤੇ ਇਹ ਗੁਰੂ ਹੁਣ ਸਦੀਵੀ ਜਨਮ ਮਰਨ ਤੋਂ ਰਹਿਤ ਹਰ ਥਾਂ ਪ੍ਰਕਾਸ਼ਮਾਨ ਹੋ ਕੇ ਸੰਸਾਰੀਆਂ ਨੂੰ ਰੌਸ਼ਨੀ ਬਖਸ਼ਦਾ ਰਹੇਗਾ। ਗੁਰਦੇਵ ਜੀ ਨੇ ਆਪ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੱਥਾ ਟੇਕਿਆ ਤੇ ਪਰਿਕਰਮਾ ਕਰ ਕੇ ਅਦਬ ਸਹਿਤ ਸਾਰੀ ਸੰਗਤ ਨੂੰ ਅਜਿਹਾ ਕਰਨ ਲਈ ਹੁਕਮ ਦਿੱਤਾ। ਪੰਥ ਪ੍ਰਕਾਸ਼ ਅਨੁਸਾਰ :

**ਅਜਰ ਅਮਰ ਅਖੰਡ ਰਹੇ, ਇਕ ਰਸ ਸਮ ਭਾਵੇ।**
**ਭੇਦ ਪੱਖ ਬਿਨ ਸਭਨ ਕੋ ਉਪਦੇਸ਼ ਦ੍ਰਿੜਾਵੇ।**
**ਇਮ ਕਹਿ ਗੁਰੂ ਗ੍ਰੰਥ ਕਾ ਪ੍ਰਕਾਸ਼ ਕਰਾਯੋ।**
**ਗੁਰੂ ਰੂਪ ਥਪ ਪੂਜ ਕੇ ਸਭ ਸੇ ਪੁਜਵਾਯੋ।**

ਮਹਿਮਾ ਪ੍ਰਕਾਸ਼ ਦੇ ਸ਼ਬਦਾਂ ਵਿਚ ਸਤਿਗੁਰੂ ਜੀ ਨੇ ਕਿਹਾ :

'ਅਬ ਮੇਰਾ ਜਾਹਿਰਾ ਰੂਪ ਗੁਰੂ ਗ੍ਰੰਥ ਕੋ ਜਾਣਨਾ। ਜਿਸ ਨੇ ਮੇਰੇ ਸੇ ਬਾਤ ਕਰਨੀ ਹੋਇ ਤੋ ਆਦਿ ਗੁਰ ਗ੍ਰੰਥ ਸਾਹਿਬ ਕਾ ਪਾਠ ਕਰਨਾ, ਮੇਰੇ ਸੇ ਬਾਤਾਂ ਹੋਵੇਗੀ। ਭਾਈ ਕੇਸਰ ਸਿੰਘ ਛਿੱਬਰ ਨੇ ਵੀ ਬ੍ਰਿਤਾਂਤ ਗੁਰੂ ਗੋਬਿੰਦ ਸਿੰਘ ਜੀ ਵਿਚ ਦਸਮ ਪਾਤਸ਼ਾਹ ਦੇ ਆਖਰੀ ਬਚਨ ਲਿਖੇ ਹਨ ਕਿ :

**ਗਰੀਬ ਨਿਵਾਜ ਸਿੱਖ ਸੰਗਤਿ ਹੈ ਤੇਰੀ ਇਸ ਦਾ ਕੀ ਹਵਾਲ।**
**ਬਚਨ ਕੀਤਾ ਗ੍ਰੰਥ ਹੈ ਗੁਰੂ, ਲੜ ਪਕੜੋ ਅਕਾਲ।**
**ਆਪਸ ਵਿਚ ਕਰਨਾ ਪਿਆਰ, ਪੰਥ ਦੇ ਵਾਧੇ ਨੂੰ ਲੋਚਨਾ।**
**ਆਗਿਆ ਗਰੰਥ ਸਾਹਿਬ ਦੀ, ਕਰਨੀ ਸ਼ਬਦ ਦੀ ਖੋਜਨਾ।**

ਸ਼ਬਦ ਨੂੰ ਗੁਰਿਆਈ ਬਖਸ਼ ਕੇ ਗੁਰੂ ਗੋਬਿੰਦ ਸਿੰਘ ਜੀ ਨੇ ਮਹਾਨ ਪਰਉਪਕਾਰ ਕੀਤਾ ਤੇ ਸਦੀਵੀ ਤੌਰ 'ਤੇ ਗੁਰੂ ਕੇ ਸਿੱਖਾਂ ਨੂੰ ਸ਼ਬਦ ਨਾਲ ਜੁੜਣ ਦੀ ਹਦਾਇਤ ਕੀਤੀ। ਸ਼ਬਦ ਸਦੀਵੀ ਰਹਿਣ ਵਾਲਾ ਹੈ ਤੇ ਇਸਦੀ ਬਰਾਬਰੀ ਹੋਰ ਕੋਈ ਨਹੀਂ ਕਰ ਸਕਦਾ। ਸੰਸਾਰ ਵਿਚ ਵਿਅਕਤੀਆਂ ਦੀ ਬਰਾਬਰੀ ਤਾਂ ਲੋਕ ਕਰਦੇ ਹਨ ਤੇ ਸ਼ਰੀਕ ਬਣ ਆਪਣੀ-ਆਪਣੀ ਡਫਲੀ ਵਜਾਉਂਦੇ ਹਨ। ਕਿਉਂਕਿ ਸ਼ਬਦ ਜੋਤਿ ਹੈ ਸਰੀਰ ਨਹੀਂ ਇਸ ਕਰਕੇ ਇਸ ਦਾ ਕੋਈ ਸ਼ਰੀਕ ਨਹੀਂ ਬਣ ਸਕਦਾ। ਗੁਰੂ-ਪੰਥ ਨੇ ਗੁਰੂ ਗੋਬਿੰਦ ਸਿੰਘ ਜੀ ਵਲੋਂ ਮਿਲੀ ਜੁਗਤੀ ਨੂੰ

ਸਾਹਮਣੇ ਰੱਖ ਕੇ ਜਦੋਂ ਕੌਮ ਲਈ 'ਸਿੱਖ ਰਹਿਤ ਮਰਯਾਦਾ' ਬਣਾਈ ਤਾਂ ਉਸ ਵਿਚ ਇਹ ਗੱਲ ਸਪੱਸ਼ਟ ਲਿਖ ਦਿੱਤੀ ਕਿ **ਸ੍ਰੀ ਗੁਰੂ ਗ੍ਰੰਥ ਸਾਹਿਬ ਤੁਲ (ਵਾਕਰ) ਕਿਸੇ ਹੋਰ ਪੁਸਤਕ ਦਾ ਪ੍ਰਕਾਸ਼ ਨਹੀਂ ਕੀਤਾ ਸਕਦਾ।** ਇਸ ਗੱਲ ਤੋਂ ਸਪੱਸ਼ਟ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਿਨਾਂ ਨਾ ਤਾਂ ਸਿੱਖ ਕਿਸੇ ਹੋਰ ਨੂੰ ਮੱਥਾ ਟੇਕ ਸਕਦਾ ਹੈ ਤੇ ਨਾ ਹੀ ਕਿਸੇ ਹੋਰ ਪੁਸਤਕ ਜਾਂ ਗ੍ਰੰਥ ਨੂੰ ਗੁਰੂ ਮੰਨ ਸਕਦਾ ਹੈ।

ਪਰ ਬੜੇ ਦੁੱਖ ਦੀ ਗੱਲ ਹੈ ਕਿ ਕਿਸੇ ਮਿਥੀ ਚਾਲ ਜਾਂ ਸਾਜ਼ਿਸ਼ ਅਧੀਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਦਸਮ ਗ੍ਰੰਥ ਦਾ ਪ੍ਰਕਾਸ਼ ਕਰਵਾਉਣ ਦੀ ਖੇਡ ਖੇਡੀ ਜਾ ਰਹੀ ਹੈ। ਸਿੱਖਾਂ ਕੋਲ ਸ਼ਬਦ-ਗੁਰੂ ਦਾ ਨਿਵੇਕਲਾ ਸਿਧਾਂਤ ਹੈ ਤੇ ਅੱਜ ਉਸ ਗੁਰੂ ਦੇ ਸ਼ਰੀਕ ਬਣਾ ਹੋਰ ਗ੍ਰੰਥਾਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਸਤਿਕਾਰ ਦੇਣਾ ਜਿਥੇ ਬੜੀ ਵੱਡੀ ਭੁੱਲ ਹੈ ਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਘੋਰ ਨਿਰਾਦਰੀ ਵੀ ਹੈ ਅਤੇ 12 ਅਕਤੂਬਰ, 1936 ਦੇ ਪੰਥਕ ਫ਼ੈਸਲੇ, ਜਿਸ ਵਿਚ ਸਪੱਸ਼ਟ ਆਦੇਸ਼ ਦਿੱਤਾ ਗਿਆ ਸੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਾਕਰ (ਤੁੱਲ) ਕਿਸੇ ਪੁਸਤਕ (ਪੋਥੀ) ਨੂੰ ਅਸਥਾਪਨ ਨਹੀਂ ਕਰਨਾ, ਦੀ ਘੋਰ ਉਲੰਘਣਾ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਸਪੱਸ਼ਟ ਹੁਕਮਾਂ ਤੇ ਗੁਰੂ-ਪੰਥ ਦੇ ਸਪੱਸ਼ਟ ਆਦੇਸ਼ਾਂ ਦੇ ਬਾਵਜੂਦ ਵੀ ਅੱਜ ਪੰਥਕ ਸੋਚ ਦੇ ਉਲਟ ਕੁਝ ਡੇਰਿਆਂ ਅਤੇ ਦੋ ਖ਼ਾਲਸਾਈ ਤਖ਼ਤਾਂ ਸ੍ਰੀ ਹਜ਼ੂਰ ਸਾਹਿਬ (ਨਾਂਦੇੜ) ਅਤੇ ਸ੍ਰੀ ਪਟਨਾ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਵਿਵਾਦਗ੍ਰਸਤ ਦਸਮ ਗ੍ਰੰਥ ਦਾ ਕੇਵਲ ਪ੍ਰਕਾਸ਼ ਹੀ ਨਹੀਂ ਕੀਤਾ ਜਾਂਦਾ ਸਗੋਂ ਹਰ ਰੋਜ਼ ਸਵੇਰੇ ਸ਼ਾਮ ਵਾਕ ਵੀ ਲਿਆ ਜਾਂਦਾ ਹੈ ਤੇ ਇਸ ਵਿਵਾਦਤ ਗ੍ਰੰਥ ਦੇ ਅਖੰਡ ਪਾਠ ਵੀ ਕੀਤੇ ਜਾਂਦੇ ਹਨ।

ਸਭ ਤੋਂ ਦੁੱਖ ਦੀ ਗੱਲ ਤਾਂ ਇਹ ਹੈ ਕਿ ਉਪਰੋਕਤ ਤਖ਼ਤਾਂ ਦੇ ਜਥੇਦਾਰ 'ਉਲਟਾ ਚੋਰ ਕੋਤਵਾਲ ਨੂੰ ਡਾਂਟੇ' ਦੀ ਕਹਾਵਤ ਅਨੁਸਾਰ, ਪੰਜਾਂ ਪਿਆਰਿਆਂ ਦੇ ਰੂਪ ਵਿਚ ਪੰਥਕ ਫ਼ੈਸਲੇ ਕਰਨ ਵਾਲੇ ਜੱਜ ਬਣ ਬੈਠਦੇ ਹਨ, ਜਦ ਕਦੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪੰਥਕ ਵਿਧਾਨ ਦੀ ਛੋਟੀ-ਮੋਟੀ ਉਲੰਘਣਾ ਕਾਰਨ ਕਿਸੇ ਗ਼ਰੀਬ ਸਿੱਖ ਨੂੰ ਤਨਖ਼ਾਹ (ਦੰਡ) ਲਾਉਣੀ ਜਾਂ ਛੇਕਣਾ ਹੁੰਦਾ ਹੈ। ਭਾਈ ਗੁਰਦਾਸ ਜੀ ਦੇ ਕਥਨ :

**ਆਪਿ ਨ ਵੰਞੈ ਸਾਹੁਰੇ ਸਿਖ ਲੋਕ ਸੁਣਾਵੈ ॥**
**ਕੰਤੁ ਨ ਪੁਛੈ ਵਾਤੜੀ ਸੋਹਾਗੁ ਗਣਾਵੈ ॥**

(ਵਾਰ 34, ਪਉੜੀ 3)

ਮੁਤਾਬਕ ਜਿਹੜੇ ਲੋਕ ਆਪ ਹੀ ਪੰਥਕ ਮਰਯਾਦਾ ਦਾ ਪਾਲਣ ਨਹੀਂ ਕਰਦੇ ਉਹਨਾਂ ਨੂੰ ਪੰਥਕ ਫ਼ੈਸਲਿਆਂ ਵਿਚ ਜੱਜ ਬਣ ਕੇ ਬੈਠਣ ਦਾ ਹੱਕ ਕਿਵੇਂ ਮਿਲ ਸਕਦਾ ਹੈ? ਇਸ ਕਰਕੇ ਅੱਜ ਤੋਂ 10-12 ਸਾਲ ਪਹਿਲਾਂ ਤੱਕ ਸ੍ਰੀ ਅਕਾਲ ਤਖ਼ਤ 'ਤੇ ਹੋਣ ਵਾਲੇ ਪੰਥਕ ਫ਼ੈਸਲਿਆਂ ਲਈ ਉਪਰੋਕਤ ਦੋਵੇਂ ਤਖ਼ਤ ਸਾਹਿਬਾਨ ਦੇ ਪੁਜਾਰੀਆਂ ਨੂੰ ਨਹੀਂ ਸੀ ਬੁਲਾਇਆ ਜਾਂਦਾ ਕਿਉਂਕਿ ਉਹ ਨਾ ਤਾਂ ਪੰਥਕ ਰਹਿਤ ਮਰਯਾਦਾ ਨੂੰ ਮੰਨਦੇ ਸਨ ਤੇ ਦੂਜੇ ਪਾਸੇ ਦਸਮ ਗ੍ਰੰਥ ਨੂੰ ਸੰਪੂਰਨ ਤੌਰ 'ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਮੰਨਣ ਲਈ

ਬਜ਼ਿੱਦ ਸਨ।

ਸੰਨ 1941 ਦੀ ਇਤਿਹਾਸ ਦੀ ਇਕ ਦੁਖਦਾਈ ਘਟਨਾ ਹੈ ਕਿ ਸੰਨ 1941 ਦੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਗਮਨ ਪੁਰਬ ਸਮੇਂ ਕੁਝ ਭੁੱਲੜ ਤੇ ਅੰਧ-ਵਿਸ਼ਵਾਸੀ ਵੀਰਾਂ ਨੇ ਪੰਥਕ ਰਹਿਤ ਮਰਯਾਦਾ ਦੀ ਉਲੰਘਣਾ ਕਰ ਕੇ ਖ਼ਾਲਸਾ ਜਥੇਬੰਦੀ ਦੇ ਕੇਂਦਰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਥਾਨ ਉਤੇ ਹੇਠਲੇ ਦਰਸ਼ਨੀ ਚਬੂਤਰੇ ਵਿਖੇ ਦਸਮ ਗ੍ਰੰਥ ਦਾ ਅਖੰਡ ਪਾਠ ਕਰਨ ਦੀ ਘੋਰ ਅਵੱਗਿਆ ਕੀਤੀ। ਪੰਥ ਵਿਚ ਹਾਹਾਕਾਰ ਮੱਚ ਗਈ ਕਿਉਂਕਿ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਹੇਠ ਚੱਲ ਰਹੇ ਗੁਰਦੁਆਰਿਆਂ ਅਤੇ ਖ਼ਾਸ ਕਰਕੇ ਸ੍ਰੀ ਅਕਾਲ ਤਖ਼ਤ ਸਾਹਿਬ ਉਤੇ ਵਿਧਾਨਕ ਉਲੰਘਣਾ ਵਾਲੀ ਇਹ ਪਹਿਲੀ ਘਟਨਾ ਸੀ! ਭਾਈ ਵੀਰ ਸਿੰਘ ਜੀ ਨੇ ਖ਼ਾਲਸਾ ਸਮਾਚਾਰ ਪੱਤਰਕਾ ਵਿਚ 1 ਜਨਵਰੀ 1942 ਦੀ ਉਪਰੋਕਤ ਖ਼ਬਰ ਤੋਂ ਪਿਛੋਂ ਲੜੀਵਾਰ ਲੇਖ ਲਿਖ ਕੇ ਇਸ ਪੰਥ-ਵਿਰੋਧੀ ਕਾਰਵਾਈ ਦੀ ਕਰੜੀ ਨੁਕਤਾਚੀਨੀ ਅਤੇ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਸ਼੍ਰੋਮਣੀ ਕਮੇਟੀ ਨੂੰ ਇਸ ਬਾਰੇ ਆਪਣਾ ਪੱਖ ਸਪੱਸ਼ਟ ਕਰਨ ਲਈ ਮਜਬੂਰ ਕੀਤਾ ਕਿ ਉਹ ਦੱਸਣ ਕਿ ਇਹ ਸਭ ਕੁਝ ਕਿਉਂ ਵਾਪਰਿਆ ਤੇ ਤਖ਼ਤਾਂ 'ਤੇ ਮੌਜੂਦ ਸੇਵਾਦਾਰਾਂ ਨੇ ਇਹ ਕੁਝ ਕਰਨ ਦੀ ਆਗਿਆ ਕਿਉਂ ਦਿੱਤੀ ਕਿਉਂਕਿ ਇਹ ਸਾਰੀ ਘਟਨਾ ਗੁਰੂ ਇਸ਼ਟ ਪ੍ਰਤੀ ਸਿੱਖ ਸੰਗਤਾਂ ਨੂੰ ਭੰਬਲਭੂਸੇ ਵਿਚ ਪਾਉਣ ਵਾਲੀ ਹੈ।

4 ਮਈ 1942 ਨੂੰ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਵਿਚ ਧਾਰਮਿਕ ਸਬ ਕਮੇਟੀ ਦੀ ਇਕ ਵਿਸ਼ੇਸ਼ ਮੀਟਿੰਗ ਹੋਈ ਜਿਸ ਵਿਚ ਮਹੰਤ ਮੂਲ ਸਿੰਘ ਹੈੱਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਜਥੇਦਾਰ ਮੋਹਨ ਸਿੰਘ, ਬਾਵਾ ਹਰਿਕ੍ਰਿਸ਼ਨ ਸਿੰਘ ਅਤੇ ਪ੍ਰਿੰਸੀਪਲ ਜੋਧ ਸਿੰਘ ਵਰਗੇ ਸੂਝਵਾਨ ਵਿਦਵਾਨ ਮੈਂਬਰ ਸ਼ਾਮਲ ਹੋਏ। ਭਾਈ ਕਾਨ੍ਹ ਸਿੰਘ ਨਾਭਾ ਨੇ ਲਿਖਤੀ ਰਾਇ ਭੇਜੀ। ਫ਼ੈਸਲਾ ਇਹ ਹੋਇਆ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਮਾਨ ਕਿਸੇ ਹੋਰ ਵਿਅਕਤੀ ਜਾਂ ਗ੍ਰੰਥ ਨੂੰ ਆਦਰ ਨਹੀਂ ਦਿੱਤਾ ਜਾ ਸਕਦਾ। ਦਸਮ ਗ੍ਰੰਥ ਦਾ ਪਾਠ, ਸਧਾਰਨ ਪਾਠ, ਜਾਂ ਸਪਤਾਹਿਕ ਪਾਠ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਰ੍ਹਾਂ ਕਿਤੇ ਨਾ ਕੀਤਾ ਜਾਵੇ। ਹਾਂ ਹੋਰ ਪੁਸਤਕਾਂ ਵਾਂਗ ਵਿਚਾਰ ਦੇ ਤੌਰ 'ਤੇ ਪੜ੍ਹਨਾ ਸੁਣਨਾ ਲਾਭਦਾਇਕ ਹੋਵੇਗਾ।

ਪਰ ਅੱਜ ਹਾਲਾਤ ਬਹੁਤ ਖ਼ਤਰਨਾਕ ਮੋੜ 'ਤੇ ਪਹੁੰਚ ਗਏ ਹਨ। ਜਿਹੜੇ ਵਿਅਕਤੀ, ਸੇਵਾਦਾਰ, ਜਥੇਦਾਰ ਜੋ ਕਿ ਸਿੱਖ ਰਹਿਤ ਮਰਯਾਦਾ ਦੇ ਪਹਿਰੇਦਾਰ ਹਨ ਤੇ ਜਿਨ੍ਹਾਂ ਨੇ ਸਿੱਖ ਵਿਧਾਨ ਨੂੰ ਲਾਗੂ ਕਰਵਾਉਣਾ ਸੀ ਉਹ ਆਪ ਹੀ ਪੰਥ ਵਿਰੋਧੀ ਸ਼ਕਤੀਆਂ ਤੇ ਡੇਰੇਦਾਰਾਂ ਨਾਲ ਮਿਲ ਕੇ ਇਸ ਵਿਧਾਨ ਦੀਆਂ ਧੱਜੀਆਂ ਉਡਾ ਰਹੇ ਹਨ। ਸਿੱਖ ਕੌਮ ਦੀ ਪਾਰਲੀਮੈਂਟ ਕਹਾਉਣ ਵਾਲੀ ਸ਼੍ਰੋਮਣੀ ਕਮੇਟੀ ਰਾਜਨੀਤਕ ਲੋਕਾਂ ਦਾ ਹੱਥ ਠੋਕਾ ਬਣ ਕੇ ਰਹਿ ਗਈ ਹੈ ਤੇ ਸ਼੍ਰੋਮਣੀ ਅਕਾਲੀ ਦਲ, ਜਿਸਨੇ ਪੰਥ ਦੀ ਚੜ੍ਹਦੀ ਕਲਾ ਲਈ ਜੂਝਣਾ ਸੀ, ਉਹ ਅਕਾਲੀ ਤੇ ਪੰਥਕ ਸੋਚ ਨੂੰ ਤਿਲਾਂਜਲੀ ਦੇ ਕੇ ਕੇਵਲ ਪੰਜਾਬੀ ਪਾਰਟੀ ਹੀ ਬਣ ਕੇ ਰਹਿ ਗਈ ਹੈ।

ਇਹਨਾਂ ਕਮਜ਼ੋਰੀਆਂ ਕਾਰਨ ਪੰਥ- ਵਿਰੋਧੀ ਸੋਚ ਤੇ ਡੇਰੇਦਾਰਾਂ ਦਾ ਹੌਸਲਾ ਇਤਨਾ

ਵਧਿਆ ਕਿ ਉਹਨਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ 300 ਸਾਲਾ ਸੰਪੂਰਨਤਾ ਦਿਵਸ ਵਾਂਗ ਵਿਵਾਦਤ ਦਸਮ ਗ੍ਰੰਥ ਦਾ ਵੀ ਤਿੰਨ ਸੌ ਸਾਲਾ 'ਫ਼ਤਹਿ ਦਿਵਸ' ਧੂਮ ਧਾਮ ਨਾਲ ਮਨਾਇਆ। ਇਸ ਸਮੇਂ ਵਿਵਾਦੀ ਦਸਮ ਗ੍ਰੰਥ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਰਾਬਰ ਪ੍ਰਕਾਸ਼ ਕਰਕੇ ਜਿਥੇ ਉਹਦਾ ਅਖੰਡ ਪਾਠ ਕੀਤਾ ਗਿਆ, ਉਥੇ ਵੇਦਾਂਤੀ ਜੀ ਦੁਆਰਾ ਇਕ ਮਤੇ ਦੇ ਰੂਪ ਵਿਚ ਐਲਾਨ ਵੀ ਕਰਵਾਇਆ ਗਿਆ ਕਿ ਦਸਮ ਗ੍ਰੰਥ ਦੀ ਸਾਰੀ ਰਚਨਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਹੈ। ਇਥੋਂ ਤੱਕ ਹੀ ਨਹੀਂ ਆਪਣੇ ਆਪ ਨੂੰ ਪੰਥਕ ਕਹਾਉਂਦੇ ਡੇਰੇ ਦੇ ਮੁਖੀ ਨੇ ਇਹ ਵੀ ਕਹਿ ਦਿੱਤਾ ਕਿ ਅੱਜ ਦਾ ਇਕੱਠ ਸਿੱਧ ਕਰਦਾ ਹੈ ਕਿ ਸਿੱਖ ਦਸਮ ਗ੍ਰੰਥ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਾਂਗ ਗੁਰੂ ਮੰਨਦੇ ਹਨ।

ਇਹ ਸਾਰੀਆਂ ਘਟਨਾਵਾਂ 'ਇਕਾ ਬਾਣੀ ਇਕੁ ਗੁਰ' ਦੇ ਗੁਰਮਤਿ ਸਿਧਾਂਤ 'ਤੇ ਕਰਾਰੀ ਸੱਟ ਮਾਰਨ ਵਾਲੀਆਂ ਹਨ। ਪੰਥਕ ਵਿਧਾਨ ਦੀ ਉਲੰਘਣਾ ਹਨ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਹਾਨਤਾ ਨੂੰ ਪਛਾੜਨ ਅਤੇ ਸ਼ਬਦ-ਗੁਰੂ ਦੇ ਬਰਾਬਰ ਹੋਰ ਗ੍ਰੰਥਾਂ ਨੂੰ ਸ਼ਰੀਕ ਬਣਾਉਣ ਵਾਲੀਆਂ ਹਨ। ਪਰ ਇਸ ਤੋਂ ਵੱਡਾ ਨਿਘਾਰ ਪੰਥ ਵਿਚ ਕੀ ਆ ਸਕਦਾ ਹੈ ਕਿ ਗੁਰੂ ਗ੍ਰੰਥ ਤੇ ਪੰਥ ਦੀ ਸ਼ਾਨ ਨੂੰ ਕਾਇਮ ਰੱਖਣ ਵਾਲੇ ਤੇ ਸਿੱਖ ਰਹਿਤ ਮਰਯਾਦਾ ਦੇ ਫ਼ੈਸਲਿਆਂ ਨੂੰ ਲਾਗੂ ਕਰਨ ਵਾਲੇ ਅੱਜ ਆਪ ਹੀ ਉਹਨਾਂ ਲੋਕਾਂ ਦਾ ਸਾਥ ਦੇ ਰਹੇ ਹਨ ਜੋ ਪੰਥ-ਵਿਰੋਧੀ ਸ਼ਕਤੀਆਂ ਦੀਆਂ ਕੋਝੀਆਂ ਸਾਜ਼ਸ਼ਾਂ ਦਾ ਸ਼ਿਕਾਰ ਹੋ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਰਾਬਰ ਗੁਰੂ ਰੂਪ ਵਿਚ ਕਈ ਗ੍ਰੰਥ ਖੜ੍ਹੇ ਕਰਕੇ ਸਿੱਖ ਸੰਗਤਾਂ ਨੂੰ ਭੰਬਲਭੂਸੇ ਵਿਚ ਪਾ ਕੁਰਾਹੇ ਪਾਉਣ ਦੀ ਗਿਣੀ ਮਿੱਥੀ ਸਾਜ਼ਿਸ਼ ਰਚ ਰਹੇ ਹਨ।

ਇਸ ਸਮੇਂ ਸਿੱਖ ਸੰਗਤਾਂ ਨੂੰ ਜਾਗਰੂਕ ਹੋਣ ਦੀ ਲੋੜ ਹੈ ਤੇ ਸਿੱਖੀ ਸਰੂਪ ਵਿਚ ਬੈਠੇ ਬ੍ਰਾਹਮਣੀ ਸੋਚ ਵਾਲੇ ਲੋਕਾਂ ਨੂੰ ਪਛਾਣ ਕੇ ਉਹਨਾਂ ਨੂੰ ਮੂੰਹ ਤੋੜ ਉੱਤਰ ਦੇਣ ਦੀ। ਸਾਡੇ ਕੋਲ ਨਿਵੇਕਲਾ ਸਿਧਾਂਤ ਸ਼ਬਦ-ਗੁਰੂ ਦਾ ਹੈ ਤੇ ਇਸਦੀ ਬਰਾਬਰੀ ਕਰਨ ਦਾ ਹੱਕ ਕਿਸੇ ਹੋਰ ਨੂੰ ਦੇਣਾ ਆਪਣੀ ਨਿਵੇਕਲੀ ਪਛਾਣ ਤੇ ਸ਼ਬਦ-ਗੁਰੂ ਦੀ ਘੋਰ ਨਿਰਾਦਰੀ ਹੋਵੇਗੀ। ਆਉ ਆਪਣੇ ਫਰਜ਼ ਦੀ ਪਛਾਣ ਕਰੀਏ ਤੇ ਪ੍ਰਿੰਸੀਪਲ ਹਰਿਭਜਨ ਸਿੰਘ ਜੀ (ਚੰਡੀਗੜ੍ਹ ਵਾਲੇ) ਦੇ ਹੇਠਲੇ ਸ਼ਬਦਾਂ ਨੂੰ ਯਾਦ ਕਰਦੇ ਹੋਏ ਇਹਨਾਂ ਸਾਜ਼ਸ਼ਾਂ ਘੜਨ ਵਾਲਿਆਂ ਦੇ ਸੁਪਨੇ ਸਾਕਾਰ ਨਾ ਹੋਣ ਦੇਈਏ :

**ਐਬ ਜੋਸ਼ਿ ਪੰਥ, ਖ਼ਾਮੋਸ਼ ਨ ਰਹਿ, ਗ਼ੈਰੋਂ ਨੇ ਤੇਰਾ ਘਰ ਲੂਟ ਲੀਆ।**
**ਇਨ ਲੰਪਟ, ਚੋਰ ਲੁਟੇਰੋਂ ਕੋ ਤੁਝੇ ਗਰਜ਼ ਹੈ ਸਬਕ ਸਿਖਾਨੇ ਕੀ।**
**ਯਿਹ ਦੰਭੀ ਲੋਭੀ ਪਾਖੰਡੀ, ਗੁਰਮਤ ਪੇ ਡਾਕਾ ਡਾਲੇ ਹੈਂ,**
**ਜ਼ੁਲਮਤ ਮੇਂ ਭੂਲੇ ਭਟਕੋਂ ਕੋ, ਤੁਝੇ ਗਰਜ਼ ਹੈ ਰਾਹ ਰੁਸ਼ਨਾਨੇ ਕੀ।**



# ਮਹੱਲਾ ਚਾੜ੍ਹਨ ਦੀ ਲੋੜ

ਸਿਰਜਨਹਾਰ ਕਰਤਾਰ ਦੀ ਬਣਾਈ ਹੋਈ ਕੁਦਰਤ ਵੀ ਕਮਾਲ ਦੀ ਹੈ। ਦਿਨ ਤੇ ਰਾਤ, ਜਿਵੇਂ ਆਪਣੀ ਖੇਡ ਖੇਡਦੇ ਹਨ, ਇਸ ਤਰ੍ਹਾਂ ਰੁੱਤਾਂ ਵੀ ਆਪਣੀ ਖੇਡ ਖੇਡਦੀਆਂ ਹਨ। ਕਦੇ ਸਰਦੀ, ਕਦੇ ਗਰਮੀ, ਕਦੇ ਪਤਝੜ ਤੇ ਕਦੇ ਖੇੜਾ, ਕਦੇ ਗਰਮ ਰੁੱਤ ਦੀ ਲੂ ਸਰੀਰ ਨੂੰ ਸਾੜਦੀ ਹੈ ਤੇ ਕਦੇ ਸਰਦ ਰੁੱਤ ਦੀ ਠੰਡ ਨਾਲ ਠਰੂ-ਠਰੂ ਕਰੀਦਾ ਹੈ। ਇਹ ਸਭ ਕੁਝ ਕਰਤੇ ਦੀ ਕੁਦਰਤ ਵਿਚ ਸਹਿਜੇ ਹੀ ਵਾਪਰ ਰਿਹਾ ਹੈ ਤੇ ਇਹ ਤਬਦੀਲੀ ਜਾਂ ਪਰਿਵਰਤਨ ਹਰ ਸਮੇਂ, ਹਰ ਥਾਂ ਤੇ ਹਰ ਸ਼ੈ ਵਿਚ ਵਾਪਰਦਾ ਰਹਿੰਦਾ ਹੈ। ਬੱਸ ਇਹ ਤਬਦੀਲੀ ਹੀ ਨਵੇਂ ਜੀਵਨ ਦਾ ਸੰਦੇਸ਼ ਹੈ। ਜਿਵੇਂ ਪਤਝੜ ਤੋਂ ਬਸੰਤ ਦਾ ਖੇੜਾ ਰੰਗ ਬਖੇਰਦਾ ਹੈ ਤੇ ਖ਼ੁਸ਼ੀਆਂ ਵੰਡਦਾ ਹੈ ਤੇ ਇਹ ਤਬਦੀਲੀ ਸੁੱਕੇ ਰੁੱਖਾਂ ਨੂੰ ਹਰਿਆਵਲ ਵਿਚ ਬਦਲ ਦਿੰਦੀ ਹੈ, ਇਸ ਤਰ੍ਹਾਂ ਹੀ ਇਹ ਪਰਿਵਰਤਨ ਨਾਮ ਰਸੀਆਂ ਦੀ ਸੁਰਤ ਵਿਚ ਖੇੜੇ ਤੇ ਖ਼ੁਸ਼ੀਆਂ ਵੰਡਦਾ ਹੈ; ਬੇਹੋਸ਼ਾਂ ਨੂੰ ਹੋਸ਼ ਵਿਚ ਲਿਆਉਂਦਾ ਹੈ ਤੇ ਵਿਛੋੜੇ ਤੋਂ ਮਿਲਾਪ ਦਾ ਸੁਨੇਹਾ ਦਿੰਦਾ ਹੈ, ਪਿਆਰੇ ਦੇ ਆਉਣ ਦੀ ਖ਼ੁਸ਼ਖ਼ਬਰੀ ਸੁਣਾਉਂਦਾ ਹੈ ਤੇ ਮਿਲਾਪ ਦੇ ਕੀਤੇ ਇਕਰਾਰ ਨੂੰ ਯਾਦ ਕਰਾ ਕੇ ਤਿਆਰੀਆਂ ਲਈ ਪ੍ਰੇਰਦਾ ਹੈ। ਜਿਸ ਤਰ੍ਹਾਂ ਕੁਦਰਤ ਦੇ ਹਰ ਕਤਰੇ ਵਿਚ ਪਰਿਵਰਤਨ ਨਵਾਂ ਰੰਗ ਬਿਖੇਰਦਾ ਹੈ ਉਸੇ ਤਰ੍ਹਾਂ ਹੀ ਇਹ ਪਰਿਵਰਤਨ ਯੁਗਾਂ ਵਿਚ ਵੀ ਤਬਦੀਲੀ ਲਿਆ ਕੇ ਮਨੁੱਖੀ ਜੀਵਨ ਲਈ ਨਵੇਂ ਰਸਤੇ ਖੋਲ੍ਹਦਾ ਹੈ। ਪੁਰਾਤਨਤਾ ਦੇ ਪੁਜਾਰੀ ਰਸਮਾਂ ਤੇ ਰੀਤਾਂ ਦੀ ਬੱਝੀ ਹੋਈ ਗੰਢ ਨੂੰ ਖੁਲ੍ਹਦਾ ਵੇਖ ਇਹਨਾਂ ਨੂੰ ਹੋਰ ਪੀਡਾ ਕਰਨ ਦਾ ਯਤਨ ਕਰਦੇ ਹਨ ਪਰ ਸਮੇਂ ਦੇ ਤੇਜ਼ ਵਹਿਣ ਅੱਗੇ ਇਹ ਟਿਕ ਨਹੀਂ ਸਕਦੇ। ਇਹ ਸਮੇਂ ਦਾ ਸਮਾਜਿਕ ਪਰਿਵਰਤਨ ਨਦੀ ਦੇ ਤੇਜ਼ ਵਹਿਣ ਵਾਂਗ ਆਪਣੇ ਰਸਤੇ ਵਿਚ ਆਈਆਂ ਰੁਕਾਵਟਾਂ ਨੂੰ ਚਕਨਾਚੂਰ ਕਰਦਾ ਹੋਇਆ ਆਪਣੀ ਮੰਜ਼ਲ ਵੱਲੇ ਅੱਗੇ ਵੱਧਦਾ ਤੁਰਿਆ ਜਾਂਦਾ ਹੈ। ਰੂੜੀਵਾਦੀਆਂ ਦੀਆਂ ਚੀਕਾਂ ਤੇ ਪੁਕਾਰਾਂ ਨੂੰ ਨਹੀਂ ਸੁਣਦਾ। ਇਹ ਪਰਿਵਰਤਨ ਤਾਂ ਪਿਛਾਂਹ ਖਿੱਚੂਆਂ ਦੇ ਰੋਕਣ ਦੇ ਬਾਵਜੂਦ ਵੀ ਅਗਾਂਹ ਨੂੰ ਆਪਣੇ ਕਦਮ ਵਧਾਉਂਦਾ ਰਹਿੰਦਾ ਹੈ। ਭਾਈ ਵੀਰ ਸਿੰਘ ਜੀ ਨੇ ਸਮੇਂ ਦੇ ਇਸ ਤਿੱਖੇ ਵੇਗ ਸੰਬੰਧੀ ਲਿਖਿਆ ਹੈ ਕਿ :

**ਰਹੀ ਵਾਸਤੇ ਘੱਤ ਸਮੇਂ ਨੇ ਇਕ ਨਾ ਮੰਨੀ।**
**ਫੜ ਫੜ ਰਹੀ ਧ੍ਰੂਹ, ਸਮੇਂ ਖਿਸਕਾਈ ਕੰਨੀ।**
**ਕਿਵੇਂ ਨਾ ਸਕੀ ਰੋਕ ਅਟਕ ਜੋ ਪਾਈ ਭੰਨੀ।**
**ਤ੍ਰਿਖੇ ਆਪਣੇ ਵਾਂਗ, ਗਿਆ ਟੱਪ ਬੰਨੇ ਬੰਨੀ।**

ਹੁਣ ਇਹ ਵੀ ਗੱਲ ਯਾਦ ਰੱਖਣ ਵਾਲੀ ਹੈ ਕਿ ਨਵੇਂ ਜੀਵਨ ਦਾ ਸੁਨੇਹਾ ਜੇਕਰ ਕਰਤਾਰ ਦੀ ਰਚੀ ਹੋਈ ਇਸ ਦੁਨੀਆਂ ਦੇ ਕੰਨਾਂ ਤੱਕ ਨਾ ਪਹੁੰਚੇ ਤਾਂ ਫਿਰ ਖੇੜਿਆਂ, ਉਮੰਗਾਂ ਤੇ ਖ਼ਾਹਸ਼ਾਂ ਦਾ ਅੰਤ ਹੀ ਹੋ ਜਾਵੇ ਤੇ ਇਸ ਜੀਵਨ ਵਿਚ ਨਿਰਾਸਤਾ ਤੇ ਮਾਯੂਸੀਆਂ ਦੇ ਝੱਖੜ ਹੀ ਝੁਲਦੇ ਰਹਿਣ। ਪਰ ਕੋਈ ਵੀ ਮਾਲੀ ਆਪਣੇ ਬਾਗ਼ ਨੂੰ ਸੁੱਕਦੇ ਹੋਇਆ ਦੇਖਣਾ ਪਸੰਦ ਨਹੀਂ ਕਰਦਾ ਤੇ ਇਸ ਜਗਤ ਵਾੜੀ ਨੂੰ ਹਰਾ-ਭਰਾ ਰੱਖਣ ਲਈ

ਨਵੇਂ ਸੰਦੇਸ਼, ਨਵੇਂ ਮਨੁੱਖ ਰਾਹੀਂ ਸੰਸਾਰ ਨੂੰ ਭੇਜਦਾ ਰਹਿੰਦਾ ਹੈ। ਜਿਵੇਂ-ਜਿਵੇਂ ਇਹ ਸੁਨੇਹਾ ਮਨੁੱਖੀ ਹਿਰਦਿਆਂ ਤੱਕ ਪੁੱਜਦਾ ਹੈ ਤੇ ਮੁਰਦਾ ਹੋਈ ਮਨੁੱਖਤਾ ਵਿਚ ਨਵੀਂ ਰੂਹ ਫੂਕੀ ਜਾਣ ਲਗਦੀ ਹੈ ਤਾਂ ਪੁਰਾਤਨਤਾ ਦੇ ਪੁਜਾਰੀ ਆਪਣੇ ਵਿਚਾਰਾਂ ਦੀ ਹੁੰਦੀ ਮੌਤ ਦੇਖ ਰੌਲਾ ਪਾ ਇਸ ਆਵਾਜ਼ ਨੂੰ ਰੋਕਣ ਦਾ ਅਸਫ਼ਲ ਯਤਨ ਵੀ ਕਰਦੇ ਹਨ।

ਨਵੇਂ ਵਿਚਾਰਾਂ ਦਾ ਨਵਾਂ ਸੁਨੇਹਾ ਪੰਦਰਵੀਂ ਸਦੀ ਦੇ ਅਖ਼ੀਰਲੇ ਸਾਲਾਂ ਵਿਚ ਕਰਤਾਰ ਨੇ ਆਪਣੇ ਪਿਆਰੇ ਨਾਨਕ ਦੇਵ ਨੂੰ ਦਿੱਤਾ ਤੇ ਨਵੇਂ ਵਿਚਾਰਾਂ ਨੂੰ ਆਪਣੇ ਹਿਰਦੇ ਵਿਚ ਥਾਂ ਦੇਣ ਵਾਲਿਆਂ ਨੇ ਇਸ ਇਲਾਹੀ ਸੰਦੇਸ਼ ਦੀ ਖ਼ਬਰ ਜਗਤ ਨੂੰ ਦੇਣ ਵਾਲੇ ਨਾਨਕ ਨੂੰ 'ਗੁਰੂ ਨਾਨਕ ਦੇਵ ਜੀ' ਕਹਿ ਕੇ ਆਪਣੇ ਹਿਰਦੇ ਦੇ ਸਿੰਘਾਸਨ ਤੇ ਥਾਂ ਦਿੱਤੀ। ਨਵੇਂ ਵਿਚਾਰਾਂ ਨੇ ਮਨੁੱਖ ਨੂੰ ਗ਼ੁਲਾਮੀ ਦੀਆਂ ਜ਼ੰਜੀਰਾਂ ਤੋੜ ਕੇ ਆਜ਼ਾਦੀ ਦੇ ਸੋਹਲੇ ਗਾਉਣ ਵਾਲੇ ਬਣਾ ਦਿੱਤਾ। ਧਰਮ ਮੰਦਰਾਂ ਵਿਚ ਧਰਮ ਦੇ ਮਾਲਕ ਬਣ ਬੈਠੇ ਪੁਜਾਰੀ ਦੇ ਮੱਥੇ ਦੀਆਂ ਤਿਉੜੀਆਂ ਵੱਡੀਆਂ ਹੋ ਗਈਆਂ। ਸਮਾਜ ਵਿਚ ਜਾਤਾਂ ਦੇ ਨਾਮ 'ਤੇ ਵੰਡੀਆਂ ਪਾਉਣ ਵਾਲੇ ਚੌਧਰੀਆਂ ਨੇ ਨੱਕ ਵੱਟੇ ਤੇ ਰਾਜਨੀਤਿਕ ਖੇਤਰਾਂ ਵਿਚ ਵਧੀਕੀਆਂ ਕਰਨ ਵਾਲਿਆਂ ਨੇ ਆਪਣੀਆਂ ਤਣਾਵਾਂ ਟੁੱਟਦੀਆਂ ਵੇਖ ਕੇ ਡੰਡੀ ਰੌਲੀ ਪਾ ਦਿੱਤੀ। ਨਵੇਂ ਵਿਚਾਰਾਂ ਦਾ ਟਾਕਰਾ ਪਖੰਡ ਤੇ ਕਰਮਕਾਂਡਾਂ ਦੇ ਪਸਰੇ ਹੋਏ ਬੋਹੜ ਨਾਲ ਸੀ। ਨਵੇਂ ਵਿਚਾਰ ਲੈ ਕੇ ਆਇਆ ਨਾਨਕ ਸ਼ੇਰ ਵਾਂਗੂੰ ਬੁਕਿਆ ਤੇ ਕਰਮਕਾਂਡੀ, ਸਮਾਜਿਕ ਰਸਮਾਂ ਤੇ ਰਾਜਨੀਤਿਕ ਵੰਡੀਆਂ ਪਾਉਣ ਵਾਲੀ ਮਿਰਗਾਵਲੀ ਭੱਜ ਉਠੀ। ਗੁਰੂ ਨਾਨਕ ਦੇਵ ਜੀ ਨੇ ਪੁਰਾਤਨਤਾ ਦੀ ਜਕੜ ਵਿਚ ਸੁੱਤੇ ਹੋਏ ਮਨੁੱਖ ਦਾ ਅੰਦਰਲਾ ਜਗਾਉਣ ਲਈ ਰਬਾਬ ਦੀਆਂ ਤੰਦਾਂ ਨਾਲ ਸ਼ਬਦ ਐਸੇ ਢੰਗ ਨਾਲ ਗਾਇਆ ਕਿ ਮਨ ਮਾਇਆ ਦੇ ਸਵਾਦ ਵਿਚੋਂ ਜਾਗ ਉਠਿਆ। ਸ਼ਬਦ ਸੁਣਦੇ ਸਾਰ ਹੀ ਉਸ ਨੂੰ ਅਹਿਸਾਸ ਹੋਇਆ ਕਿ ਮੈਂ ਵਾਹਿਗੁਰੂ ਦਾ ਹਾਂ ਤੇ ਫਿਰ ਵਾਹਿਗੁਰੂ ਦੀ ਹਜ਼ੂਰੀ ਦਾ ਐਸਾ ਪ੍ਰਕਾਸ਼ ਹੋਇਆ ਕਿ ਇਹ ਵਾਹਿਗੁਰੂ ਦਾ ਪ੍ਰਤੱਖ ਦੀਦਾਰ ਕਰਨ ਲੱਗ ਪਿਆ। ਮਨੁੱਖ ਮਾਤਰ ਵਿਚ ਉਸ ਪ੍ਰਭੂ ਦੀ ਜੋਤ ਦਾ ਪ੍ਰਤੱਖ ਦਰਸ਼ਨ ਹੋ ਗਿਆ। ਹੁਣ ਇਸ ਅੰਦਰੋਂ ਜਾਤ-ਪਾਤ, ਊਚ-ਨੀਚ, ਛੂਤ-ਛਾਤ ਤੇ ਵਰਨ-ਵੰਡ ਦੇ ਸਭ ਭੇਦ ਖ਼ਤਮ ਹੋ ਗਏ ਤੇ ਅੰਦਰੋਂ ਤੂੰਹੀ, ਤੂੰਹੀ, ਤੂੰਹੀ ਦੀ ਧੁਨੀ ਚੱਲ ਉੱਠੀ। ਹੁਣ ਵਰਨ ਆਸ਼ਰਮਾਂ ਦੀ ਵੰਡ ਵਾਲਿਆਂ ਵਲੋਂ ਤਿਉਹਾਰਾਂ ਦੀਆਂ ਪਾਈਆਂ ਵੰਡੀਆਂ ਵਿਚੋਂ ਨਿਕਲ ਇਹ ਸਾਧ ਸੰਗਤ ਵਿਚ ਮਿਲ ਬੈਠ ਕੇ ਆਤਮਕ ਰੰਗ ਦੀ ਹੋਲੀ ਖੇਡਣ ਲੱਗ ਪਏ। ਅੰਦਰ ਬਸੰਤ ਦੀ ਰੁੱਤ ਵਾਂਗੂੰ ਖਿਲ ਉੱਠਿਆ, ਚੜ੍ਹਦੀ ਕਲਾ ਤੇ ਉਤਸ਼ਾਹ ਦੀ ਅਵਸਥਾ ਬਣ ਗਈ। **"ਮਾਹਾ ਮਾਹ ਮੁਮਾਰਖੀ ਚੜ੍ਹਿਆ ਸਦਾ ਬਸੰਤ"** ਦੇ ਖੇੜੇ ਸਦਕਾ ਅੰਦਰ ਬਾਹਰ ਮਾਨੋਂ ਫੱਗਣ ਦੀ ਹੋਲੀ ਬਣ ਗਈ। ਰੰਗ ਗੂੜ੍ਹਾ ਹੋ ਗਿਆ, ਅੰਦਰ ਲਾਲੀ ਹੀ ਲਾਲੀ ਹੋ ਗਈ। ਆਤਮਕ ਰੰਗ ਚੜ੍ਹ ਗਿਆ ਤੇ ਹੁਣ ਰੰਗਾਂ ਦੀ ਹੋਲੀ ਦੀ ਥਾਂ ਸੰਤ ਜਨਾਂ ਦੀ ਸੇਵਾ ਹੋਲੀ ਦਾ ਵਸੀਲਾ ਬਣ ਗਈ। ਸੰਗਤ ਦੀ ਬਰਕਤ ਨਾਲ ਅੰਦਰ ਪਰਮਾਤਮਾ ਦੇ ਪਿਆਰ ਦਾ ਗੂੜ੍ਹਾ ਰੰਗ ਚੜ੍ਹ ਗਿਆ ਤੇ ਇਹ ਫਿਰ ਪੁਕਾਰ ਉਠਿਆ :

**ਹੋਲੀ ਕੀਨੀ ਸੰਤ ਸੇਵ ॥ ਰੰਗ ਲਾਗਾ ਅਤਿ ਲਾਲ ਦੇਵ ॥**
**ਮਨ ਤਨ ਮਉਲਿਓ ਅਤਿ ਅਨੂਪ ॥ ਸੂਕੈ ਨਾਹੀ ਛਾਵ ਧੂਪ ॥**

(ਬਸੰਤ, ਮਹਲਾ ੫)

ਅੰਦਰਲੀ ਨਾਮ ਦੀ ਹੋਲੀ ਨੇ ਹੁਣ ਬਾਹਰ ਦੀ ਹੋਲੀ ਦਾ ਸਰੂਪ ਵੀ ਬਦਲ ਦਿੱਤਾ। ਦੀਨ ਦੁਖੀ ਦੇ ਮਾਲਕ ਸੋਹਣੇ ਪਾਤਸ਼ਾਹ, ਸਾਹਿਬੇ-ਕਮਾਲ ਨੇ ਹੁਣ ਹੋਲੀ ਨੂੰ ਬਦਲ 'ਹੋਲੇ' ਦਾ ਰੂਪ ਦੇ ਦਿੱਤਾ। ਹੁਣ ਹੋਲੀ ਦੀ ਥਾਂ ਮਹੱਲੇ ਕੱਢੇ ਗਏ ਤੇ ਫਿਰ ਮਹੱਲੇ ਚਾੜ੍ਹੇ ਗਏ। ਹੋਲੀ ਹੁਣ ਗੰਦਗੀ ਦੀ ਹੋਲੀ ਦੀ ਥਾਂ, ਖ਼ੂਨ ਨਾਲ ਹੱਸ-ਹੱਸ ਖੇਡਿਆ ਜਾਣ ਵਾਲਾ ਹੋਲਾ ਬਣ ਗਿਆ। ਹੁਣ ਇਹ ਗੱਲ ਪੱਕੀ ਹੋ ਗਈ ਕਿ ਧਰਮ ਦੀ ਜੈ ਜੈ ਕਾਰ ਕਰਾਉਣ ਲਈ ਖ਼ੂਨ ਦੀ ਹੋਲੀ ਖੇਡਣੀ ਜ਼ਰੂਰੀ, ਤੇ ਇਹ ਪਹਿਲਾ ਕਰਮ ਹੋ ਜਾਂਦਾ ਹੈ।

ਔਰੰਗਜ਼ੇਬ ਵਲੋਂ ਕੀਤੇ ਜ਼ੁਲਮਾਂ ਅੱਗੇ ਕਸ਼ਮੀਰ ਦੇ ਵਸਨੀਕਾਂ ਵਲੋਂ ਆਤਮ ਸਮਰਪਣ ਕਰ ਧਰਮ ਤਿਆਗਣ ਦੀਆਂ ਘਟਨਾਵਾਂ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਮਣੇ ਇਕ ਨਵੀਂ ਚੁਣੌਤੀ ਪੇਸ਼ ਕਰ ਦਿੱਤੀ। ਸਤਿਗੁਰੂ ਜੀ ਨੇ ਇਹ ਗੱਲ ਦ੍ਰਿੜ੍ਹ ਕਰ ਲਈ ਕਿ ਇਹ ਲੱਭਣਾ ਜ਼ਰੂਰੀ ਹੈ ਕਿ ਉਹ ਕਿਹੜੀ ਕਮਜ਼ੋਰੀ ਹੈ ਜਿਸਨੇ ਸਾਹਮਣੇ ਇੱਜ਼ਤ ਲੁੱਟਦੀ ਦੇਖ ਚੁੱਪ ਵੱਟੀ ਰੱਖੀ ਹੈ? ਇਸ ਚੁੱਪ ਨੇ ਇਕ ਪਾਸੇ ਸਮਾਜ ਨੂੰ ਹੀਣਾ, ਨਿਰਬਲ ਤੇ ਕਮਜ਼ੋਰ ਬਣਾ ਦਿੱਤਾ ਹੈ ਤੇ ਦੂਜੇ ਪਾਸੇ ਹੰਕਾਰੀ, ਲਾ-ਪ੍ਰਵਾਹ, ਅਵੇਸਲਾ ਤੇ ਕਾਇਰ ਬਣਾ ਦਿੱਤਾ ਹੈ। ਸਤਿਗੁਰੂ ਜੀ ਨੇ ਇਸ ਕਮਜ਼ੋਰੀ ਨੂੰ ਦੂਰ ਕਰਨ ਲਈ ਉਹ ਤਿਉਹਾਰ ਚੁਣਿਆ ਜਿਸ ਨੂੰ ਵਰਨ-ਵੰਡ ਨੇ ਸਿਰਫ਼ ਸ਼ੂਦਰਾਂ ਲਈ ਨਿਯਤ ਕਰ ਦਿੱਤਾ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਹੋਲੀ ਮਨਾਉਣ ਦੇ ਢੰਗ ਨੂੰ ਇਸ ਲਈ ਬਦਲਣਾ ਜ਼ਰੂਰੀ ਸਮਝਿਆ ਕਿ ਸਮਾਜ ਵਲੋਂ ਪਾਈਆਂ ਵੰਡੀਆਂ ਉਹਨਾਂ ਨੂੰ ਬਿਲਕੁਲ ਹੀ ਪ੍ਰਵਾਨ ਨਹੀਂ ਹਨ। ਹੋਲਾ ਮਨਾ ਕੇ ਮਨੁੱਖਤਾ ਨੂੰ ਇਹ ਸਮਝਾਇਆ ਕਿ ਸਦੀਆਂ ਤੋਂ ਪਾਈ ਮਨੁੱਖ ਦੀ ਵੰਡ ਸਿੱਖ ਸਮਾਜ ਨੂੰ ਬਿਲਕੁਲ ਹੀ ਪ੍ਰਵਾਨ ਨਹੀਂ ਅਤੇ ਮਨੁੱਖਤਾ ਵਿਚੋਂ ਊਚ-ਨੀਚ ਦੇ ਭੇਦ-ਭਾਵ ਨੂੰ ਮਿਟਾਇਆ ਜਾਏ, ਨੀਵਾਂ ਮਨੁੱਖ ਉੱਚਾ ਬਣ ਕੇ ਜਰਵਾਨਿਆਂ, ਹਰਨਾਖਸ਼ਾਂ ਦਾ ਟਾਕਰਾ ਕਰ ਸਕੇ। ਗੁਰੂ ਗੋਬਿੰਦ ਸਿੰਘ ਜੀ ਨੇ ਨਵੇਂ ਰੰਗ ਬਿਖੇਰੇ, ਨਵੇਂ ਸਮਾਜ ਦੀ ਸਿਰਜਨਾ ਕੀਤੀ। ਜਿਨ੍ਹਾਂ ਲਈ ਪੈਦਲ ਤੁਰਨ 'ਤੇ ਵੀ ਪਾਬੰਦੀ ਸੀ ਉਹ ਘੋੜਿਆਂ ਦੇ ਸ਼ਾਹੀ ਸਵਾਰ ਬਣ ਗਏ। ਜੰਗੀਂ ਮਸ਼ਕਾਂ ਹੁੰਦੀਆਂ ਤੇ ਹੋਲੇ ਵਾਲੇ ਦਿਨ ਮੁਕਾਬਲੇ ਤੇ ਟਾਕਰੇ ਕਰਵਾਏ ਜਾਂਦੇ। ਉਸ ਸਮੇਂ ਤੋਂ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਯੁੱਧ ਵਿੱਦਿਆ ਤੇ ਅਭਿਆਸ ਨੂੰ ਜਾਰੀ ਰੱਖਣ ਲਈ ਸਿੰਘਾਂ ਅੰਦਰ ਹੋਲਾ ਮਨਾਉਣ ਦੀ ਰੀਤ ਤੋਰੀ ਸੀ। ਗੁਰੂ ਸਾਹਿਬ ਨੇ ਦੋ ਜਥੇ ਬਣਾ ਕੇ ਇਕ ਨੂੰ ਲੋਹਗੜ੍ਹ 'ਤੇ ਕਬਜ਼ਾ ਕਰਕੇ ਮੋਰਚਾ ਕਾਇਮ ਕਰਨ ਲਈ ਕਹਿ ਦਿੱਤਾ; ਦੂਸਰੇ ਜਥੇ ਨੇ ਲੋਹਗੜ੍ਹ 'ਤੇ ਚੜ੍ਹਾਈ ਕਰ ਦਿੱਤੀ! ਦੋਹਾਂ ਪਾਸਿਆਂ ਨੂੰ ਤੀਰ ਅਤੇ ਗੋਲੀ ਚਲਾਉਣ ਦੀ ਮਨਾਹੀ ਸੀ ਕਿਉਂਕਿ ਦੋਹੀਂ ਪਾਸੀਂ ਖ਼ਾਲਸਈ ਫ਼ੌਜਾਂ ਸਨ। ਜਿਹੜਾ ਜਥਾ ਇਸ ਯੁੱਧ ਵਿਚ ਜਿੱਤ ਜਾਂਦਾ, ਹਜ਼ੂਰ ਉਸ ਨੂੰ ਆਪ ਇਨਾਮ ਦਿੰਦੇ। ਅਨੰਦਪੁਰ ਵਿਚ ਜੁੜਨ ਵਾਲਿਆਂ ਅੰਦਰ ਨਵਾਂ ਨਰੋਆ ਇਨਸਾਨ ਜਾਗ ਉਠਿਆ। ਹੋਲੀਆਂ ਦੇ ਗੰਦ ਵਿਚੋਂ ਬਾਹਰ ਕੱਢ ਗੁਰੂ

ਜੀ ਨੇ ਹੋਲਾ ਮਹੱਲਾ ਖੇਡਣ ਦਾ ਰਿਵਾਜ ਸ਼ੁਰੂ ਕੀਤਾ। ਇਸ ਹੋਲੇ ਮਹੱਲੇ ਦਾ ਹੋਲੀ ਦੇ ਤਿਉਹਾਰ ਨਾਲ ਕੋਈ ਸੰਬੰਧ ਨਹੀਂ।

ਇਸ ਸਾਰੇ ਪਰਿਵਰਤਨ ਦਾ ਅਸਰ ਇਹ ਹੋਇਆ ਕਿ ਜੋ ਮਨੁੱਖ ਪਹਿਲਾਂ ਗਰਮ ਧਰਤੀ 'ਤੇ ਪੈਰ ਰੱਖਣ ਤੋਂ ਵੀ ਡਰਦਾ ਸੀ ਉਹ ਬਲਦੀਆਂ ਅੱਗਾਂ ਵਿਚ ਕੁੱਦਣ ਲੱਗ ਪਿਆ। ਇਸ ਨੂੰ ਸਮਝ ਆ ਗਈ ਕਿ ਜੋ ਮਰਨਾ ਜਾਣਦਾ ਹੈ ਉਹ ਹੀ ਅਸਲ ਵਿਚ ਜੀਊਂਦਾ ਹੈ ਤੇ ਉਹ ਹੀ ਮੌਤ ਨੂੰ ਟਿੱਚ ਸਮਝ ਉਸ ਨਾਲ ਗਲਵਕੜੀ ਪਾਉਣ ਲਈ ਹਮੇਸ਼ਾ ਤੱਤਪਰ ਰਹਿੰਦਾ ਹੈ। ਇਕ ਅਜੀਬ ਜਿਹੀ ਸ਼ਕਤੀ ਤੇ ਲਾਲੀ ਇਸ ਦੇ ਮੁਖੜੇ 'ਤੇ ਹੋਲੇ ਮਹੱਲੇ ਨੇ ਚਾੜ੍ਹ ਦਿੱਤੀ। ਐਸੀ ਲਾਲੀ ਜਿਸ ਨੇ ਜਨਮ-ਮਰਨ ਦੀ ਤ੍ਰਾਸ ਹੀ ਖ਼ਤਮ ਕਰ ਦਿੱਤੀ। ਇਸ ਤਬਦੀਲੀ ਨੇ ਇਤਿਹਾਸ ਦੀ ਧਾਰਾ ਹੀ ਮੋੜ ਕੇ ਰੱਖ ਦਿੱਤੀ। ਇਸ ਵਲੋਂ ਬਖ਼ਸ਼ੀ ਜੀਵਨ ਦੀ ਮਰਯਾਦਾ ਨੇ ਇਕ ਬੈਰਾਗੀ ਸਾਧੂ ਨੂੰ ਸੰਤ ਸਿਪਾਹੀ ਬਣਾ ਦਿੱਤਾ। ਇਹ ਬੈਰਾਗੀ ਤੋਂ ਬਣਿਆ ਸੰਤ-ਸਿਪਾਹੀ ਜ਼ਾਲਮਾਂ ਨਾਲ ਐਸਾ ਭਿੜਿਆ ਕਿ ਜ਼ਾਲਮ ਹਕੂਮਤ ਨੂੰ ਤਹਿਸ-ਨਹਿਸ ਕਰ ਕੇ ਰੱਖ ਦਿੱਤਾ। ਜਦੋਂ ਮੌਤ ਕਬੂਲਣ ਦੀ ਗੱਲ ਆਈ ਤਾਂ ਉਸ ਨੇ ਖਿੜੇ ਮੱਥੇ ਗਰਮ ਜੰਬੂਰਾਂ ਨਾਲ ਆਪਣਾ ਮਾਸ ਤੁੜਵਾਣਾ ਪ੍ਰਵਾਨ ਕਰ ਲਿਆ। ਜ਼ੁਲਮ ਦੇਖ, ਜ਼ੁਲਮ ਕਰਨ ਵਾਲਾ ਜ਼ਾਲਮ ਦਹਿਲ ਗਿਆ ਤੇ ਪੁੱਛਣ ਲੱਗਾ ਓਏ ਬੰਦਿਆ! ਤੈਨੂੰ ਪੀੜ ਨਹੀਂ ਹੁੰਦੀ? ਰੱਬੀ ਮਸਤੀ ਅੰਦਰ ਲੀਨ ਬੰਦੇ ਨੇ ਨੇਤਰ ਖੋਲ੍ਹੇ ਤੇ ਉੱਤਰ ਦਿੱਤਾ ਓਏ ਜ਼ਾਲਮਾ! ਪੀੜ ਉਸ ਨੂੰ ਹੁੰਦੀ ਹੈ ਜਿਸ ਨੇ ਇਸ ਨਾਸ਼ਵਾਨ ਤਨ ਨੂੰ ਆਪਣਾ ਸਮਝਿਆ ਹੋਵੇ, ਜਿਸ ਨੇ ਆਪਣੇ ਤਨ ਨੂੰ ਆਪਣੇ ਗੁਰੂ ਦੀ ਅਮਾਨਤ ਜਾਣਿਆ ਹੋਵੇ ਉਸ ਦੇ ਜੀਵਨ ਵਿਚੋਂ ਪੀੜਾ ਨਾਮ ਦਾ ਸ਼ਬਦ ਹੀ ਖ਼ਤਮ ਹੋ ਜਾਂਦਾ ਹੈ।

ਇਤਿਹਾਸ ਗਵਾਹ ਹੈ ਕਿ ਜਦੋਂ ਵਿਦੇਸ਼ੀ ਜਰਵਾਣੇ ਹਿੰਦੁਸਤਾਨ ਦੀ ਇੱਜ਼ਤ ਤੇ ਆਬਰੂ ਲੁੱਟਦੇ ਰਹੇ ਤਾਂ ਇਹਨਾਂ ਮੁਰਦਿਆਂ ਵਿਚੋਂ ਕਿਸੇ ਨੇ ਵੀ ਉਹਨਾਂ ਦਾ ਰਸਤਾ ਰੋਕਣ ਦੀ ਹਿੰਮਤ ਨਾ ਕੀਤੀ। ਸਰ ਜਾਦੂ ਨਾਥ ਸਰਕਾਰ ਨੇ ਲਿਖਿਆ ਹੈ ਕਿ ਜਦੋਂ 5 ਮਈ ਸੰਨ 1739 ਨੂੰ ਨਾਦਰਸ਼ਾਹ 15 ਕਰੋੜ ਰੁਪਏ ਨਕਦ ਤੇ 50 ਕਰੋੜ ਦਾ ਸਾਮਾਨ ਤਖ਼ਤੇ ਤਾਊਸ ਆਦਿ ਦਿੱਲੀ ਤੋਂ ਲੁੱਟ ਕੇ 50 ਹਜ਼ਾਰ ਹਿੰਦੂ ਲੜਕੇ-ਲੜਕੀਆਂ ਨਾਲ ਲੈ ਆਪਣੇ ਦੇਸ਼ ਨੂੰ ਮੁੜਿਆ ਤਾਂ ਸ: ਜੱਸਾ ਸਿੰਘ ਆਹਲੂਵਾਲੀਆ ਦੀ ਅਗਵਾਈ ਵਿਚ ਸਿੰਘਾਂ ਨੇ ਉਸ ਦੇ ਲੁੱਟ ਦੇ ਮਾਲ ਨੂੰ ਹੀ ਨਹੀਂ ਲੁੱਟਿਆ ਸਗੋਂ ਕੈਦ ਕੀਤੇ ਹੋਏ ਲੜਕੇ-ਲੜਕੀਆਂ ਨੂੰ ਛੁਡਾ ਕੇ ਉਹਨਾਂ ਦੇ ਘਰੋ-ਘਰੀ ਪਹੁੰਚਾਇਆ ਸੀ। ਨਾਦਰਸ਼ਾਹ ਨੇ ਹੈਰਾਨ ਹੋ ਕੇ ਜ਼ਕਰੀਆ ਖ਼ਾਨ ਨੂੰ ਪੁੱਛਿਆ ਕਿ ਇਹ ਲੋਕ ਕੌਣ ਹਨ, ਜਿਹਨਾਂ ਨੇ ਮੇਰੇ ਰਸਤੇ ਨੂੰ ਰੋਕਿਆ ਹੈ ਤੇ ਮੈਨੂੰ ਲੁੱਟਿਆ ਹੈ, ਤਾਂ ਜ਼ਕਰੀਆ ਖ਼ਾਨ ਨੇ ਜੋ ਉੱਤਰ ਦਿੱਤਾ ਉਸ ਨੂੰ ਪੰਜਾਬੀ ਦੇ ਉੱਘੇ ਕਵੀ ਗੁਰਚਰਨ ਸਿੰਘ 'ਚਰਨ' ਨੇ ਇਸ ਤਰ੍ਹਾਂ ਬਿਆਨ ਕੀਤਾ ਹੈ :

**ਨਾਦਰ ਕਹੇ ਸੁਣਾਵਾਂ, ਤੂੰ ਸੁਣ ਜ਼ਕਰੀਏ,**
**ਇਹ ਪਈਆਂ ਕੌਣ ਬਲਾਵਾਂ, ਮੇਰੀ ਫੌਜ ਤੇ,**
**ਕਿਸ ਹੋ ਕੇ ਮੇਰੇ ਸਾਹਵੇਂ, ਸੱਦਿਆ ਮੌਤ ਨੂੰ,**

ਮੈਂ ਬਿਜਲੀ ਸਣੇ ਘਟਾਵਾਂ, ਜਿਧਰ ਪੈ ਗਿਆ।
ਮੈਂ ਤੱਕ ਕੇ ਪਰਬਤ ਢਾਹਵਾਂ, ਬੰਦਾ ਚੀਜ਼ ਕੀ,
ਮੈਨੂੰ ਦੱਸ ਪਤਾ ਸਰਨਾਵਾਂ, ਇਹ ਕਾਫਰ ਕੌਣ ਨੇ,
ਮੈਂ ਖੁਰਾ ਮਿਟਾ ਕੇ ਜਾਵਾਂ ਬਾਗ਼ੀ ਦਲਾਂ ਦਾ।

ਜ਼ਕਰੀਆ ਖ਼ਾਂ ਦਾ ਜੁਆਬ :

ਜਦ ਬੋਲ ਕਹੇ ਮਨ ਭਾਉਂਦੇ, ਏਦਾਂ ਸ਼ਾਹ ਨੇ,
ਉਹਨੂੰ ਆਪਣੇ ਕੋਲ ਬਹਾ ਕੇ, ਕਹਿਣ ਨਵਾਬ ਸਾਹਿਬ
ਇਹ ਕਾਫਰ ਸਿੰਘ ਕਹਾਂਦੇ, ਆਪਣੇ ਆਪ ਨੂੰ
ਇਹ ਜੰਗਲ ਬੇਲੇ ਛੰਭ ਇਹਨਾਂ ਦੇ, ਵਤਨ ਨੇ।
ਇਹ ਘੋੜਿਆਂ ਤੇ ਘਰ ਪਾਂਦੇ, ਰਹਿਣ ਨਾ ਇਕ ਥਾਂ।
ਨਹੀਂ ਡਿਠੇ ਧੌਣ ਨਿਵਾਂਦੇ, ਈਨ ਨਹੀਂ ਮੰਨਦੇ।

... ... ... ...

ਰੱਬ ਜਾਣੇ ਕਾਹਦੀਆਂ ਜਾਨਾਂ, ਕਾਹਦੇ ਬਣੇ ਨੇ,
ਟੌਹਰ ਜਿਵੇਂ ਸੁਲਤਾਨਾਂ, ਕੁਝ ਨਾ ਹੁੰਦਿਆਂ।
ਤਨ ਨੰਗੇ ਢਿੱਡ ਮਸਤਾਨਾ ਫਿਰਦੇ ਜੰਗਲੀਂ,
ਲਾਏ ਵੀਹ ਵੀਹ ਗੰਢ ਮਿਆਨਾਂ, ਪੱਗਾਂ ਪਾਟੀਆਂ
ਪਰ ਸਾਂਭ ਰੱਖਣ ਕਿਰਪਾਨਾਂ ਵਧ ਕੇ ਜਾਨ ਤੋਂ।

ਨਾਦਰ ਦੀ ਪੇਸ਼ੀਨਗੋਈ :

ਤਦ ਨਾਦਰ ਕਹਿੰਦਾ ਡਰ ਨ ਦਾਨੇ ਆਖਦੇ,
ਜਿਸ ਦੁੱਖ ਤਸੀਹੇ ਜਰਨਾ, ਸਿੱਖਿਆ ਹੱਸ ਕੇ।
ਇਸ ਕੌਮ ਕਦੀ ਨਹੀਂ ਮਰਨਾ 'ਚਰਨ' ਜਹਾਨ ਤੋਂ,
ਇਹਨੇ ਰਾਜ ਦੇਸ਼ ਤੇ ਕਰਨਾ, ਪੱਕੀ ਬਾਤ ਐ।
ਇਹਨੇ ਰਾਜ ਦੇਸ਼ ਤੇ ਕਰਨਾ ਪੱਕੀ ਬਾਤ ਐ।

ਉੱਪਰਲੀ ਗੱਲ ਤੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਸਿੰਘ ਅਠਾਰਵੀਂ ਸਦੀ ਵਿਚ ਜੰਗਲਾਂ, ਪਹਾੜਾਂ ਤੇ ਘੋੜਿਆਂ ਦੀਆਂ ਕਾਠੀਆਂ 'ਤੇ ਰਹਿੰਦੇ ਸਨ। ਭੁੱਖੇ ਪਿਆਸੇ ਰਹਿ ਕੇ ਵੀ ਧਾਰਮਿਕ ਤੇ ਰਾਜਸੀ ਆਜ਼ਾਦੀ ਲਈ ਜੂਝਦੇ ਰਹਿੰਦੇ ਸਨ।

ਬੇਸ਼ੱਕ ਅੱਜ ਵੀ ਸਿੱਖ ਹੋਲੇ-ਮਹੱਲੇ ਦੇ ਤੁਰੇ ਆਉਂਦੇ ਰਿਵਾਜ ਨੂੰ ਤਾਂ ਅੱਗੇ ਤੋਰ ਰਹੇ ਹਨ ਪਰ ਹੋਲੇ-ਮਹੱਲੇ ਪਿੱਛੇ ਜੋ ਭਾਵਨਾ ਸੀ ਉਹ ਅੱਜ ਅਲੋਪ ਹੁੰਦੀ ਨਜ਼ਰ ਆਉਂਦੀ ਹੈ। ਇਹ ਤਿਉਹਾਰ ਕੌਮ ਅੰਦਰ ਚੜ੍ਹਦੀ ਕਲਾ ਦਾ ਪ੍ਰਗਟਾਵਾ ਕਰਨ ਲਈ ਕਲਗੀਧਰ ਪਿਤਾ ਨੇ ਅਰੰਭ ਕੀਤਾ ਤੇ ਇਹ ਖ਼ਾਲਸੇ ਦੀਆਂ ਚੜ੍ਹਦੀਆਂ ਕਲਾਂ ਵਿਚ ਰਹਿਣ ਦੀ ਨਿਸ਼ਾਨੀ ਹੈ। ਤਲਵਾਰ ਦੀ ਨੋਕ ਤੇ ਖੇਡਣਾ ਹੀ ਸਿੱਖੀ ਦਾ ਆਦਰਸ਼ ਹੈ। ਇਸ ਮਾਰਗ ਦਾ ਅਰੰਭ ਉਥੋਂ

ਹੁੰਦਾ ਹੈ ਜਿਥੋਂ ਦੁਨੀਆਂ ਦਾ ਖ਼ਾਤਮਾ ਹੁੰਦਾ ਹੈ। ਸਿਰ ਤਲੀ 'ਤੇ ਰੱਖਣ ਦੀ ਜਾਚ ਗੁਰੂ ਨਾਨਕ ਦੇਵ ਜੀ ਨੇ ਦੱਸੀ ਸੀ ਤੇ ਮੌਤ ਨੂੰ ਕਬੂਲ ਕੇ ਸਭਨਾਂ ਦੀ ਰੇਣ ਹੋ ਕੇ ਗੁਰੂ ਪਾਸ ਜਾਣਾ ਹੀ ਸਿੱਖੀ ਦਾ ਸੰਕਲਪ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਬਖ਼ਸ਼ੇ ਨਿਆਰੇ ਤੇ ਉੱਚੇ ਆਦਰਸ਼ ਨੂੰ ਪਰ੍ਹੇ ਸੁੱਟ ਅੱਜ ਫਿਰ ਅਸੀਂ ਇਕ ਦੂਜੇ ਉੱਪਰ ਗੰਦ ਸੁੱਟਣ, ਗੰਦ ਬੋਲਣ, ਖਰੂਦ ਮਚਾਉਣ ਤੇ ਮੌਜ ਮਸਤੀਆਂ ਕਰਨ ਤੱਕ ਹੀ ਸੀਮਤ ਹੋ ਕੇ ਰਹਿ ਗਏ ਹਾਂ ਤੇ ਹੋਲੇ ਮਹੱਲੇ ਦੇ ਆਦਰਸ਼ ਨੂੰ ਪਛਾਨਣ ਦਾ ਯਤਨ ਹੀ ਨਹੀਂ ਕਰ ਰਹੇ। ਅੱਜ ਇਹ ਤਿਉਹਾਰ ਕੇਵਲ ਆਮ ਮੇਲਿਆਂ ਵਾਂਗ ਹੀ ਬਣ ਕੇ ਰਹਿ ਗਿਆ ਹੈ। ਰਾਜਸੀ ਲੀਡਰ, ਰਾਜਸੀ ਕਾਨਫ਼ਰੰਸਾਂ ਕਰ ਇਕ ਦੂਜੇ ਦੀਆਂ ਪੱਗਾਂ ਉਛਾਲਣ ਨੂੰ ਇਸ ਤਿਉਹਾਰ ਦੀ ਸਫ਼ਲਤਾ ਮੰਨਦੇ ਹਨ। ਅੱਜ ਕਿਥੇ ਹੈ ਉਹ ਸਿੱਖ ਸਿਧਾਂਤ ਤੇ ਸਿੱਖੀ ਸਰੂਪ ਜਿਸ ਦਾ ਜ਼ਿਕਰ ਪਿਆਰਾ ਸਿੰਘ ਨਿਰਛਲ ਨੇ 'ਖ਼ੂਨ ਦੀਆਂ ਹੋਲੀਆਂ' ਨਾਂ ਦੀ ਕਵਿਤਾ ਵਿਚ ਇਸ ਤਰ੍ਹਾਂ ਕੀਤਾ ਹੈ:

**ਬੀਰਤਾ ਦੇ ਜੌਹਰ ਦੱਸੇ, ਵਾਂਗ ਪਰਵਾਨਿਆਂ ਦੇ**
**ਨਿੱਤਰੇ ਮੈਦਾਨ ਵਿਚ ਬਣ ਬਣ ਟੋਲੀਆਂ।**
**ਵਿਚ ਨਨਕਾਣੇ ਭਾਵੇਂ ਭੁੱਜ ਗਏ ਵਾਂਗ ਦਾਣੇ,**
**ਹੱਸ ਹੱਸ ਖੇਡ ਗਏ, ਉਹ ਖ਼ੂਨ ਦੀਆਂ ਹੋਲੀਆਂ।**
**ਬੜੇ ਬੜੇ ਝੱਖੜ ਤੂਫਾਨ ਝੁੱਲੇ ਇਹਨਾਂ ਉੱਤੇ,**
**ਸਿਰ ਧਰ ਤਲੀ ਉੱਤੇ ਪਾਈਆਂ ਇਹਨਾਂ ਬੋਲੀਆਂ।**
**ਵੈਰੀਆਂ ਦੇ ਲਹੂ ਵਿਚ ਕੀਤਾ ਇਸ਼ਨਾਨ ਇਹਨਾਂ,**
**ਖ਼ੂਨ ਵਿਚ ਰੰਗੀਆਂ ਸਰੀਰਾਂ ਦੀਆਂ ਚੋਲੀਆਂ।**
**ਹਿਕ ਤਾਣ ਸਾਹਵੇਂ 'ਨਿਰਛਲ' ਮੌਤ ਦੇ ਖਲੋਂਦੇ ਰਹੇ,**
**ਪਿੱਠ ਤੇ ਨਹੀਂ, ਸੀਨੇ ਵਿਚ ਖਾਧੀਆਂ ਨੇ ਗੋਲੀਆਂ।**
**ਬੰਦ ਬੰਦ ਕੱਟੇ ਭਾਵੇਂ ਚੜ੍ਹ ਗਏ ਚਰਖੀਆਂ 'ਤੇ,**
**ਖੇਡਦੇ ਰਹੇ ਹੱਸ ਹੱਸ ਖ਼ੂਨ ਵਿਚ ਹੋਲੀਆਂ।**

ਅੱਜ ਜਦ ਕਿ ਹਰ ਪਾਸਿਉਂ ਸਿੱਖੀ ਉੱਤੇ ਹਮਲੇ ਹੋ ਰਹੇ ਹਨ ਤੇ ਕੌਮ ਆਪਣੀ ਵੱਖਰੀ ਤੇ ਨਿਆਰੀ ਹੋਂਦ ਕਾਇਮ ਰੱਖਣ ਲਈ ਸੰਘਰਸ਼ ਕਰ ਰਹੀ ਹੈ ਤਾਂ ਇਸ ਸਮੇਂ ਲੋੜ ਹੈ ਆਪਣੇ ਸਿਧਾਂਤਾਂ 'ਤੇ ਪਹਿਰਾ ਦੇਣ ਦੀ। ਗੁਰੂ ਕਲਗੀਧਰ ਪਿਤਾ ਦੇ ਦੱਸੇ ਰਾਹ 'ਤੇ ਚੱਲ ਕੇ ਆਪਣੀ ਵਿਲੱਖਣ ਹੋਂਦ ਨੂੰ ਕਾਇਮ ਰੱਖਣ ਦੀ। ਹੋਲੇ-ਮਹੱਲੇ ਦਾ ਸੰਦੇਸ਼ ਸਾਨੂੰ ਫ਼ਿਰ ਸੁਣਨਾ ਚਾਹੀਦਾ ਹੈ ਤੇ ਦੁਨੀਆਵੀ ਸਹਾਰਿਆਂ ਤੇ ਕੂੜੀਆਂ ਪਾਤਸ਼ਾਹੀਆਂ ਦੀ ਟੇਕ ਛੱਡ ਆਪਣਾ ਗਵਾਚਾ ਹੋਇਆ ਚਿਤਰ ਤੇ ਸਰੂਪ ਮੁੜ ਕਾਇਮ ਕਰਨ ਲਈ ਕਲਗੀਧਰ ਪਿਤਾ ਦਾ ਦਰਸਾਇਆ ਮਹੱਲਾ ਹੀ ਚਾੜ੍ਹਨਾ ਚਾਹੀਦਾ ਹੈ।



# ਰਾਜਨੀਤੀ ਦੀ ਹਾਰ—ਡੇਰਾਵਾਦ ਦੀ ਜਿੱਤ

ਪੰਜਾਬ ਵਿਚ 13 ਫਰਵਰੀ, 2007 ਨੂੰ ਵਿਧਾਨ ਸਭਾ ਲਈ ਚੋਣਾਂ ਹੋਈਆਂ ਜਿਹਨਾਂ ਦੇ ਨਤੀਜੇ 27-2-07 ਨੂੰ ਐਲਾਨ ਕਰ ਦਿੱਤੇ ਗਏ। ਇਹਨਾਂ ਨਤੀਜਿਆਂ ਮੁਤਾਬਕ ਸ਼੍ਰੋਮਣੀ ਅਕਾਲੀ ਦਲ ਨੇ ਦੁਆਬਾ ਅਤੇ ਮਾਝਾ ਖੇਤਰ ਵਿਚ ਆਪਣੀ ਵਿਰੋਧੀ ਪਾਰਟੀ ਕਾਂਗਰਸ ਦਾ ਪੂਰੀ ਤਰ੍ਹਾਂ ਸਫ਼ਾਇਆ ਹੀ ਕਰ ਦਿੱਤਾ ਪਰ ਇਸ ਦੇ ਬਿਲਕੁਲ ਉਲਟ ਅਕਾਲੀ ਦਲ ਨੂੰ ਆਪਣਾ ਗੜ੍ਹ ਸਮਝੇ ਜਾਂਦੇ ਮਾਲਵੇ ਦੇ ਖੇਤਰ ਵਿਚ ਭਾਰੀ ਨੁਕਸਾਨ ਉਠਾਉਣਾ ਪਿਆ ਤੇ ਇਸਦੇ ਕਈ 'ਧਨੰਤਰ ਕਹਾਉਂਦੇ' ਅਕਾਲੀ ਆਗੂ ਮੂੰਹ ਭਾਰ ਡਿੱਗੇ। ਹੋਰ ਤਾਂ ਹੋਰ ਅਕਾਲੀ ਸਿਆਸਤ ਦੇ ਬਾਬਾ ਬੋਹੜ ਕਹਾਉਣ ਵਾਲੇ ਤੇ ਅਕਾਲੀ ਦਲ ਦੇ ਪ੍ਰਧਾਨ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਜਿੱਤ ਦਾ ਅੰਤਰ ਪਹਿਲੀਆਂ ਚੋਣਾਂ ਨਾਲੋਂ ਕਾਫ਼ੀ ਘਟ ਗਿਆ। ਚੋਣ ਨਤੀਜਿਆਂ ਤੋਂ ਬਾਅਦ ਅਕਾਲੀ ਦਲ ਦੇ ਪ੍ਰਧਾਨ ਸ: ਪ੍ਰਕਾਸ਼ ਸਿੰਘ ਬਾਦਲ ਨੇ ਦੂਰਦਰਸ਼ਨ ਦੇ ਚੈਨਲ ਤੇ ਬੋਲਦਿਆਂ ਕਿਹਾ ਕਿ ਮਾਲਵੇ ਇਲਾਕੇ ਵਿਚ ਉਹਨਾਂ ਦੀ ਪਾਰਟੀ ਦੀ ਚੰਗੀ ਕਾਰ-ਗੁਜ਼ਾਰੀ ਨਾ ਦਿਖਾਉਣ ਦਾ ਕਾਰਨ ਸਰਸੇ ਦੇ ਇਕ ਡੇਰੇ ਵਲੋਂ ਆਪਣੇ ਸ਼ਰਧਾਲੂਆਂ ਨੂੰ ਆਪਣੀਆਂ ਵੋਟਾਂ ਅਕਾਲੀ ਦਲ ਦੇ ਵਿਰੁੱਧ ਅਤੇ ਕਾਂਗਰਸ ਪਾਰਟੀ ਦੇ ਹੱਕ ਵਿਚ ਪਾਉਣ ਵਾਸਤੇ ਕੀਤੀ ਅਪੀਲ ਹੈ ਤੇ ਉਸਦੇ ਨਤੀਜੇ ਵਜੋਂ ਹੀ ਉਸ ਡੇਰੇ ਦੇ ਸ਼ਰਧਾਲੂਆਂ ਨੇ ਕਾਂਗਰਸ ਪਾਰਟੀ ਦੇ ਹੱਕ ਵਿਚ ਆਪਣੀਆਂ ਵੋਟਾਂ ਭੁਗਤਾਈਆਂ ਤੇ ਇਸ ਸਦਕਾ ਹੀ ਅਕਾਲੀ ਪਾਰਟੀ ਨੂੰ 15-20 ਸੀਟਾਂ ਦਾ ਨੁਕਸਾਨ ਉਠਾਉਣਾ ਪਿਆ।

ਉਪਰਲੀਆਂ ਸਤਰਾਂ ਲਿਖਣ ਤੋਂ ਸਾਡਾ ਮਕਸਦ ਇਹ ਨਹੀਂ ਕਿ ਕਿਹੜੀ ਪਾਰਟੀ ਚੋਣਾਂ ਜਿੱਤ ਗਈ ਤੇ ਕਿਹੜੀ ਪਾਰਟੀ ਹਾਰ ਗਈ ਸਗੋਂ ਸਾਡਾ ਮਕਸਦ ਤਾਂ ਇਹ ਹੈ ਕਿ ਜੇਕਰ ਸੱਚਮੁੱਚ ਹੀ ਇਕ ਡੇਰੇ ਦੇ ਕਾਰਨ ਕਿਸੇ ਪਾਰਟੀ ਨੂੰ ਨੁਕਸਾਨ ਝੱਲਣਾ ਪਿਆ ਹੈ ਤਾਂ ਇਹ ਫਿਰ ਸਿੱਖ ਕੌਮ ਤੇ ਸਿੱਖ ਸਿਧਾਂਤ ਲਈ ਭਰਪੂਰ ਚਿੰਤਾ ਦਾ ਵਿਸ਼ਾ ਹੈ। ਸਿੱਖ ਧਰਮ ਅੰਦਰ ਦੇਹਧਾਰੀ ਗੁਰੂ ਜਾਂ ਡੇਰਾਵਾਦ ਨੂੰ ਕੋਈ ਥਾਂ ਪ੍ਰਾਪਤ ਨਹੀਂ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਜੋਤੀ ਜੋਤਿ ਸਮਾਉਣ ਲੱਗਿਆਂ **ਆਤਮਾ ਗ੍ਰੰਥ ਵਿਚ ਤੇ ਸਰੀਰ ਪੰਥ ਵਿਚ** ਕਹਿ ਕੇ ਗੁਰਗੱਦੀ ਦੀ ਜ਼ਿੰਮੇਵਾਰੀ ਸ਼ਬਦ ਗੁਰੂ ਅਰਥਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੌਂਪ ਕੇ ਗੁਰੂ ਪੰਥ ਨੂੰ ਉਸ ਦੀ ਤਾਬਿਆ ਬਿਠਾ ਦਿੱਤਾ ਸੀ ਤੇ ਸਿੱਖ ਜਗਤ ਵਿਚੋਂ ਦੇਹਧਾਰੀ ਗੁਰੂ ਦਾ ਸਿਲਸਿਲਾ ਸਦਾ ਲਈ ਖ਼ਤਮ ਕਰ ਦਿੱਤਾ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਵਿਚਾਰਨ ਤੋਂ ਪਤਾ ਲਗਦਾ ਹੈ ਕਿ ਗੁਰਬਾਣੀ ਕਿਸੇ ਵੀ ਕਰਮਕਾਂਡ, ਭੇਖ, ਪਹਿਰਾਵੇ ਨੂੰ ਨਹੀਂ ਮੰਨਦੀ ਸਗੋਂ ਸੁਚੱਜੇ ਅਮਲੀ ਜੀਵਨ ਤੇ ਗੁਣਾਂ ਨੂੰ ਪ੍ਰਵਾਨਗੀ ਦਿੰਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਦਰ ਕਿਤੇ ਵੀ ਅਖੌਤੀ ਤੇ ਪਖੰਡੀ ਸੰਤਾਂ ਦੀ ਮਹਿਮਾ ਨਹੀਂ ਗਾਈ ਗਈ ਪਰ ਪਤਾ ਨਹੀਂ ਸਿੱਖ ਪੰਥ ਵਿਚ ਅੱਜ ਇਹ ਕਰਮਕਾਂਡੀ ਚਿੱਟ ਕੱਪੜੀਏ, ਭਗਵੇਂ ਭੇਖ ਤੇ ਲੰਬੇ ਚੋਲਿਆਂ ਵਾਲੀ ਸਾਧ ਜਮਾਤ ਨੇ ਕਿਥੋਂ ਜਨਮ ਲੈ ਲਿਆ ਹੈ। ਇਹ ਧਰਮ ਦੇ ਨਾਂ ਤੇ ਆਪਣੇ ਵੱਡੇ ਡੇਰੇ ਬਣਾਉਣ ਵਾਲੇ ਡੇਰੇਦਾਰ ਨਾ ਤਾਂ ਕਿਰਤ ਕਰਦੇ ਹਨ ਤੇ ਨਾ ਹੀ ਪੰਥ ਪ੍ਰਵਾਣਿਤ ਸਿੱਖ ਰਹਿਤ ਮਰਯਾਦਾ ਨੂੰ ਮੰਨਦੇ ਹਨ। ਸ਼ਰਧਾਲੂਆਂ ਕੋਲੋਂ ਸੇਵਾ ਦੇ ਨਾਂ ਤੇ ਮੰਗ

ਕੇ ਪੈਸੇ ਲੈਣੇ ਤੇ ਮੱਥੇ ਟਿਕਾਉਣੇ, ਨਵੀਆਂ ਨਵੀਆਂ ਮਹਿੰਗੀਆਂ ਤੇ ਵਿਦੇਸ਼ੀ ਕਾਰਾਂ ਵਿਚ ਘੁੰਮਣਾ, ਗੁਰਬਾਣੀ ਦੇ ਬਰਾਬਰ ਆਪਣੀਆਂ ਟੁੱਟੀਆਂ-ਭੱਜੀਆਂ ਧਾਰਨਾਵਾਂ ਲਾ ਕੇ ਕੱਚੀ ਬਾਣੀ ਪੜ੍ਹਨੀ ਤੇ ਫਿਰ ਆਪਣੇ ਆਪ ਨੂੰ ਬ੍ਰਹਮਗਿਆਨੀ ਤੇ ਸ੍ਰੀਮਾਨ 108, 1008 ਅਖਵਾਉਣਾ ਇਹਨਾਂ ਦਾ ਮੁੱਖ ਨਿਸ਼ਾਨਾ ਹੈ। ਇਹ ਸਾਰਾ ਕੁਝ ਉਹ ਗੁਰਬਾਣੀ ਵਿਚ ਆਏ ਸ਼ਬਦ ਸੰਤ ਜਾਂ ਬ੍ਰਹਮਗਿਆਨੀ ਦੀ ਟੇਕ ਹੇਠ ਕਰਦੇ ਹਨ। ਭੋਲੇ ਭਾਲੇ ਤੇ ਅੰਧ-ਵਿਸ਼ਵਾਸਾਂ ਵਿਚ ਜਕੜੇ ਹੋਏ ਸਿੱਖ, ਅੱਖਾਂ ਮੀਟ ਕੇ ਇਹਨਾਂ ਡੇਰੇਦਾਰਾਂ ਦੇ ਸ਼ਰਧਾਲੂ ਬਣ ਰਹੇ ਹਨ ਤੇ ਬਣੇ ਹੋਏ ਹਨ ਤੇ ਆਪਣਾ ਧਨ ਤੇ ਕੀਮਤੀ ਮਨੁੱਖਾ ਜੀਵਨ ਬਰਬਾਦ ਕਰ ਰਹੇ ਹਨ। ਕਈ ਸਾਧ ਸੰਪਰਦਾਵਾਂ ਤਾਂ ਸੰਨਿਆਸੀਆਂ ਵਾਂਗ ਗ੍ਰਹਿਸਤ ਆਸ਼ਰਮ ਵਿਚ ਵਿਸ਼ਵਾਸ ਨਹੀਂ ਕਰਦੀਆਂ ਤੇ ਆਪਣੇ ਨੌਜੁਆਨ ਚੇਲਿਆਂ ਨੂੰ ਵਿਆਹ ਨਾ ਕਰਾਉਣ ਦੀ ਸਿੱਖਿਆ ਦੇ ਕੇ ਇਹਨਾਂ ਨੇ ਬਿਹੰਗਮ ਪ੍ਰਥਾ ਜਾਰੀ ਕਰ ਦਿੱਤੀ ਹੈ ਤੇ ਕਹਿੰਦੇ ਹਨ ਬਿਹੰਗਮ ਗ੍ਰਿਹਸਤ ਤੋਂ ਉੱਚਾ ਹੈ। ਸ਼ਾਇਦ ਇਹਨਾਂ ਬਿਹੰਗਮ ਬਿਰਤੀ ਰੱਖਣ ਵਾਲਿਆਂ ਨੂੰ ਗੁਰਬਾਣੀ ਦੀ ਹੇਠ ਲਿਖੀ ਪੰਕਤੀ ਦੇ ਅਰਥ ਸਮਝ ਹੀ ਨਹੀਂ ਆਏ। ਗੁਰਬਾਣੀ ਫੁਰਮਾਨ ਹੈ :

**ਬਿੰਦੁ ਰਾਖਿ ਜੌ ਤਰੀਐ ਭਾਈ ॥**
**ਖੁਸਰੈ ਕਿਉ ਨ ਪਰਮਗਤਿ ਪਾਈ ॥** *(੩੨੪)*

ਭਾਵ, ਜੇਕਰ ਗ੍ਰਹਿਸਤ ਤੋਂ ਪ੍ਰਹੇਜ਼ ਕਰਕੇ ਹੀ ਮੁਕਤੀ ਮਿਲਣੀ ਹੁੰਦੀ ਤਾਂ ਫਿਰ ਇਹ ਮੁਕਤੀ ਖੁਸਰੇ ਨੂੰ ਸਭ ਤੋਂ ਪਹਿਲਾਂ ਮਿਲ ਜਾਂਦੀ ਕਿਉਂਕਿ ਪ੍ਰਮਾਤਮਾ ਨੇ ਖੁਸਰੇ ਨੂੰ ਗ੍ਰਹਿਸਤ ਵਿਚ ਪ੍ਰਵੇਸ਼ ਕਰ ਸਕਣ ਦੀ ਸ਼ਕਤੀ ਹੀ ਨਹੀਂ ਦਿੱਤੀ।

ਅਸਲ ਵਿਚ ਇਹ ਸਾਰੇ ਡੇਰੇਦਾਰ ਤੇ ਸਾਧ ਆਪਣੇ ਨਾਮ ਨਾਲ ਸੰਤ ਜਾਂ ਬ੍ਰਹਮਗਿਆਨੀ ਸ਼ਬਦ ਦੀ ਵਰਤੋਂ ਕਰ ਭੋਲੀ-ਭਾਲੀ ਲੋਕਾਈ ਨੂੰ ਲੁੱਟ ਰਹੇ ਹਨ। ਗੁਰਬਾਣੀ ਵਿਚਲੇ ਸੰਤ ਤੇ ਇਹਨਾਂ ਮਾਇਆਧਾਰੀ ਸਾਧਾਂ ਵਿਚ ਜ਼ਮੀਨ ਅਸਮਾਨ ਦਾ ਫ਼ਰਕ ਹੈ। ਗੁਰਬਾਣੀ ਵਿਚ 'ਸੰਤ' ਸ਼ਬਦ ਭਗਤਾਂ ਲਈ, ਜਿਹਨਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ ਜਾਂ ਫਿਰ ਨਾਮ ਵਿਚ ਰੰਗੇ ਹੋਏ ਗੁਰਸਿੱਖਾਂ ਲਈ ਵੀ ਵਰਤਿਆ ਗਿਆ ਹੈ। ਗੁਰਬਾਣੀ ਵਿਚ ਸੰਤ ਸ਼ਬਦ ਦੀ ਵਰਤੋਂ ਗੁਰੂ ਲਈ ਵੀ ਕੀਤੀ ਗਈ ਹੈ। ਗੁਰਬਾਣੀ ਵਿਚ ਨਾਮ ਵਿਚ ਰੱਤੇ ਹੋਏ ਪਿਆਰਿਆਂ ਨੂੰ ਸੰਤ ਸ਼ਬਦ ਨਾਲ ਸਤਿਕਾਰਿਆ ਗਿਆ ਹੈ ਜੋ ਆਪਣੀ ਕਿਰਤ ਕਮਾਈ ਵਿਚੋਂ ਲੋੜਵੰਦਾਂ ਦੀ ਸਹਾਇਤਾ ਲਈ ਗੁਰੂ ਉਪਦੇਸ਼ ਅਨੁਸਾਰ ਦਸਵੰਧ ਕੱਢਦੇ ਹਨ। ਗੁਰਬਾਣੀ ਅੰਦਰਲਾ ਸੰਤ ਜ਼ੁਲਮ ਤੇ ਜ਼ਾਲਮ ਵਿਰੁੱਧ ਆਪਣੀ ਆਵਾਜ਼ ਬੁਲੰਦ ਕਰਦਾ ਹੈ ਜਦਕਿ ਇਹ ਅੱਜ ਦੇ ਅਖੌਤੀ ਡੇਰੇਵਾਦੀ ਸਾਧ ਲੰਮੇ ਚੋਲੇ ਪਹਿਨ ਕੇ ਪਹਿਰਾਵੇ ਤੱਕ ਹੀ ਸੀਮਤ ਹਨ ਤੇ ਲੋਕਾਈ ਨੂੰ ਕਰਮਕਾਂਡਾਂ ਵਿਚ ਪਾ ਕੇ ਠੱਗਦੇ ਹਨ, ਉਹਨਾਂ ਦੇ ਪੈਸਿਆਂ ਨਾਲ ਆਪਣੀਆਂ ਗੋਗੜਾਂ ਵਧਾਉਣ ਤੇ ਐਸ਼ੋ-ਇਸ਼ਰਤ ਕਰਨ ਤੱਕ ਹੀ ਸੀਮਤ ਹਨ। ਗੁਰਬਾਣੀ ਅੰਦਰਲੇ ਸੰਤ ਦੇ ਲੱਛਣ ਅਨੁਸਾਰ ਸੰਤ ਵੇ-ਪਰਵਾਹ ਤੇ ਸਦਾ ਪ੍ਰਭੂ-ਪਿਆਰ ਵਿਚ ਰੰਗੇ ਹੋਏ ਲੋਕਾਈ ਲਈ ਪਿਆਰ ਹੀ ਵੰਡਦੇ ਹਨ। ਉਹਨਾਂ ਨੂੰ ਕਿਸੇ ਦਾ ਡਰ ਨਹੀਂ ਹੁੰਦਾ ਤੇ ਨਾ ਹੀ ਉਹ ਮੌਤ ਤੋਂ ਡਰਦੇ ਹਨ। ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਤੋਂ ਦੂਰ ਰਹਿਣਾ ਹੀ ਫਕੀਰੀ ਹੈ ਤੇ ਬੁਰੇ ਦਾ ਭਲਾ ਕਰਕੇ, ਹੱਥੋਂ ਦੇ ਕੇ ਭਲਾ ਮਨਾਉਣਾ ਹੀ ਗੁਰਬਾਣੀ ਦੀ ਸੰਤਗਿਰੀ ਹੈ।

ਹੁਣ ਇਹ ਵਿਚਾਰੀਏ ਕਿ ਜਿਹੜੇ ਲੋਕਾਂ ਨੇ ਫ਼ਕੀਰੀ ਨੂੰ ਸਿਰਫ਼ ਧੰਧਾ ਹੀ ਬਣਾਇਆ ਹੈ ਤੇ ਭੇਖ ਹੀ ਕਰਦੇ ਹਨ ਉਹਨਾਂ ਦੀ ਹਾਲਤ ਕੀ ਹੈ? ਲੰਮੇ ਚੋਲੇ ਪਾਈ ਇਹ ਅਖੌਤੀ ਸਾਧ ਅੱਗੇ ਪਿੱਛੇ ਆਪਣੇ ਚੇਲਿਆਂ ਨੂੰ ਨਾਲ ਲਈ, ਅਸਲੇ ਨਾਲ ਲੈਸ ਗੰਨਮੈਨਾਂ ਨਾਲ ਇਧਰ-ਉਧਰ ਦਗੜ-ਦਗੜ ਕਰਦੇ ਫਿਰਦੇ ਹਨ। ਹੱਥਾਂ ਦੀਆਂ ਉਂਗਲਾਂ ਸੋਨੇ ਅਤੇ ਡਾਇਮੰਡ ਦੀਆਂ ਮੁੰਦਰੀਆਂ ਨਾਲ ਭਰੀਆਂ ਹੁੰਦੀਆਂ ਹਨ ਤੇ ਜੇਬਾਂ ਵਿਚੋਂ ਡਾਲਰ ਉਛਲ-ਉਛਲ ਬਾਹਰ ਨੂੰ ਪੈਂਦੇ ਹਨ। ਅਜਿਹੇ ਪਖੰਡੀ ਸਾਧਾਂ ਦੇ ਅੱਗੇ ਮੱਥੇ ਟੇਕਣਾ ਅਤੇ ਮਿਹਨਤ ਨਾਲ ਕੀਤੀ ਕਮਾਈ ਵਿਚੋਂ ਬਿਨਾਂ ਸੋਚੇ ਸਮਝੇ ਮਾਇਆ ਭੇਟਾ ਚੜ੍ਹਾਉਣੀ ਜੋ ਇਹਨਾਂ ਪਖੰਡੀਆਂ ਦੇ ਐਸ਼ੋ ਇਸ਼ਰਤ ਦੇ ਸਾਧਨਾਂ ਵਿਚ ਹੀ ਵਾਧਾ ਕਰਦੀ ਹੈ ਕਿੰਨਾ ਕੁ ਠੀਕ ਹੈ? ਆਪਣੇ ਬੱਚਿਆਂ ਦੇ ਮੂੰਹ ਵਿਚੋਂ ਰੋਟੀ ਕੱਢ ਕੇ, ਕੋਰਿਆਂ-ਕੱਕਰਾਂ ਵਿਚ ਨੰਗੇ ਪੈਰੀਂ ਮਿਹਨਤ ਕਰਕੇ, ਕੀਤੀ ਹੋਈ ਕਮਾਈ ਨਾਲ ਇਹਨਾਂ ਵਿਹਲੜ ਬਾਬਿਆਂ ਨੂੰ ਭੇਟਾ ਕਰਨੀ ਜਿਸ ਨਾਲ ਇਹ ਬਾਬੇ ਰੇਸ਼ਮੀ ਕਢਾਈਦਾਰ ਚੋਗੇ ਪਹਿਨਣ, ਆਪਣੇ ਡੇਰਿਆਂ ਤੇ ਰੱਖੀਆਂ ਦਾਸੀਆਂ ਪਾਸੋਂ ਦੇਸੀ ਘਿਉ ਦੀਆਂ ਮਾਲਸ਼ਾਂ ਕਰਵਾਉਣ, ਕਿਸ ਹੱਦ ਤੱਕ ਜਾਇਜ਼ ਹੈ? ਅਸਲ ਵਿਚ ਇਹ ਹੀ ਕਹਿਣਾ ਪਵੇਗਾ ਕਿ ਅੱਜ ਦਾ ਇਹ ਡੇਰੇਦਾਰ ਸਾਧ-ਬਾਣੇ ਦੀ ਆੜ ਵਿਚ ਲੋਕਾਂ ਨੂੰ ਗੁੰਮਰਾਹ ਕਰਕੇ ਉਹਨਾਂ ਦੀ ਆਰਥਿਕ, ਮਾਨਸਿਕ ਅਤੇ ਸਰੀਰਕ ਲੁੱਟ ਕਰਦੇ ਹਨ। ਧਰਮ ਦੇ ਨਾਂ ਤੇ ਲੁੱਟ ਕਰਕੇ ਵੱਡੇ-ਵੱਡੇ ਮਹੱਲ ਉਸਾਰਦੇ ਹਨ ਤੇ ਆਪਣੀਆਂ ਨਿੱਜੀ ਜਾਇਦਾਦਾਂ ਬਣਾਉਂਦੇ ਹਨ ਤੇ ਲੋਕਾਂ ਨੂੰ 'ਰੋਟੀ ਖਾਈਏ ਸ਼ੱਕਰ ਸੇ, ਦੁਨੀਆਂ ਲੁੱਟੀਏ ਮਕਰ ਸੇ' ਦੇ ਫ਼ਾਰਮੂਲੇ ਤਹਿਤ ਚੰਗੀ ਤਰ੍ਹਾਂ ਲੁੱਟ ਰਹੇ ਹਨ।

ਇਹਨਾਂ ਦਾ ਸਾਰਾ ਨੈਟਵਰਕ ਬੀਬੀਆਂ ਤੇ ਆਧਾਰਿਤ ਹੁੰਦਾ ਹੈ। ਜੇਕਰ ਬੀਬੀਆਂ ਸ਼ਬਦ-ਗੁਰੂ ਨਾਲ ਜੁੜ ਜਾਣ ਤੇ ਉਹਨਾਂ ਨੂੰ ਗੁਰਬਾਣੀ ਦੀ ਸਮਝ ਆ ਜਾਵੇ ਤਾਂ ਇਹ ਅਖੌਤੀ ਬਣੇ ਸਾਧ ਭੁੱਖੇ ਮਰ ਜਾਣਗੇ ਤੇ ਲੋਕਾਂ ਦੀ ਮਾਇਆ ਨਾਲ ਬਣੇ ਮਹੱਲ ਛੇਤੀ ਹੀ ਵੀਰਾਨ ਹੋ ਜਾਣਗੇ। ਜੇਕਰ ਅਸੀਂ ਡੇਰਿਆਂ ਵੱਲ ਝਾਤ ਮਾਰੀਏ ਤਾਂ ਬੀਬੀਆਂ ਹੀ ਭੋਲੀਆਂ ਭਾਲੀਆਂ ਔਰਤਾਂ ਨੂੰ ਬਾਬੇ ਦੀ ਮਹਿਮਾ ਦੱਸ ਕੇ ਡੇਰਿਆਂ ਦੀ ਭੀੜ ਵਧਾਉਣ ਵਿਚ ਅਹਿਮ ਭੂਮਿਕਾ ਨਿਭਾਉਂਦੀਆਂ ਹਨ। ਇਹ ਬੀਬੀਆਂ ਵਿਚ ਸਾਧਾਂ ਦੀ ਝੂਠੀ ਵਡਿਆਈ ਕਰਨ ਦੀ ਇਕ ਖ਼ਾਸ ਬਿਮਾਰੀ ਹੈ। ਆਮ ਤੌਰ 'ਤੇ ਬੀਬੀਆਂ ਇਕ ਦੂਜੇ ਨੂੰ ਕਹਿੰਦੀਆਂ ਸੁਣੀਂਦੀਆਂ ਹਨ ਕਿ "ਭੈਣੇ, ਫਲਾਣੇ ਸੰਤਾਂ ਦੇ ਚਿਹਰੇ ਤੇ ਦੇਖਿਆ ਕਿੰਨਾ ਨੂਰ ਹੈ, ਰੰਗ ਟਮਾਟਰ ਵਾਂਗ ਲਾਲ ਹੈ, ਕਿੰਨਾ ਜਲਾਲ ਹੈ, ਦੇਖ ਨਹੀਂ ਹੁੰਦਾ! ਬਾਬਾ ਜੀ, ਜਿਹੜੀ ਗੱਲ ਮੂੰਹੋਂ ਕਹਿ ਦੇਣ ਉਹ ਪੂਰੀ ਹੋ ਜਾਂਦੀ ਹੈ।" ਇਹਨਾਂ ਭੋਲੀਆਂ ਭੈਣਾਂ ਨੂੰ ਇਹ ਨਹੀਂ ਪਤਾ ਕਿ ਬਾਬਾ ਜੀ ਦਾ ਰੰਗ ਸਿਮਰਨ ਕਰਕੇ ਲਾਲ ਨਹੀਂ ਸਗੋਂ ਤੁਹਾਡੇ ਵਰਗੀਆਂ ਬੀਬੀਆਂ ਵਲੋਂ ਲਿਆਂਦੇ ਕਾਜੂ, ਛੁਹਾਰੇ ਤੇ ਬਦਾਮਾਂ ਵਾਲਾ ਦੁੱਧ ਪੀਣ ਕਰਕੇ ਲਾਲ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅਜਿਹੇ ਭੇਖੀ, ਪਖੰਡੀ, ਨੂਰ ਵਾਲੇ ਬਾਬਿਆਂ ਲਈ ਸੰਤ ਨਹੀਂ ਅਸੰਤ ਸ਼ਬਦ ਵਰਤਿਆ ਗਿਆ ਹੈ ਜੋ ਭੋਲੀ-ਭਾਲੀ ਲੋਕਾਈ ਨੂੰ ਜੋਕਾਂ ਬਣਕੇ ਉਹਨਾਂ ਦਾ ਖ਼ੂਨ ਚੂਸ ਰਹੇ ਹਨ। ਗੁਰੂ-ਵਾਕ ਹੈ :

**ਅਸੰਤੁ ਅਨਾੜੀ ਕਦੇ ਨ ਬੂਝੈ ॥**
**ਕਥਨੀ ਕਰੇ ਤੈ ਮਾਇਆ ਨਾਲਿ ਲੂਝੈ ॥**

**ਅੰਧੁ ਅਗਿਆਨੀ ਕਦੇ ਨ ਸੀਝੈ ॥** *(੧੬੦)*

ਅਸਲ ਵਿਚ ਜੇਕਰ ਇਹਨਾਂ ਸਾਧਾਂ ਨੂੰ ਕਦੇ ਨੇੜੇ ਹੋ ਕੇ ਦੇਖਣ ਦਾ ਮੌਕਾ ਮਿਲੇ ਤਾਂ ਫਿਰ ਇਹਨਾਂ ਦੇ ਅਸਲੀ ਬ੍ਰਹਮਗਿਆਨ ਬਾਰੇ ਵੀ ਸਾਰੀ ਸਚਾਈ ਪਤਾ ਲੱਗ ਜਾਂਦੀ ਹੈ। ਹਰੇਕ ਡੇਰੇਦਾਰ ਦਾ ਨਿਸ਼ਾਨਾ ਆਪਣੇ ਡੇਰੇ ਦੀ ਵਡਿਆਈ ਅਤੇ ਦੂਜੇ ਡੇਰੇ ਦੀ ਨਿੰਦਾ ਹੁੰਦਾ ਹੈ। ਇਹ ਆਪੂੰ ਬਣੇ ਸੰਤ ਪੰਥ ਪ੍ਰਵਾਨਿਤ ਰਹਿਤ ਮਰਯਾਦਾ ਦੀਆਂ ਅਕਾਲੀਆਂ ਦੀ ਮਰਯਾਦਾ ਕਹਿ ਕੇ ਧੱਜੀਆਂ ਉਡਾਂਦੇ ਹਨ ਤੇ ਆਪਣੇ ਸ਼ਰਧਾਲੂਆਂ ਨੂੰ ਆਪਣੀ ਮਰਯਾਦਾ ਦੱਸ ਕੇ ਮੰਨਣ ਲਈ ਮਜਬੂਰ ਕਰਦੇ ਹਨ। ਆਪਣੇ ਆਪ ਨੂੰ ਉੱਤਮ ਦੱਸਣ ਲਈ ਆਪ ਲੰਗਰ ਵਿਚੋਂ ਪ੍ਰਸ਼ਾਦਾ ਛਕਣ ਦੀ ਬਜਾਏ ਆਪਣੇ ਲਈ ਤੇ ਹੋਰ ਮਹਾਂਪੁਰਖਾਂ ਲਈ ਉਚੇਚਾ ਲੰਗਰ ਤਿਆਰ ਕਰਵਾਉਂਦੇ ਹਨ ਜਿਥੇ ਆਮ ਵਿਅਕਤੀ ਪ੍ਰਸ਼ਾਦਾ ਨਹੀਂ ਛਕ ਸਕਦਾ। ਹਾਂ, ਜੇਕਰ ਕੋਈ ਮੰਤਰੀ ਜਾਂ ਅਮੀਰ ਸ਼ਰਧਾਲੂ ਆ ਜਾਵੇ ਤਾਂ ਉਹਨਾਂ ਲਈ ਇਹ ਸਪੈਸ਼ਲ ਲੰਗਰ ਦਾ ਦਰਵਾਜ਼ਾ ਖੁਲ੍ਹਾ ਰਹਿੰਦਾ ਹੈ।

ਇਕ ਹੋਰ ਗੱਲ ਜੋ ਦੇਖਣ ਵਿਚ ਆਈ ਹੈ ਉਹ ਇਹ ਕਿ ਜਿਸ ਡੇਰੇ ਪਾਸ ਸ਼ਰਧਾਲੂਆਂ ਦੀ ਭੀੜ ਜ਼ਿਆਦਾ ਹੁੰਦੀ ਹੈ ਉਸ ਡੇਰੇ ਤੇ ਮੰਤਰੀ, ਜਥੇਦਾਰ ਤੇ ਅਫ਼ਸਰ ਵੀ ਅਕਸਰ ਆਉਂਦੇ ਜਾਂਦੇ ਰਹਿੰਦੇ ਹਨ। ਅੱਜ ਦੇ ਲੋਕਤੰਤਰ ਵਿਚ ਗੱਲ ਗੁਣਾਂ ਦੀ ਨਹੀਂ ਗਿਣਤੀ ਦੀ ਹੈ। ਹਰ ਰਾਜਨੀਤਿਕ ਪਾਰਟੀ ਨੂੰ ਵੋਟਾਂ ਦੀ ਲੋੜ ਹੁੰਦੀ ਹੈ ਤੇ ਅਫਸਰਾਂ ਨੂੰ ਆਪਣਾ ਕੰਮ ਕਢਾਉਣ ਦੀ ਜੋ ਇਹਨਾਂ ਸਾਧਾਂ ਰਾਹੀਂ ਸਹਿਜੇ ਹੀ ਕਢਵਾਇਆ ਜਾ ਸਕਦਾ ਹੈ। ਹੁਣੇ ਹੋਈਆਂ ਚੋਣਾਂ ਵਿਚ ਇਹ ਗੱਲ ਹੁਣ ਉਘੜ ਕੇ ਸਾਹਮਣੇ ਆ ਗਈ ਹੈ। ਅੱਜ ਦੀ ਸਿੱਖ ਲੀਡਰਸ਼ਿਪ ਭਾਵੇਂ ਉਹ ਰਾਜਨੀਤਕ ਹੈ ਜਾਂ ਧਾਰਮਿਕ ਉਹ ਸਾਰੇ ਹੀ ਇਹਨਾਂ ਡੇਰਿਆਂ ਤੇ ਪਰਕਰਮਾ ਕਰਦੇ ਆਮ ਵੇਖੀਦੇ ਹਨ। ਧਾਰਮਿਕ ਪਦਵੀਆਂ ਤੇ ਸੁਸ਼ੋਭਿਤ ਇਹ ਵਿਅਕਤੀ ਸਾਧਾਂ ਦੇ ਡੇਰਿਆਂ ਤੇ ਜਾ ਕੇ ਫਿਰ ਉਹਨਾਂ ਅਤੇ ਉਹਨਾਂ ਦੇ ਪ੍ਰਲੋਕ ਗਮਨ ਕਰ ਚੁੱਕੇ ਵੱਡੇ ਵਡੇਰਿਆਂ ਦੀਆਂ ਸਿਫਤਾਂ ਦੇ ਪੁਲ ਐਸੇ ਬੰਨ੍ਹਦੇ ਹਨ ਕਿ ਆਮ ਸਿੱਖ ਵੀ ਫਿਰ ਇਹਨਾਂ ਡੇਰਿਆਂ ਵੱਲ ਖਿੱਚਿਆ ਜਾਂਦਾ ਹੈ। ਉਂਝ ਤਾਂ ਇਹ ਸਾਰੇ ਹੀ ਆਗੂ ਜਾਣਦੇ ਹਨ ਕਿ ਇਹ ਡੇਰੇਦਾਰ ਨਾ ਤਾਂ ਨਾਨਕਸ਼ਾਹੀ ਕਲੰਡਰ ਨੂੰ ਹੀ ਮੰਨਦੇ ਹਨ ਤੇ ਨਾ ਹੀ ਪੰਥ ਪ੍ਰਵਾਨਿਤ ਸਿੱਖ ਰਹਿਤ ਮਰਯਾਦਾ ਨੂੰ। ਅੱਜ ਦੀ ਸਿੱਖ ਲੀਡਰਸ਼ਿਪ ਭਾਵੇਂ ਉਹ ਰਾਜਸੀ ਹੈ ਜਾਂ ਧਾਰਮਿਕ ਉਹਨਾਂ ਨੂੰ ਚਾਹੀਦਾ ਹੈ ਕਿ ਉਹ ਇਹਨਾਂ ਡੇਰਿਆਂ ਦੀ ਪਰਕਰਮਾ ਕਰਨ ਤੋਂ ਅਤੇ ਡੇਰੇਦਾਰਾਂ ਦੇ ਗੁਣ ਗਾਇਣ ਕਰਨ ਤੋਂ ਸੰਕੋਚ ਕਰਨ ਤਾਂ ਕਿ ਸਿੱਖ ਜਗਤ ਨੂੰ ਇਹਨਾਂ ਜੋਕਾਂ ਤੋਂ ਬਚਾਇਆ ਜਾ ਸਕੇ। ਇਹਨਾਂ ਸਾਧਾਂ ਨੂੰ ਸਿਰਫ਼ ਆਪਣੀ ਦੁਕਾਨਦਾਰੀ ਦਾ ਫ਼ਿਕਰ ਹੈ। ਕੌਮੀ ਸਮੱਸਿਆਵਾਂ ਦੀ ਇਹਨਾਂ ਨੂੰ ਕੋਈ ਚਿੰਤਾ ਨਾ ਕਦੇ ਰਹੀ ਹੈ ਤੇ ਨਾ ਹੀ ਰਹੇਗੀ। ਪੰਥ ਉਪਰ ਕੋਈ ਸੰਕਟ ਆ ਜਾਵੇ ਤਾਂ ਇਹ ਮੋਨੀ ਸਾਧੂ ਤਮਾਸ਼ਬੀਨ ਬਣ ਜਾਂਦੇ ਹਨ। ਜੇਕਰ ਕੋਈ ਇਹਨਾਂ ਨੂੰ ਪੁੱਛ ਹੀ ਲਵੇ ਤਾਂ ਸੰਤਾਂ ਦਾ ਘੜਿਆ ਘੜਾਇਆ ਉੱਤਰ ਹੁੰਦਾ ਹੈ ਕਿ ਅਸੀਂ ਸਿਆਸਤ ਤੋਂ ਕੀ ਲੈਣਾ ਹੈ, ਅਸੀਂ ਤਾਂ ਨਾਮ ਜਪਣ ਵਾਲੇ ਹਾਂ। ਭਲਾ ਦੱਸੋ ਕਿ ਗੁਰੂ ਨਾਨਕ ਦੇਵ ਜੀ ਨਾਮ ਨਹੀਂ ਸਨ ਜਪਦੇ? ਇਹ ਮਹਾਂਪੁਰਸ਼ ਗੁਰੂ ਨਾਨਕ ਦੇਵ ਜੀ ਨਾਲੋਂ ਵੀ ਵੱਡੇ ਬ੍ਰਹਮਗਿਆਨੀ ਹੋ ਗਏ ਜਾਪਦੇ ਹਨ। ਇਤਿਹਾਸ ਗਵਾਹ ਹੈ ਕਿ ਜਦੋਂ ਬਾਬਰ ਪਾਪ ਦੀ ਜੰਞ ਲੈ ਕੇ ਹਿੰਦੁਸਤਾਨ ਤੇ ਚੜ੍ਹ ਆਇਆ ਸੀ ਤਾਂ ਬਾਬਾ ਜੀ ਨਿਮਾਣੇ ਤੇ

ਨਿਤਾਣੇ ਲੋਕਾਂ ਨਾਲ ਜਾ ਖੜ੍ਹੇ ਹੋਏ ਸਨ ਭਾਵੇਂ ਇਸ ਬਦਲੇ ਆਪ ਜੀ ਨੂੰ ਬਾਬਰ ਦੀ ਜੇਲ੍ਹ ਜਾਣਾ ਪਿਆ ਤੇ ਆਮ ਕੈਦੀਆਂ ਵਾਂਗ ਚੱਕੀ ਵੀ ਪੀਹਣੀ ਪਈ ਸੀ ਪਰ ਅੱਜ ਦੇ ਇਹ ਸਾਧ ਜੇਲ੍ਹ ਕਿਉਂ ਜਾਣਗੇ, ਕਿਉਂਕਿ ਇਹਨਾਂ ਨੂੰ ਆਪਣੇ ਆਲੀਸ਼ਾਨ ਮਹੱਲਾਂ ਵਿਚ ਬੈਠ ਕੇ ਏ. ਸੀ. ਦੀ ਠੰਡੀ ਹਵਾ ਦਾ ਸੁਆਦ ਮਾਣਨ ਤੋਂ ਸਮਾਂ ਹੀ ਨਹੀਂ ਮਿਲਦਾ।

ਹੁਣ ਸਵਾਲ ਪੈਦਾ ਹੁੰਦਾ ਹੈ ਕਿ ਇਹ ਸਾਧ ਅਤੇ ਡੇਰੇਦਾਰ ਇਤਨੀ ਗਿਣਤੀ ਵਿਚ ਆਪਣਾ ਜਾਲ ਪਸਾਰਣ ਵਿਚ ਸਫ਼ਲ ਕਿਉਂ ਹੋਏ ਤੇ ਇਹਨਾਂ ਤੇ ਕਾਬੂ ਕਿਵੇਂ ਪਾਇਆ ਜਾਏ? ਇਹ ਗੱਲ ਵੀ ਚੰਗੀ ਤਰ੍ਹਾਂ ਸਮਝ ਲੈਣੀ ਚਾਹੀਦੀ ਹੈ ਕਿ ਇਹਨਾਂ ਡੇਰੇ ਦੇ ਮੁਖੀਆਂ ਦੀਆਂ ਆਪਣੀਆਂ ਵੱਡੀਆਂ ਜਾਇਦਾਦਾਂ ਅਤੇ ਆਮਦਨੀ ਦੇ ਹੋਰ ਸਾਧਨ ਇੰਨੇ ਤਾਕਤਵਰ ਹੋ ਚੁੱਕੇ ਹਨ ਕਿ ਇਹਨਾਂ ਵਿਰੁੱਧ ਖੜ੍ਹੇ ਹੋਣ ਜਾਂ ਟੱਕਰ ਲੈਣ ਦਾ ਹੌਂਸਲਾ ਕਰਨਾ ਆਮ ਵਿਅਕਤੀ ਦੇ ਵੱਸ ਦੀ ਗੱਲ ਨਹੀਂ ਹੈ। ਜਿਹੜੀ ਪੜ੍ਹੀ-ਲਿਖੀ ਸ਼੍ਰੇਣੀ ਨੇ ਲੋਕਾਂ ਨੂੰ ਇਹਨਾਂ ਦੇ ਜਾਲ ਵਿਚੋਂ ਬਾਹਰ ਕੱਢਣਾ ਸੀ ਉਹ ਖ਼ੁਦ ਹੀ ਇਹਨਾਂ ਦੇ ਫਰੇਬੀ ਜਾਲ ਵਿਚ ਫਸ ਚੁੱਕੇ ਹਨ।

ਕਹਿੰਦੇ ਹਨ ਹੱਥਾਂ ਨਾਲ ਮਾਰੀਆਂ ਗੰਢਾਂ ਦੰਦਾਂ ਨਾਲ ਖੋਲ੍ਹਣੀਆਂ ਪੈਂਦੀਆਂ ਹਨ। ਜਦੋਂ ਸਾਡੇ ਆਗੂ ਹੀ, ਭਾਵੇਂ ਉਹ ਕਿਸੇ ਵੀ ਰਾਜਨੀਤਿਕ ਪਾਰਟੀ ਨਾਲ ਸੰਬੰਧਤ ਹੋਣ, ਇਹਨਾਂ ਡੇਰੇਦਾਰਾਂ ਪਾਸੋਂ, ਸਾਰੇ ਸਿੱਖ ਸਿਧਾਂਤਾਂ ਨੂੰ ਛਿੱਕੇ ਟੰਗ ਅਸ਼ੀਰਵਾਦ ਲੈਣ ਜਾਂਦੇ ਹਨ ਤਾਂ ਫਿਰ ਆਮ ਲੋਕਾਈ ਦਾ ਕੀ ਬਣੇਗਾ? ਇਹਨਾਂ ਰਾਜਨੀਤਿਕ ਜਾਂ ਧਾਰਮਿਕ ਆਗੂਆਂ ਦੀਆਂ ਤਸਵੀਰਾਂ ਜੋ ਕਿ ਇਹਨਾਂ ਡੇਰਿਆਂ ਤੇ ਜਾਂਦੇ ਹਨ ਸਾਡੇ ਆਗੂਆਂ ਦੀ ਕਮਜ਼ੋਰੀ ਦੀ ਮੂੰਹ ਬੋਲਦੀਆਂ ਗਵਾਹੀਆਂ ਭਰਦੀਆਂ ਹਨ। ਜਿਹੜੇ ਅਕਾਲੀ ਆਗੂ ਅੱਜ ਮਾਲਵੇ ਵਿਚ ਇਕ ਡੇਰੇ ਵਲੋਂ ਉਹਨਾਂ ਵਿਰੁੱਧ ਪਾਈਆਂ ਵੋਟਾਂ ਨੂੰ ਆਪਣੀ ਹਾਰ ਦਾ ਕਾਰਨ ਮੰਨਦੇ ਹਨ ਉਹ ਕਦੇ ਸੋਚਣਗੇ ਕਿ ਇਹ ਡੇਰੇਦਾਰ ਤਾਂ ਕਦੇ ਵੀ ਪੰਥ-ਹਿਤੈਸ਼ੀ ਨਹੀਂ ਰਹੇ ਤਾਂ ਨਾ ਹੀ ਰਹਿਣਗੇ। ਜਦ ਤੱਕ ਇਹ ਤੁਹਾਡੀ ਪਾਰਟੀ ਨੂੰ ਸਾਥ ਦੇਣ ਤਾਂ ਇਹ ਠੀਕ ਹਨ ਪਰ ਤੁਹਾਡੇ ਵਿਰੁੱਧ ਹੋਣ ਤਾਂ ਇਹ ਗ਼ਲਤ ਹਨ। ਇਹ ਤਾਂ ਉਹ ਗੱਲ ਹੀ ਹੋਈ ਕਿ ਆਪਣੇ ਘਰ ਲੱਗੀ ਤਾਂ ਅੱਗ ਜੇਕਰ ਦੂਜੇ ਦੇ ਘਰ ਲੱਗੀ ਤਾਂ ਬਸੰਤਰ ਦੇਵਤਾ।

ਪੰਥਕ ਕਹਾਉਣ ਵਾਲੇ ਆਗੂਓ ਉਠੋ! ਜਾਗੋ! ਤੁਹਾਡੀਆਂ ਗ਼ਲਤੀਆਂ ਕਾਰਨ ਹੀ ਅੱਜ ਇਹ ਦਿਨ ਤੁਹਾਨੂੰ ਦੇਖਣੇ ਪਏ ਹਨ। ਅੱਜ ਮਿਤੀ 1-3-07 ਦੀ ਪੰਜਾਬੀ ਦੀ ਅਖ਼ਬਾਰ ਵਿਚ ਪੜ੍ਹਿਆ ਕਿ ਸ਼੍ਰੋਮਣੀ ਅਕਾਲੀ ਦਲ ਮਾਲਵਾ ਖੇਤਰ ਵਿਚ ਆਪਣਾ ਆਧਾਰ ਫਿਰ ਕਾਇਮ ਕਰਨ ਲਈ ਧਰਮ ਪ੍ਰਚਾਰ ਵਿਚ ਤੇਜ਼ੀ ਲਿਆਏਗਾ ਤੇ ਜਿਸ ਡੇਰੇ ਨੇ ਇਹਨਾਂ ਦੇ ਵਿਰੁੱਧ ਵੋਟ ਪਾਉਣ ਦਾ ਹੁਕਮ ਦਿੱਤਾ ਸੀ, ਆਮ ਲੋਕਾਈ ਨੂੰ ਉਹਨਾਂ ਦੀ ਅਸਲੀਅਤ ਦੱਸ ਕੇ ਉਹਨਾਂ ਵਿਰੁੱਧ ਲਾਮਬੰਦ ਕਰੇਗਾ। ਪਰ ਇਸ ਸਾਰੇ ਧਰਮ ਪ੍ਰਚਾਰ ਦੀ ਜ਼ਿੰਮੇਵਾਰੀ ਕੁਝ ਹੋਰ ਡੇਰਿਆਂ ਦੇ ਮੁਖੀਆਂ ਨੂੰ ਦੇਣ ਬਾਰੇ ਸੋਚਿਆ ਜਾ ਰਿਹਾ ਹੈ। ਬੜੀ ਹੈਰਾਨੀ ਦੀ ਗੱਲ ਹੈ ਕਿ ਅਜੇ ਵੀ ਇਹਨਾਂ ਆਗੂਆਂ ਨੂੰ ਸਮਝ ਨਹੀਂ ਆਈ। ਇਕ ਡੇਰੇ ਵਲੋਂ ਹਟਾ ਕੇ ਆਮ ਸ਼ਰਧਾਲੂਆਂ ਨੂੰ ਦੂਜੇ ਡੇਰਿਆਂ ਨਾਲ ਜੋੜਨਾ ਕਿਥੋਂ ਦੀ ਸਿਆਣਪ ਹੈ ਤੇ ਫਿਰ ਇਹ ਡੇਰੇਦਾਰ ਵੀ ਉਹ ਹੀ ਹਨ ਜੋ ਸਿੱਖ ਰਹਿਤ ਮਰਯਾਦਾ ਨੂੰ ਨਾ ਮੰਨਦੇ ਹਨ ਤੇ ਨਾ ਹੀ ਮੰਨਣਗੇ। ਅੱਜ ਉਹ ਡੇਰਾ ਤੁਹਾਡੇ ਤੋਂ ਬਾਗ਼ੀ ਹੋਇਆ ਹੈ, ਕੱਲ੍ਹ ਇਹ ਵੀ ਹੋ

ਜਾਣਗੇ ਤਾਂ ਫਿਰ ਕਿਸ ਡੇਰੇ ਨੂੰ ਲੱਭੋਗੇ। ਅਖੇ ਅਸਮਾਨ ਤੋਂ ਡਿੱਗਾ ਤੇ ਖਜੂਰ ਤੇ ਲਟਕਿਆ, ਤੁਹਾਡੀ ਤਾਂ ਅੱਜ ਇਹ ਹਾਲਤ ਹੋਈ ਪਈ ਹੈ।

ਅੱਜ ਤੁਹਾਡੇ ਕੋਲ ਰਾਜ-ਸੱਤਾ ਵੀ ਹੈ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਕੰਟਰੋਲ ਵੀ। ਸ਼੍ਰੋਮਣੀ ਕਮੇਟੀ ਕੋਲ ਚੰਗੇ ਕੀਰਤਨੀ ਜਥੇ ਤੇ ਮਿਸ਼ਨਰੀ ਕਾਲਜਾਂ ਤੋਂ ਵਿੱਦਿਆ ਪ੍ਰਾਪਤ ਕਰਕੇ ਤਿਆਰ ਹੋਏ ਚੰਗੇ ਪੜ੍ਹੇ-ਲਿਖੇ ਪ੍ਰਚਾਰਕ ਹਨ। ਇਹ ਸਾਰੇ ਜੋ ਸਿੱਖ ਰਹਿਤ ਮਰਯਾਦਾ ਤੇ ਪਹਿਰਾ ਦੇਣ ਵਾਲੇ ਹਨ ਅਤੇ ਸਿੱਖ ਸਿਧਾਂਤਾਂ ਤੋਂ ਜਾਣੂੰ ਹਨ ਤਾਂ ਫਿਰ ਡੇਰੇਦਾਰਾਂ ਦੀ ਕੀ ਲੋੜ ਪੈ ਗਈ?

ਹੁਣ ਲੋੜ ਇਸ ਗੱਲ ਦੀ ਹੈ ਕਿ ਹਰ ਜ਼ਿੰਮੇਵਾਰ ਵਿਅਕਤੀ ਆਪਣਾ ਫ਼ਰਜ਼ ਇਮਾਨਦਾਰੀ ਨਾਲ ਸਮਝੇ। ਸ਼੍ਰੋਮਣੀ ਕਮੇਟੀ ਦੇ ਮੈਂਬਰਾਂ ਨੂੰ ਥੋੜ੍ਹੇ ਸਮੇਂ ਲਈ ਰਾਜਨੀਤੀ ਤੋਂ ਪਰੇ ਰੱਖੋ ਤੇ ਉਹਨਾਂ ਨੂੰ ਧਰਮ ਪ੍ਰਚਾਰ ਦੀ ਜ਼ਿੰਮੇਵਾਰੀ ਨਿਭਾਉਣ ਦਿਉ। ਲੋੜ ਹੈ ਹਰ ਪਿੰਡ ਨੂੰ ਇਕਾਈ ਮੰਨ ਕੇ ਹਰ ਘਰ ਪਹੁੰਚਣ ਦੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰਾਂ ਦੀ ਉਹਨਾਂ ਦੇ ਹਲਕੇ ਮੁਤਾਬਿਕ ਸੇਵਾ ਲਾਈ ਜਾਵੇ। ਉਹਨਾਂ ਦੇ ਨਾਲ ਸ਼੍ਰੋਮਣੀ ਕਮੇਟੀ ਦੇ ਪ੍ਰਚਾਰਕ ਜਾਣ ਜੋ ਹਰ ਘਰ ਤੱਕ ਪਹੁੰਚ ਕਰਨ। ਇਸ ਕਾਰਜ ਲਈ ਨਿਸ਼ਕਾਮ ਮਿਸ਼ਨਰੀ ਪ੍ਰਚਾਰਕਾਂ ਦਾ ਸਹਿਯੋਗ ਵੀ ਲੈਣਾ ਚਾਹੀਦਾ ਹੈ। ਸ਼ਾਮ ਨੂੰ ਪਿੰਡ ਦੇ ਗੁਰਦੁਆਰਾ ਸਾਹਿਬ ਵਿਚ ਸੰਖੇਪ ਦੀਵਾਨ ਰੱਖਿਆ ਜਾਵੇ ਤੇ ਹਫ਼ਤੇ ਬਾਅਦ 4-5 ਪਿੰਡਾਂ ਦਾ ਇਕੱਠਾ ਦੀਵਾਨ ਕੀਤਾ ਜਾਵੇ ਜਿਸ ਵਿਚ ਸ਼ਬਦ ਗੁਰੂ, ਕੇਸਾਂ ਦੀ ਮਹਾਨਤਾ ਅਤੇ ਨਸ਼ਿਆਂ ਵਿਰੁੱਧ ਜਾਣਕਾਰੀ ਦਿੱਤੀ ਜਾਵੇ। ਕੇਵਲ ਕੀਰਤਨ ਦਰਬਾਰ ਕਰਵਾ ਕੇ ਕੌਮ ਦੀ ਮਾਇਆ ਨੂੰ ਹੋਰ ਨਾ ਉਜਾੜੋ। ਸਿੱਖ ਜਗਤ ਅੱਜ ਸ਼ਬਦ ਨਾਲੋਂ ਟੁੱਟ ਚੁੱਕਾ ਹੈ, ਸ਼ਬਦ ਦੀ ਵਿਚਾਰ ਬਹੁਤ ਜ਼ਰੂਰੀ ਹੈ। ਪਿੰਡਾਂ ਦੇ ਗੁਰਦੁਆਰਿਆਂ ਦੀ ਸਾਰ ਲੈਣ ਦੀ ਲੋੜ ਹੈ। ਉਥੇ ਗੁਰਮਤਿ ਤੇ ਸਿੱਖ ਰਹਿਤ ਮਰਯਾਦਾ ਦੇ ਜਾਣੂੰ ਗ੍ਰੰਥੀ ਸਾਹਿਬਾਨ ਰਾਹੀਂ "**ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ**" ਦੇ ਪ੍ਰਚਾਰ ਨਾਲ ਕੌਮ ਨੂੰ ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਜੋੜਿਆ ਜਾ ਸਕਦਾ ਹੈ। ਸਿੱਖ ਨੂੰ ਕੇਵਲ ਸਹੀ ਤੇ ਸਿਦਕੀ ਗੁਰਸਿੱਖ ਬਣਾਉਣ ਦੀ ਲੋੜ ਹੈ।

ਸਮੇਂ ਦੀ ਮੰਗ ਹੈ, ਹਾਲਾਤ ਦਾ ਤਕਾਜ਼ਾ ਹੈ ਕਿ ਇਸ ਪਾਸੇ ਫੌਰੀ ਤੌਰ 'ਤੇ ਜੁਟਿਆ ਜਾਵੇ। ਇਕ ਕਾਫਲਾ ਬਣਾ ਕੇ ਇਸ ਪਾਸੇ ਤੁਰਨ ਦੀ ਲੋੜ ਹੈ। ਧਰਮ ਪ੍ਰਚਾਰ ਵਿਚ ਵਿਚਰ ਰਹੀਆਂ ਉਹ ਸੰਸਥਾਵਾਂ ਜੋ ਗੁਰਬਾਣੀ, ਗੁਰਸਿੱਖੀ-ਜੀਵਨ ਅਤੇ ਸਿੱਖ ਪਰੰਪਰਾਵਾਂ ਵਿਚ ਨਿਸ਼ਚਾ ਰੱਖਦੀਆਂ ਹਨ ਤੇ ਪੰਥ ਪ੍ਰਵਾਨਿਤ ਸਿੱਖ ਰਹਿਤ ਮਰਯਾਦਾ ਨੂੰ ਮੰਨਦੀਆਂ ਹਨ, ਨੂੰ ਇਕ ਦੂਜੇ ਦੇ ਮਿੱਤਰ ਬਣ ਕੇ ਇਸ ਮਹਾਨ ਕਾਰਜ ਦੀ ਪੂਰਤੀ ਲਈ ਸਾਂਝੇ ਯਤਨ ਕਰਨੇ ਚਾਹੀਦੇ ਹਨ। ਜਦੋਂ ਗਿਆਨ ਭਾਵ ਸ਼ਬਦ ਰੂਪੀ ਗਿਆਨ ਦਾ ਦੀਵਾ ਬਲੇਗਾ ਰੋਸ਼ਨੀ ਅਵੱਸ਼ ਹੋਵੇਗੀ ਤੇ ਫਿਰ ਅਗਿਆਨਤਾ ਆਪਣਾ ਮੂੰਹ ਛੁਪਾਈ ਆਪੇ ਹੀ ਅਲੋਪ ਹੋ ਜਾਵੇਗੀ ਤੇ ਮੰਜ਼ਲ ਸਾਡੇ ਕਦਮਾਂ ਨੂੰ ਚੁੰਮੇਗੀ।

**ਅਗਰ ਖੋ ਗਿਆ ਇਕ ਨਸ਼ੇਮਨ ਤੋ ਕਿਆ ਗ਼ਮ,**
**ਮੁਕਾਮਾਤਿ ਆਹੋ ਫ਼ਗਾਂ ਔਰ ਭੀ ਹੈਂ।**
**ਤੂੰ ਸ਼ਾਹੀ ਹੈਂ ਪਰਵਾਜ਼ ਹੈ ਕਾਮ ਤੇਰਾ,**
**ਤੇਰੇ ਸਾਮਨੇ ਆਸਮਾਂ ਔਰ ਭੀ ਹੈਂ।**

***(ਇਕਬਾਲ)***



# ਸਿੱਖ ਹਿੱਤਾਂ ਦੀ ਰਾਖੀ ਕੌਣ ਕਰੇਗਾ?

ਭਾਰਤ ਦੇ ਇਤਿਹਾਸ ਦੇ ਪੰਨਿਆਂ ਨੂੰ ਫਰੋਲ ਕੇ ਵੇਖੀਏ ਤਾਂ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ 15ਵੀਂ ਸਦੀ ਵਿਚ ਜਦੋਂ ਗੁਰੂ ਨਾਨਕ ਦੇਵ ਜੀ ਦਾ ਆਗਮਨ ਹੋਇਆ, ਸਮੁੱਚਾ ਭਾਰਤ ਅਤਿ ਦੀ ਅਧੋਗਤੀ ਅੰਦਰ ਰੁੜ੍ਹ ਚੁੱਕਾ ਸੀ। ਪਰਜਾ ਸਾਹਸਹੀਣ ਹੋਈ, ਬੇਇਨਸਾਫ਼ੀ ਦੀ ਮਾਰ ਝੱਲ ਰਹੀ ਸੀ ਅਤੇ ਭ੍ਰਿਸ਼ਟਾਚਾਰ ਸਿਖਰ ਨੂੰ ਛੋਹ ਚੁੱਕਾ ਸਾ। ਆਮ ਜਨਤਾ ਤਿੰਨ ਤਰ੍ਹਾਂ ਦੇ ਭੈਅ ਹੇਠ ਦੱਬੀ ਹੋਈ ਪਸ਼ੂਆਂ ਵਾਂਗ ਜੀਵਨ ਦੇ ਦਿਨ-ਕਟੀ ਕਰ ਰਹੀ ਸੀ। ਇਹ ਭੈਅ ਸਨ—ਵਿਦੇਸ਼ੀ ਹਾਕਮਾਂ ਦਾ ਰਾਜ ਭੈਅ, ਪੂਜਯ ਦੇਵੀ-ਦੇਵਤਿਆਂ ਦਾ ਧਰਮ ਭੈਅ ਅਤੇ ਬ੍ਰਾਹਮਣ ਤੇ ਹੋਰ ਉੱਚੀ ਜਾਤੀਆਂ ਦਾ ਸਮਾਜਿਕ ਭੈਅ। ਇਹਨਾਂ ਤਿੰਨਾਂ ਤਰ੍ਹਾਂ ਦੇ ਭੈਆਂ ਕਾਰਨ ਪਰਜਾ ਉੱਪਰ ਐਸੀ ਮੁਰਦੇਹਾਨੀ ਵਰਤੀ ਸੀ ਕਿ ਬਹਾਦਰੀ ਜਾਂ ਬੀਰਤਾ ਤਾਂ ਕਿਤੇ ਢੂੰਡਿਆਂ ਵੀ ਨਹੀਂ ਸੀ ਮਿਲਦੀ। ਗੱਲ ਕੀ, ਸਾਰੀ ਹਾਲਤ ਸਾਹ ਬਿਨਾਂ ਮ੍ਰਿਤਕ ਦੀ ਲੋਥ ਵਾਂਗ ਬਣੀ ਹੋਈ ਸੀ।

ਗੁਰੂ ਨਾਨਕ ਦੇਵ ਜੀ ਸੰਸਾਰ ਵਿਚ ਆਏ। ਨੀਝ ਲਾ ਕੇ ਵੇਖਦਿਆਂ ਹੀ ਵਿਲਕਦੀ ਹੋਈ ਲੋਕਾਈ ਦੀ ਮਨੁੱਖੀ ਸ਼ਕਲ ਵਿਚੋਂ ਪਸ਼ੂਆਂ ਦਾ ਸੁਭਾਅ ਨਜ਼ਰ ਆਇਆ। ਗੁਰੂ ਜੀ ਦਾ ਮੁੱਖ ਯਤਨ ਇਸ ਨੂੰ ਮਨੁੱਖੀ ਜਾਮੇ ਵਿਚ ਵਾਪਸ ਲਿਆਉਣਾ ਸੀ ਤਾਂਕਿ ਇਹ ਮਨੁੱਖ ਹੋਣ ਦਾ ਮਾਣ ਪ੍ਰਾਪਤ ਕਰ ਸਕੇ। ਇਸ ਆਸ਼ੇ ਦੀ ਪੂਰਤੀ ਲਈ ਜ਼ਰੂਰੀ ਸੀ ਕਿ ਬਹੁਤੇ ਕਿਸਮ ਦੇ ਦੇਵੀ-ਦੇਵਤਿਆਂ ਨੂੰ ਪੂਜਣ ਵਾਲਿਆਂ ਨੂੰ ਨਿਰਆਕਾਰ ਪਰਮਾਤਮਾ ਦੇ ਲੜ ਲਾਇਆ ਜਾਵੇ। ਜਾਤ ਵਰਣ ਦਾ ਭਿੰਨ-ਭੇਦ ਖ਼ਤਮ ਕਰਨ ਲਈ ਸੰਗਤ ਤੇ ਪੰਗਤ ਦੇ ਸਿਧਾਂਤ ਨੂੰ ਉਜਾਗਰ ਕੀਤਾ ਜਾਵੇ। ਦੂਜਿਆਂ ਦੀਆਂ ਚੂਲੀਆਂ ਭਰਨ ਵਾਲਿਆਂ ਅੰਦਰ ਹੱਥੀਂ ਕਿਰਤ ਕਰਨ ਦਾ ਸਤਿਕਾਰ ਪੈਦਾ ਕੀਤਾ ਜਾਵੇ ਤੇ ਫ਼ਜ਼ੂਲ ਦੀਆਂ ਰਸਮਾਂ-ਰੀਤਾਂ ਦੇ ਭੁਲੇਖੇ ਦੂਰ ਕੀਤੇ ਜਾਣ। ਧਰਮ ਨੂੰ ਮੰਦਰ ਅਤੇ ਮਸੀਤਾਂ ਦੀਆਂ ਚਾਰ-ਦੀਵਾਰੀਆਂ ਵਿਚੋਂ ਕੱਢ ਕੇ ਮਨੁੱਖ ਦੇ ਰੋਜ਼ਾਨਾ ਜੀਵਨ ਦਾ ਹਿੱਸਾ ਬਣਾਇਆ ਜਾਵੇ; ਗੱਲ ਕੀ, ਸਤਿਗੁਰੂ ਜੀ ਐਸੇ ਸਮਾਜ ਦੀ ਉਸਾਰੀ ਕਰ ਰਹੇ ਸਨ ਜੋ ਸਵੈ-ਸਤਿਕਾਰ ਤੇ ਸਵੈ-ਭਰੋਸੇ ਵਾਲਾ ਹੋਵੇ, ਮੌਤ ਜਿਸਦਾ ਜੀਵਨ ਹੋਵੇ ਤੇ ਦੁੱਖ ਜਿਸਦਾ ਦਾਰੂ ਹੋਵੇ , ਜੋ ਹੱਥੀਂ ਕਿਰਤ ਕਰੇ ਤੇ ਵੰਡ ਕੇ ਛਕੇ ਤੇ ਸਰਬੱਤ ਦੇ ਭਲੇ ਅੰਦਰ ਆਪਣਾ ਭਲਾ ਤੱਕੇ। ਜਿਸਦਾ ਸਾਰਾ ਜੀਵਨ ਮਨੁੱਖਤਾ ਲਈ ਹੋਵੇ।

ਸੱਚੀ ਗੱਲ ਤਾਂ ਇਹ ਹੈ ਕਿ ਮਨੁੱਖੀ ਜੀਵਨ ਦੀ ਇਸ ਕ੍ਰਾਂਤੀਕਾਰੀ ਤਬਦੀਲੀ ਲਈ ਲੰਬੀ ਘਾਲਣਾ ਤੇ ਕੁਰਬਾਨੀ ਦੀ ਲੋੜ ਸੀ। ਦੋ ਸਦੀਆਂ ਤੋਂ ਵਧੀਕ ਸਮਾਂ ਲੱਗ ਗਿਆ ਇਸ ਮੇਰੀ ਮੇਰੀ ਕਰਨ ਵਾਲੇ ਬੁਜ਼ਦਿਲ ਤੇ ਸਵਾਰਥੀ ਬਿਰਤੀ ਨੂੰ ਅਸਲ ਇਨਸਾਨ ਦੀ ਸ਼ਖ਼ਸੀਅਤ ਵਿਚ ਬਦਲਣ ਲਈ। ਜਦੋਂ ਇਹ ਸ਼ਖ਼ਸੀਅਤ ਪੂਰੀ ਤਰ੍ਹਾਂ ਨਿਖਰ ਆਈ ਤਾਂ ਗੁਰੂ ਗੋਬਿੰਦ ਸਿੰਘ ਜੀ ਨੇ 30 ਮਾਰਚ 1699 ਦੀ ਵਿਸਾਖੀ ਵਾਲੇ ਦਿਨ ਇਸ ਕੀਰੇ-ਕਾਰੇ ਮਨੁੱਖ ਨੂੰ ਦੇਵਤੇ ਹੀ ਨਹੀਂ ਸਗੋਂ ਅਕਾਲ ਮੂਰਤ ਬਣਾਉਣ ਵਿਚ ਢਿੱਲ ਨਾ ਲਗਾਈ। ਦੁਸ਼ਟ ਦਮਨ ਗੁਰਦੇਵ ਨੇ ਹੱਥ ਵਿਚ ਚਮਕਦੀ ਸ਼ਮਸ਼ੀਰ ਫੜ ਕੇ ਇਸ ਵਿਚੋਂ ਮਾਰ ਕੱਢੀਆਂ ਬੁਰਾਈਆਂ ਤੇ ਉਹਨਾਂ ਨੂੰ ਪਾਤਸ਼ਾਹੀਆਂ ਬਖਸ਼ੀਆਂ ਜਿਹਨਾਂ ਨੇ ਕਦੀ ਜੀਵਨ ਰਸ ਵੀ

ਨਹੀਂ ਸੀ ਮਾਨਿਆ। ਆਪਣੇ ਹੱਥੀਂ ਸਿਰਜੇ ਖ਼ਾਲਸੇ ਪ੍ਰਤੀ ਗੁਰੂ ਗੋਬਿੰਦ ਸਿੰਘ ਜੀ ਪੂਰੀ ਤਰ੍ਹਾਂ ਵਿਸ਼ਵਾਸ ਰੱਖਦੇ ਸਨ ਕਿ ਇਹ ਖ਼ਾਲਸਾ ਵਾਹਿਗੁਰੂ ਦੇ ਗੁਣਾਂ ਨਿਰਭਉ ਤੇ ਨਿਰਵੈਰ ਦਾ ਪੂਰਨ ਪ੍ਰਤੀਕ ਹੋਵੇਗਾ। ਇਹ ਸਬਰ ਤੇ ਸਿਦਕ ਦੀ ਮੂਰਤ ਹੋਵੇਗਾ ਜੋ ਸੱਚ ਲਈ ਲੜੇਗਾ ਤੇ ਜਿਸਦਾ ਜੀਵਨ ਤੋਂ ਮੌਤ ਤੱਕ ਦਾ ਸਫ਼ਰ ਪਰਮ ਸੱਤ ਵਿਚ ਲੀਨ ਹੋਣ ਲਈ ਹੋਵੇਗਾ। ਇਹ ਇਖ਼ਲਾਕ ਦਾ ਸਿਖਰ ਤੇ ਦਲੇਰੀ ਅਤੇ ਦ੍ਰਿੜ੍ਹਤਾ ਦੀ ਮੁਕੰਮਲ ਤਸਵੀਰ ਹੋਵੇਗਾ। ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਕਿ ਇਹ ਖ਼ਾਲਸਾ ਵਾਹਿਗੁਰੂ ਜੀ ਕਾ ਖ਼ਾਲਸਾ ਹੈ ਤੇ ਸਮੂਹ ਹੈ ਪੰਜਾਂ ਗੁਣਾਂ ਦਾ :

**ਖ਼ਾਲਸਾ ਹੋਵੇ ਸਦਾ ਉਦਾਰਚਿਤ।**
**ਖ਼ਾਲਸਾ ਹੋਵੇ ਸਦਾ ਧਰਮ ਬ੍ਰਿਤ।**
**ਖ਼ਾਲਸਾ ਨਾ ਹਾਰੇ ਹਿੰਮਤ ਕਦੇ ਵੀ।**
**ਖ਼ਾਲਸਾ ਰਹੇ ਅਡੋਲ ਤ੍ਰੈਕਾਲ।**
**ਖ਼ਾਲਸਾ ਪਾਲੇ ਬਿਰਦ ਸਾਹਿਬੀ ਵਾਲਾ।**

ਗੁਰੂ ਨਾਨਕ ਦੇਵ ਜੀ ਵਲੋਂ ਸਿਰਜੇ ਨਿਰਮਲ ਪੰਥ ਤੇ ਵਾਹਿਗੁਰੂ ਜੀ ਕਾ ਖ਼ਾਲਸਾ ਨੂੰ ਕਲਗੀਧਰ ਪਿਤਾ ਨੇ ਖ਼ਾਲਸਾ ਪੰਥ ਦਾ ਨਾਮ ਦਿੱਤਾ। ਖ਼ਾਲਸਾ ਦਾ ਅਰਥ ਹੀ, ਪਾਤਸ਼ਾਹ ਦਾ ਆਪਣਾ ਹੈ। ਉਸਨੂੰ ਕੇਵਲ ਇਕ ਵਾਹਿਗੁਰੂ ਤੋਂ ਬਿਨਾਂ ਕਿਸੇ ਹੋਰ ਦੀ ਅਧੀਨਗੀ ਮਨਜ਼ੂਰ ਨਹੀਂ ਹੈ। ਅੰਮ੍ਰਿਤ ਬਖਸ਼ਣ ਸਮੇਂ ਕਲਗੀਧਰ ਪਿਤਾ ਨੇ ਫ਼ੁਰਮਾਇਆ, **"ਮੈਂ ਚਾਹੁੰਦਾ ਹਾਂ ਕਿ ਤੁਸੀਂ ਸਾਰੇ ਇਕ ਰਾਹ ਤੇ ਤੁਰੋ ਅਤੇ ਇਕੋ ਹੀ ਧਰਮ ਅਪਣਾਉ। ਵੱਖ-ਵੱਖ ਜਾਤਾਂ ਦੇ ਵਖਰੇਵੇਂ ਮਿਟਾ ਦਿਉ, ਇਕ ਦੂਜੇ ਨਾਲ ਖੁਲ੍ਹ ਕੇ ਮਿਲੋ, ਵਰਣ ਵੰਡ, ਜਿਨ੍ਹਾਂ ਦਾ ਜ਼ਿਕਰ ਸ਼ਾਸਤਰਾਂ ਵਿਚ ਆਇਆ ਹੈ, ਨੂੰ ਮੁੱਢ ਤੋਂ ਹੀ ਖ਼ਤਮ ਕਰ ਦਿਉ। ਸਾਰੀਆਂ ਜਾਤਾਂ ਇਕੋ ਬਾਟੇ ਵਿਚੋਂ ਅੰਮ੍ਰਿਤ ਛਕ ਕੇ ਇਕ-ਦੂਜੇ ਲਈ ਪਿਆਰ ਪੈਦਾ ਕਰਕੇ ਨਫ਼ਰਤ ਨੂੰ ਦੂਰ ਕਰੋ।"**

ਮੁੱਕਦੀ ਗੱਲ ਤਾਂ ਇਹ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਦੀ ਸਿਰਜਣਾ ਕਰਕੇ ਸਿੱਖਾਂ ਵਿਚੋਂ ਹਰ ਪ੍ਰਕਾਰ ਦੀ ਗ਼ੁਲਾਮੀ ਨੂੰ ਮੁੱਢੋਂ ਹੀ ਖ਼ਤਮ ਕਰ ਦਿੱਤਾ। ਆਪ ਜੀ ਨੇ ਖ਼ਾਲਸੇ ਨੂੰ ਆਜ਼ਾਦ ਰਹਿਣ ਤੇ ਹਰ ਪ੍ਰਕਾਰ ਦੇ ਭੈਅ ਤੋਂ ਰਹਿਤ ਹੋ ਕੇ ਲੋਕ ਭਲਾਈ ਲਈ ਜੀਵਨ ਜਿਊਣ ਦਾ ਸਿਰਫ਼ ਉਪਦੇਸ਼ ਹੀ ਨਹੀਂ ਦਿੱਤਾ ਸਗੋਂ ਆਪਣੇ ਸੰਪੂਰਨ ਜੀਵਨ ਵਿਚ ਇਹਨਾਂ ਉਪਦੇਸ਼ਾਂ ਦੀ ਪੂਰਤੀ ਲਈ ਜ਼ੁਲਮ ਵਿਰੁੱਧ ਸੰਘਰਸ਼ਸ਼ੀਲ ਰਹੇ। ਆਪ ਨੇ ਆਪਣੀਆਂ ਸਾਰੀਆਂ ਪ੍ਰਾਪਤੀਆਂ ਦਾ ਸਿਹਰਾ ਖ਼ਾਲਸੇ ਨੂੰ ਹੀ ਦਿੱਤਾ ਹੈ ਕਿਉਂਕਿ ਆਪ ਆਪਣੇ ਤੇ ਖ਼ਾਲਸਾ ਪੰਥ ਵਿਚ ਕੋਈ ਫ਼ਰਕ ਹੀ ਨਹੀਂ ਸਨ ਸਮਝਦੇ। ਸਰਬ ਲੋਹ ਗ੍ਰੰਥ ਵਿਚ ਇਹਨਾਂ ਵਿਚਾਰਾਂ ਦੀ ਪੁਸ਼ਟੀ ਇਸ ਤਰ੍ਹਾਂ ਕੀਤੀ ਗਈ ਹੈ :

**ਮੇਰੋ ਇਸ਼ਟ ਅਰ ਨੇਸ਼ਠਾ, ਖ਼ਾਲਸਾ ਪੂਜਨ ਧਿਆਨ॥**
**ਦਰਸਨ ਪਰਸਨ ਖ਼ਾਲਸਾ, ਮੁਕਤ ਰੂਪ ਸਤ ਜਾਨ॥**
**ਆਤਮ ਰਸ ਜਿਹ ਜਾਨਹੀ, ਸੋ ਹੈ ਖ਼ਾਲਸ ਦੇਵ॥**
**ਪ੍ਰਭ ਮਹਿ, ਮੋ ਮਹਿ, ਤਾਸ ਮਹਿ, ਰੰਚਕ ਨਾਹਨ ਭੇਵ॥**

ਉਪਰਲੇ ਵਿਚਾਰਾਂ ਤੋਂ ਇਹ ਗੱਲ ਸਪੱਸ਼ਟ ਹੈ ਕਿ ਖ਼ਾਲਸਾ ਗੁਰੂ ਵਲੋਂ ਬਖ਼ਸ਼ੇ ਵਿਚਾਰਾਂ

ਤੇ ਸਿਧਾਂਤਾਂ ਨੂੰ ਗ੍ਰਹਿਣ ਕਰਨ ਵਾਲਿਆਂ ਦਾ ਅਜਿਹਾ ਸੁੰਦਰ ਰੂਪ ਹੈ ਜੋ ਆਪਣੇ ਵਿਸ਼ੇਸ਼ ਗੁਣਾਂ ਤੇ ਉੱਚ ਆਚਰਨ ਨਾਲ ਸਿੱਖ ਜੀਵਨ ਜਾਚ ਲਈ ਵਿਸ਼ੇਸ਼ ਮਾਰਗ-ਦਰਸ਼ਨ ਕਰਦਾ ਹੈ। ਖ਼ਾਲਸਾ ਆਜ਼ਾਦ ਸੋਚਣੀ ਦਾ ਮਾਲਕ ਹੈ ਤੇ ਇਸ ਦੇ ਰਾਜ ਦਾ ਸੰਕਲਪ ਵੀ ਆਜ਼ਾਦ ਸੋਚਣੀ ਵਾਲੇ ਵਿਅਕਤੀਆਂ ਦੇ ਹੱਥ ਵਿਚ ਹੈ। ਖ਼ਾਲਸੇ ਦੀ ਸਿਰਜਨਾ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਜੀਵਨ ਦੇ ਅੰਤਮ 9 ਸਾਲਾਂ ਵਿਚ ਹੀ ਖ਼ਾਲਸਾ ਸਾਜਣ ਦਾ ਉਦੇਸ਼, ਖ਼ਾਲਸੇ ਦੀਆਂ ਜ਼ਿੰਮੇਵਾਰੀਆਂ ਤੇ ਇਸ ਸੰਬੰਧੀ ਉਲੀਕੀ ਜਾਣ ਵਾਲੀ ਰਾਜਨੀਤੀ ਆਦਿ ਪੂਰੀ ਤਰ੍ਹਾਂ ਖ਼ਾਲਸੇ ਦੀ ਮਾਨਸਿਕਤਾ ਵਿਚ ਪ੍ਰਪੱਕ ਕਰ ਦਿੱਤੇ ਸਨ। ਇਸ ਵਿਸ਼ਵਾਸ ਅਧੀਨ ਹੀ ਖ਼ਾਲਸਾ 18ਵੀਂ ਸਦੀ ਵਿਚ ਲੰਮਾ ਸਮਾਂ ਸੰਘਰਸ਼ ਕਰਦਾ ਰਿਹਾ ਅਤੇ ਅੰਤ ਨੂੰ ਫ਼ਤਹਿ ਪਾਈ। ਇਸ ਸੰਘਰਸ਼ ਅਤੇ ਖ਼ਾਲਸੇ ਵਲੋਂ ਪਾਈ ਫ਼ਤਹਿ ਦਾ ਆਧਾਰ ਉਹਨਾਂ ਦੀ ਮਾਨਸਿਕਤਾ ਵਿਚ ਪਾਤਸ਼ਾਹੀਆਂ ਪ੍ਰਾਪਤ ਕਰਨ ਤੇ ਗੁਰੂ ਸਾਹਿਬ ਦੇ ਸਿੱਖਾਂ ਨਾਲ ਕੀਤੇ ਬਚਨਾਂ ਦੇ ਪੂਰਾ ਹੋਣ ਦਾ ਅਟੱਲ ਵਿਸ਼ਵਾਸ ਸੀ। ਭਾਈ ਰਤਨ ਸਿੰਘ ਭੰਗੂ ਦੁਆਰਾ ਲਿਖੇ· ਸ੍ਰੀ ਗੁਰੂ ਪੰਥ ਪ੍ਰਕਾਸ਼ ਅਨੁਸਾਰ ਸਿੱਖਾਂ ਦੀ ਵਿਚਾਰਧਾਰਾ ਦੇ ਦੋ ਹੀ ਪਹਿਲੂ ਸਨ। ਇਕ ਪਹਿਲੂ ਇਹ ਕਿ ਉਹ ਰਾਜ ਭਾਗ ਦਾ ਮਾਲਕ ਹੋ ਸਕਦਾ ਹੈ ਤੇ ਦੂਜਾ ਪਹਿਲੂ ਇਹ ਕਿ ਰਾਜ ਭਾਗ ਦੀ ਪ੍ਰਾਪਤੀ ਕਰਨ ਵਾਲਾ ਅਸਲ ਵਿਚ ਖ਼ਾਲਸਾ ਹੈ ਤੇ ਇਸ ਲਈ ਉਹ ਲੜ ਕੇ ਮਰਨ ਨੂੰ ਤਿਆਰ ਹੈ। ਇਸ ਗੱਲ ਦਾ ਪ੍ਰਤੱਖ ਪ੍ਰਮਾਣ ਇਤਿਹਾਸ ਦੀ ਉਸ ਘਟਨਾ ਤੋਂ ਮਿਲਦਾ ਹੈ ਜਿਸ ਵਿਚ ਜ਼ਕਰੀਆ ਖ਼ਾਂ ਵਲੋਂ ਭੇਜੀ ਨਵਾਬੀ ਦੀ ਖਿਲਤ ਨੂੰ ਖ਼ਾਲਸੇ ਨੇ ਠੋਹਕਰ ਮਾਰ ਦਿੱਤੀ। ਉਹਨਾਂ ਸਿੱਖ ਆਗੂਆਂ ਦਾ ਪੂਰਨ ਵਿਸ਼ਵਾਸ ਸੀ ਕਿ ਜੇਕਰ ਰਾਜ ਭਾਗ ਖ਼ਾਲਸੇ ਦੇ ਭਾਗਾਂ ਵਿਚ ਵਾਹਿਗੁਰੂ ਨੇ ਆਪ ਲਿਖਿਆ ਹੈ ਤਾਂ ਫਿਰ ਉਹ ਕਿਸੇ ਵਲੋਂ ਭੇਜੀ ਨਵਾਬੀ ਕਿਉਂ ਪ੍ਰਵਾਨ ਕਰੇ। ਇਸ ਤੋਂ ਇਹ ਗੱਲ ਪ੍ਰਗਟ ਹੁੰਦੀ ਹੈ ਕਿ ਉਹ ਹਮੇਸ਼ਾ ਹੀ ਆਜ਼ਾਦ ਸਿੱਖ ਰਾਜ ਲਈ ਤਤਪਰ ਰਹਿੰਦੇ ਸਨ ਤੇ ਇਸ ਤੋਂ ਘੱਟ ਕਿਸੇ ਵੀ ਗੱਲ ਉੱਤੇ ਉਹ ਸਮਝੌਤਾ ਨਹੀਂ ਸਨ ਕਰਨਾ ਚਾਹੁੰਦੇ। ਇਸ ਘਟਨਾ ਤੋਂ ਖ਼ਾਲਸੇ ਦੇ ਆਤਮ-ਵਿਸ਼ਵਾਸ ਤੇ ਆਪਣੇ ਗੁਰੂ ਉਤੇ ਭਰੋਸੇ ਦਾ ਪ੍ਰਤੱਖ ਨਜ਼ਾਰਾ ਪ੍ਰਗਟ ਹੁੰਦਾ ਹੈ। ਉਹਨਾਂ ਨੂੰ ਭਰੋਸਾ ਸੀ ਕਿ ਆਜ਼ਾਦ ਰਾਜ ਤੋਂ ਬਿਨਾਂ ਹਮੇਸ਼ਾ ਖੱਜਲ-ਖੁਆਰੀ ਹੀ ਪੱਲੇ ਪੈਂਦੀ ਹੈ ਤੇ ਕਦੇ ਸੁਖ ਨਹੀਂ ਮਿਲ ਸਕਦਾ। ਭਾਈ ਰਤਨ ਸਿੰਘ ਭੰਗੂ ਨੇ ਖ਼ਾਲਸੇ ਦੇ ਅਟੱਲ ਵਿਸ਼ਵਾਸਾਂ ਨੂੰ ਪੰਥ ਪ੍ਰਕਾਸ਼ ਵਿਚ ਇਸ ਤਰ੍ਹਾਂ ਦਰਜ ਕੀਤਾ ਹੈ :

**ਹਮ ਕੋ ਸਤਿਗੁਰ ਬਚਨ ਪਾਤਿਸ਼ਾਹੀ, ਹਮ ਕੋ ਜਾਪਤ ਫਿਰ ਸੋਊ ਆਹੀ ॥**
**ਹਮ ਰਾਖਤ ਪਾਤਿਸ਼ਾਹੀ ਦਾਵਾ, ਜਾਂ ਇਤਕੋ ਜਾਂ ਅਗਲੋ ਪਾਵਾ ॥**
**ਜੋ ਸਤਿਗੁਰ ਸਿੱਖਨ ਕਹੀ ਬਾਤ, ਹੋਗੁ ਸਾਈ ਨਹਿ ਖਾਲੀ ਜਾਤ ॥**
**ਧ੍ਰੂਵਿਧਰਤ ਔ ਧਵਲ ਡੁਲਾਇ, ਸਤਿਗੁਰ ਬਚਨ ਨ ਖਾਲੀ ਜਾਇ ॥**
**ਪਾਤਿਸ਼ਾਹੀ ਛਡ ਕਿਮ ਲਹੈਂ ਨਿਬਾਬੀ, ਪਰਾਧੀਨ ਜਿੰਹ ਮਾਂਹਿ ਖਰਾਬੀ ॥**

ਫਿਰ ਜਦੋਂ ਸ: ਸੁਬੇਗ ਸਿੰਘ ਜੀ ਦੇ ਦੁਬਾਰਾ ਬੇਨਤੀ ਕਰਨ 'ਤੇ ਖ਼ਾਲਸੇ ਨੇ ਨਵਾਬੀ ਪ੍ਰਵਾਨ ਕਰਨ ਦੀ ਗੱਲ ਸੋਚੀ ਤਾਂ ਉਸ ਵਿਚ ਪੰਥਕ ਹਿੱਤਾਂ ਨੂੰ ਸਭ ਤੋਂ ਅੱਗੇ ਰੱਖਿਆ ਗਿਆ। ਫਿਰ ਜਦ ਇਹ ਨਵਾਬੀ ਕਿਸ ਨੂੰ ਦੇਣ ਦਾ ਮਾਮਲਾ ਸਾਹਮਣੇ ਆਇਆ ਤਾਂ ਇਸ

ਜ਼ਿੰਮੇਵਾਰੀ ਨੂੰ ਪੂਰੀ ਤਰ੍ਹਾਂ ਨਿਭਾਉਣ ਲਈ ਸਾਰੇ ਗੁਣ ਸਰਦਾਰ ਕਪੂਰ ਸਿੰਘ ਵਿਚ ਮੌਜੂਦ ਹੋਣ ਕਾਰਨ ਇਹ ਫ਼ੈਸਲਾ ਕੀਤਾ ਕਿ ਇਹ ਜ਼ਿੰਮੇਵਾਰੀ ਉਹਨਾਂ ਨੂੰ ਦਿੱਤੀ ਜਾਵੇ। ਇਹ ਜਥੇਦਾਰ ਹਰ ਪ੍ਰਕਾਰ ਦੀ ਸੇਵਾ—ਲੰਗਰ ਦੇ ਭਾਂਡੇ ਮਾਂਜਣ, ਪਾਣੀ ਤੇ ਪੱਖੇ ਦੀ ਸੇਵਾ ਹੱਥੀਂ ਕਰਨ ਅਤੇ ਤਬੇਲੇ ਵਿਚ ਘੋੜਿਆਂ ਦੀ ਦੇਖ-ਭਾਲ ਕਰਨ ਵਿਚ ਮਾਣ ਸਮਝਦਾ ਸੀ। ਉਹਨਾਂ ਕੌਮੀ ਦਰਦ ਰੱਖਣ ਵਾਲਿਆਂ ਨੂੰ ਪਤਾ ਸੀ ਕਿ ਜਿਹੜਾ ਸਿੱਖ ਆਗੂ ਕੇਵਲ ਦਿਖਲਾਵੇ ਦਾ ਸਿੱਖ ਹੀ ਹੈ, ਉਹ ਕਦੇ ਵੀ ਕਾਮਯਾਬ ਆਗੂ ਨਹੀਂ ਬਣ ਸਕਦਾ। ਇਹ ਤਾਂ ਸੰਭਵ ਹੈ ਕਿ ਅਜਿਹਾ ਆਗੂ ਕੁਝ ਸਮੇਂ ਲਈ ਆਪਣੀ ਮਾਇਆ ਜਾਂ ਬਾਹਾਂ ਦੇ ਬਲ ਉੱਤੇ ਲੀਡਰੀ ਚਮਕਾ ਜਾਏ, ਬਹੁਤ ਲੰਮੇ ਸਮੇਂ ਤੱਕ ਉਹ ਆਪਣਾ ਪ੍ਰਭਾਵ ਕਾਇਮ ਨਹੀਂ ਰੱਖ ਸਕਦਾ ਕਿਉਂਕਿ ਸਿੱਖੀ ਦਾ ਧੁਰਾ ਹੀ ਧਰਮ ਹੈ ਨਾ ਕਿ ਸਿਆਸਤ।

ਸਿੱਖ ਆਗੂਆਂ ਦੀ ਯੋਗ ਅਗਵਾਈ; ਦੀਰਘ ਦ੍ਰਿਸ਼ਟੀ ਤੇ ਕੌਮੀ ਸਨੇਹ ਵਿਚੋਂ ਸਿੱਖ ਸੰਘਰਸ਼ ਉੱਜਲ ਮੂੰਹ ਲੈ ਕੇ ਨਿਕਲਿਆ। ਪੰਜਾਬ ਦੀ ਧਰਤੀ 'ਤੇ ਸਿੱਖ ਰਾਜ ਕਾਇਮ ਹੋਇਆ। 19ਵੀਂ ਸਦੀ ਦੇ ਪਹਿਲਾ ਅੱਧ ਮਹਾਰਾਜਾ ਰਣਜੀਤ ਸਿੰਘ ਸਿੱਖਾਂ ਦੇ ਰਾਜਸੀ ਆਗੂ ਬਣੇ। ਆਪਣੇ ਰਾਜ-ਭਾਗ ਅੰਦਰ ਮਹਾਰਾਜੇ ਨੇ ਸਿੱਖ ਰਾਜ ਦੀਆਂ ਹੱਦਾਂ ਵਿਚ ਵਾਧਾ ਕੀਤਾ ਤੇ ਰਾਜ ਦੀ ਵਿਸ਼ਾਲਤਾ ਨੂੰ ਬਣਾਈ ਰੱਖਣ ਲਈ ਉਹਨਾਂ ਨੇ ਪੂਰਾ ਯੋਗਦਾਨ ਪਾਇਆ ਆਪਣੇ ਰਾਜ ਦੌਰਾਨ ਪੇਸ਼ ਆਈਆਂ ਸਮੱਸਿਆਵਾਂ ਨੂੰ ਚੰਗੀ ਤਰ੍ਹਾਂ ਸਮਝ ਕੇ ਉਹਨਾਂ ਨੂੰ ਹੱਲ ਵੀ ਕਰਦੇ ਰਹੇ ਪਰ ਉਹਨਾਂ ਦੀ ਸਿਧਾਂਤਕ ਸਮਝੌਤਾਵਾਦੀ ਨੀਤੀ ਹਾਲਾਤ ਨੂੰ ਬਦਲਣ ਦੀ ਥਾਂ ਤੇ ਹਾਲਾਤ ਅੱਗੇ ਗੋਡੇ ਟੇਕਣ ਨੂੰ ਹੀ ਠੀਕ ਸਮਝਦੀ ਰਹੀ। ਉਹ ਗ਼ੈਰ-ਸਿੱਖ ਮੰਤਰੀਆਂ/ਦਰਬਾਰੀਆਂ ਦੇ ਚੱਕਰਵਿਊ ਵਿਚ ਫਸ ਗਏ ਤੇ ਰਾਜ ਦੀ ਵਾਗਡੋਰ ਯੋਗ ਹੱਥਾਂ ਵਿਚ ਨਾ ਦਿੱਤੀ, ਅਤੇ ਉਨ੍ਹਾਂ ਪਰਿਵਾਰਕ ਮੋਹ ਨੂੰ ਹੀ ਤਰਜੀਹ ਦਿੱਤੀ ਜਿਸਦਾ ਖਮਿਆਜ਼ਾ ਸਿੱਖ ਕੌਮ ਨੂੰ ਉਹਨਾਂ ਦੀ ਮੌਤ ਤੋਂ ਬਾਅਦ ਭੁਗਤਣਾ ਪਿਆ ਭਾਵੇਂ ਖੜਕ ਸਿੰਘ ਨੂੰ ਆਪਣਾ ਵਾਰਸ ਬਣਾਉਣ ਸਮੇਂ ਸ: ਹਰੀ ਸਿੰਘ ਨਲੂਏ ਵਰਗੇ ਨਿਧੜਕ ਜਰਨੈਲ ਨੇ ਇਤਰਾਜ਼ ਵੀ ਉਠਾਏ ਸਨ। ਮਹਾਰਾਜਾ ਰਣਜੀਤ ਸਿੰਘ ਅੰਦਰ ਸਿੱਖੀ, ਸਿੱਖ ਸੰਸਥਾਵਾਂ, ਸਿੱਖ ਗੁਰਧਾਮਾਂ ਅਤੇ ਦੂਜੇ ਧਰਮਾਂ ਪ੍ਰਤੀ ਅਥਾਹ ਸ਼ਰਧਾ ਸੀ। ਕੇਵਲ ਸ਼ਰਧਾ ਰੱਖਣਾ ਹੀ ਇਕ ਸਿੱਖ ਆਗੂ ਦਾ ਗੁਣ ਨਹੀਂ ਹੁੰਦਾ ਸਗੋਂ ਉੱਚੇ-ਸੁੱਚੇ ਜੀਵਨ ਅਤੇ ਕਰਮਾਂ ਕਰਕੇ ਉਹ ਆਗੂ ਕੌਮ/ਧਰਮ ਨੂੰ ਪੂਰੀ ਤਰ੍ਹਾਂ ਸਮਰਪਿਤ ਹੋਣਾ ਚਾਹੀਦਾ ਹੈ ਪਰ ਮਹਾਰਾਜਾ ਰਣਜੀਤ ਸਿੰਘ ਇਸ ਪੱਖ ਵਿਚ ਅਸਫ਼ਲ ਰਹੇ ਤੇ ਉਹਨਾਂ ਦੀ ਮੌਤ ਤੋਂ ਛੇਤੀ ਹੀ ਬਾਅਦ ਸਿੱਖ ਰਾਜ ਦਾ ਸੂਰਜ ਅਲੋਪ ਹੋ ਗਿਆ।

ਸਿੱਖ ਰਾਜ ਦਾ ਖ਼ਾਤਮਾ ਆਪਣੇ ਆਪ ਵਿਚ ਸਿੱਖ ਵਿਚਾਰਧਾਰਾ ਲਈ ਇਕ ਵੱਡਾ ਨੁਕਸਾਨ ਸੀ। ਸੰਨ 1841-1861 ਦੋ ਦਹਾਕਿਆਂ ਵਿਚਕਾਰ ਸਿੱਖਾਂ ਦੀ ਗਿਣਤੀ ਇਕ ਕਰੋੜ ਤੋਂ ਘਟ ਕੇ 18 ਲੱਖ ਰਹਿ ਗਈ ਸੀ। ਇਸ ਨਿਰਾਸਤਾ ਦੇ ਆਲਮ ਵਿਚ ਸਿੰਘ ਸਭਾ ਲਹਿਰ ਨੇ ਜਨਮ ਲਿਆ ਜੋ ਉਨੀਵੀਂ ਸਦੀ ਦੇ ਅੰਤਲੇ ਦਹਾਕਿਆਂ ਤੇ 20ਵੀਂ ਸਦੀ ਦੇ ਪਹਿਲੇ ਦਹਾਕੇ ਵਿਚ ਸਿੱਖ ਪੰਥ ਲਈ ਨਵੀਂ ਰੌਸ਼ਨੀ ਪੈਦਾ ਕਰ ਗਈ। ਇਸ ਲਹਿਰ ਨੂੰ ਪ੍ਰਚੰਡ ਕਰਨ ਵਾਲਿਆਂ ਦਾ ਮੁੱਖ ਨਿਸ਼ਾਨਾ 20ਵੀਂ ਸਦੀ ਦੇ ਸਿੱਖ ਪੰਥ ਲਈ ਮਾਰਗ ਦਰਸ਼ਨ ਕਰਨਾ ਸੀ ਤਾਂ ਕਿ ਉਹ ਆਪਣੇ ਸਿਧਾਂਤ ਤੇ ਆਦਰਸ਼ 'ਤੇ ਪੂਰੀ ਤਰ੍ਹਾਂ ਕਾਇਮ

ਰਹਿ ਸਕੇ। ਇਹਨਾਂ ਮਹਾਨ ਕੌਮਪ੍ਰਸਤਾਂ ਦੀ ਕੁਰਬਾਨੀ ਤੇ ਤਿਆਗ ਵਿਚੋਂ ਫਿਰ ਅਕਾਲੀ ਲਹਿਰ ਨੇ ਜਨਮ ਲਿਆ ਤੇ ਇਸ ਅਕਾਲੀ ਲਹਿਰ ਨੇ ਭਾਰਤ ਦੀ ਆਜ਼ਾਦੀ ਵਿਚ ਆਪਣੀ ਗਿਣਤੀ ਨਾਲੋਂ ਕਈ ਗੁਣਾ ਵੱਧ ਹਿੱਸਾ ਪਾਇਆ। 1947 ਵਿਚ ਹਿੰਦੁਸਤਾਨ ਤਾਂ ਆਜ਼ਾਦ ਹੋ ਗਿਆ ਪਰ ਸਿੱਖ ਇਕ ਗ਼ੁਲਾਮੀ ਵਿਚੋਂ ਨਿਕਲ ਕੇ ਦੂਜਿਆਂ ਦੀ ਗ਼ੁਲਾਮੀ ਵਿਚ ਜਕੜੇ ਗਏ। ਲਗਭਗ 19 ਸਾਲ ਦੇ ਲੰਮੇ ਸੰਘਰਸ਼ ਤੋਂ ਬਾਅਦ ਸੰਨ 1966 ਵਿਚ ਪੰਜਾਬੀ ਸੂਬਾ ਹੋਂਦ ਵਿਚ ਆਇਆ। 1967 ਤੋਂ 1997 ਦੇ 30 ਸਾਲ ਦੇ ਸਮੇਂ ਵਿਚ ਕਈ ਵਾਰੀ ਅਕਾਲੀਆਂ ਨੂੰ ਪੰਜਾਬ ਵਿਚ ਸਰਕਾਰ ਬਣਾਉਣ ਦਾ ਮੌਕਾ ਮਿਲਿਆ। 1997-2002 ਵਿਚ ਅਕਾਲੀ ਦਲ ਨੇ ਬੀ. ਜੇ. ਪੀ. ਨਾਲ ਮਿਲ ਕੇ ਸਰਕਾਰ ਬਣਾਈ ਤੇ ਹੁਣ ਫਿਰ 2007 ਵਿਚ ਦੋਹਾਂ ਪਾਰਟੀਆਂ ਦਾ ਗਠਜੋੜ ਸੱਤਾ ਵਿਚ ਆਇਆ ਹੈ। ਆਪਣੇ ਸੂਬੇ ਲਈ ਤਰੱਕੀ ਦੇ ਕੰਮ ਕਰਨੇ ਹਰ ਰਾਜ ਸਰਕਾਰ ਦਾ ਕੰਮ ਹੁੰਦਾ ਹੈ ਪਰ ਦੇਖਣ ਦੀ ਗੱਲ ਹੈ ਕਿ ਪੰਥਕ ਕਹਾਉਣ ਵਾਲੀਆਂ ਇਨ੍ਹਾਂ ਸਰਕਾਰਾਂ ਨੇ ਪਿਛਲੇ ਇੰਨੇ ਵਰ੍ਹਿਆਂ ਵਿਚ ਆਪਣੀ ਕੌਮ ਲਈ ਕੀ ਕੀਤਾ ਹੈ? ਲਗਾਤਾਰ ਇੰਨੇ ਲੰਮੇ ਸੰਘਰਸ਼ ਕਰਨ ਵਾਲੀ ਇਹ ਕੌਮ ਜਿਸਨੇਂ ਆਪਣਾ ਸਾਰਾ ਕੁਝ ਸੰਘਰਸ਼ ਵਿਚ ਦਾਅ ਤੇ ਲਾ ਦਿੱਤਾ ਅੱਜ ਫਿਰ ਪੰਥਕ ਵਾਤਾਵਰਨ ਸਿਰਜਨ ਤੋਂ ਹਿਚਕਚਾਹਟ ਕਿਉਂ ਮਹਿਸੂਸ ਕਰ ਰਹੀ ਹੈ? ਸੰਨ 1978 ਤੋਂ 1993 ਤੱਕ ਸਿੱਖ ਜਵਾਨੀ ਦਾ ਘਾਣ ਹੋਇਆ। ਦਿੱਲੀ, ਕਾਨਪੁਰ ਤੇ ਭਾਰਤ ਦੇ ਬਹੁਤ ਸੂਬਿਆਂ ਵਿਚ ਸਿੱਖਾਂ ਨੂੰ ਸਿਰਫ਼ ਵੱਖਰਾ ਸਰੂਪ ਹੋਣ ਕਰਕੇ ਹੀ ਮੌਤ ਦੇ ਮੂੰਹ ਵਿਚ ਸੁੱਟਿਆ ਗਿਆ। 1984 ਵਿਚ ਸ੍ਰੀ ਦਰਬਾਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਤੇ ਹੋਰ ਕਈ ਗੁਰਧਾਮਾਂ ਦੀ ਘੋਰ ਨਿਰਾਦਰੀ ਹੋਈ। ਹਜ਼ਾਰਾਂ ਦੀ ਗਿਣਤੀ ਵਿਚ ਸਿੱਖ ਜਵਾਨੀ ਜੇਲ੍ਹਾਂ ਦੀਆਂ ਕਾਲ-ਕੋਠੜੀਆਂ ਵਿਚ ਬੰਦ ਕਰ ਦਿੱਤੀ ਗਈ। ਲੱਖਾਂ ਦੀ ਗਿਣਤੀ ਵਿਚ ਨੌਜੁਆਨਾਂ ਨੂੰ ਝੂਠੇ ਪੁਲਿਸ ਮੁਕਾਬਲਿਆਂ ਵਿਚ ਖ਼ਤਮ ਕਰ ਦਿੱਤਾ ਗਿਆ। ਜੇਲ੍ਹਾਂ ਦੀਆਂ ਕਾਲ-ਕੋਠੜੀਆਂ ਵਿਚ ਬੰਦ ਨੌਜੁਆਨ ਅਜੇ ਵੀ ਪੰਥਕ ਆਗੂਆਂ ਦੇ ਮੂੰਹ ਵੱਲ ਵੇਖ ਰਹੇ ਹਨ ਕਿ ਉਹਨਾਂ ਦੀ ਜਵਾਨੀ ਤਾਂ ਹਨੇਰੇ ਵਿਚ ਨਿਕਲ ਗਈ ਤੇ ਹੁਣ ਬੁਢੇਪਾ ਵੀ ਉਹਨਾਂ ਹਨੇਰੀਆਂ ਕੋਠੜੀਆਂ ਵਿਚ ਹੀ ਗੁਜ਼ਰੇਗਾ।

ਪੰਥਕ ਆਗੂ ਹੋਣ ਦਾ ਦਾਅਵਾ ਕਰਨ ਵਾਲਿਓ ਕੇਵਲ ਰਾਜ ਸੱਤਾ ਦੀ ਪ੍ਰਾਪਤੀ ਹੀ ਨਿਸ਼ਾਨਾ ਨਹੀਂ ਹੋਣਾ ਚਾਹੀਦਾ ਸਗੋਂ ਪੰਥਕ ਬਣ ਕੇ ਪੰਥ ਦੀ ਸੇਵਾ ਲਈ ਕੁਝ ਕਰਨਾ ਸਾਡਾ ਨਿਸ਼ਾਨਾ ਹੋਣਾ ਚਾਹੀਦਾ ਹੈ। ਕੇਵਲ ਆਪਣੇ ਆਪ ਨੂੰ ਪੰਥਕ ਦੱਸਣਾ ਹੀ ਸਾਡਾ ਨਿਸ਼ਾਨਾ ਨਹੀਂ, ਸਗੋਂ ਸਾਡਾ ਸੁਭਾਅ ਅਤੇ ਸੋਚ ਵੀ ਪੰਥਕ ਰੁਚੀਆਂ ਅਨੁਸਾਰ ਹੋਣੀ ਜ਼ਰੂਰੀ ਹੈ। ਅੱਜ ਪੰਜਾਬ ਵਿਚ ਸਿੱਖਾਂ ਦੀ ਅਗਵਾਈ ਕਰਨ ਵਾਲੀ ਪਾਰਟੀ ਅਕਾਲੀ ਦਲ ਹੈ ਤੇ ਸ਼੍ਰੋਮਣੀ ਅਕਾਲੀ ਦਲ ਇਸ ਦਾ ਦਾਅਵਾ ਵੀ ਕਰਦਾ ਹੈ ਤਾਂ ਫਿਰ ਸਿੱਖ ਵੋਟਾਂ ਨਾਲ ਰਾਜ ਸੱਤਾ ਵਿਚ ਆਉਣ ਵਾਲੀ ਇਹ ਪਾਰਟੀ ਸਿੱਖ ਸਿਧਾਂਤ ਅਪਣਾਉਣ ਤੋਂ ਸ਼ਰਮ ਮਹਿਸੂਸ ਕਿਉਂ ਕਰਦੀ ਹੈ? ਦੂਜੇ ਧਰਮਾਂ ਦਾ ਸਤਿਕਾਰ ਕਰਨਾ ਹਰ ਮਨੁੱਖ ਦਾ ਮੁੱਢਲਾ ਫ਼ਰਜ਼ ਹੈ। ਸਿੱਖ ਕੌਮ ਸਰਬੱਤ ਦਾ ਭਲਾ ਮੰਗਣ ਵਾਲੀ ਵਿਚਾਰਧਾਰਾ ਸੰਸਾਰ ਨੂੰ ਦਿੰਦੀ ਹੈ। ਹਰ ਸਿੱਖ ਸਵੇਰੇ ਸ਼ਾਮ ਆਪਣੀ ਨਿਤਾਪ੍ਰਤਿ ਅਰਦਾਸ ਰਾਹੀਂ 'ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬਤ ਦਾ ਭਲਾ' ਦੇ ਸ਼ਬਦ ਆਪਣੇ ਮੂੰਹ ਤੋਂ ਉਚਾਰਦਾ ਹੈ। ਸਰਬੱਤ ਦਾ ਭਲਾ

ਮੰਗਣ ਵਾਲਾ ਇਹ ਸਿੱਖ ਆਪਣਾ ਤੇ ਆਪਣੇ ਪੰਥ ਦਾ ਭਲਾ ਉਸ ਤੋਂ ਵੀ ਪਹਿਲਾਂ ਲੋਚਦਾ ਹੈ। ਪੰਥਕ ਸਭਿਆਚਾਰ ਤੇ ਮਰਯਾਦਾਵਾਂ ਨੂੰ ਛਿੱਕੇ ਤੇ ਟੰਗ ਵੋਟਾਂ ਦੀ ਰਾਜਨੀਤੀ ਨੂੰ ਪੰਥ ਦੇ ਭਲੇ ਤੋਂ ਅੱਗੇ ਰੱਖ ਇਹ ਆਗੂ ਮੰਦਰਾਂ ਵਿਚ ਜਾ ਕੇ ਟੱਲ ਖੜਕਾਉਂਦੇ ਤੇ ਕਾਲੀ ਦੇਵੀ ਦੇ ਮੰਦਰਾਂ ਵਿਚ ਮੱਥੇ 'ਤੇ ਟਿੱਕੇ ਲਗਵਾਉਂਦੇ ਆਮ ਦੇਖੇ ਗਏ ਹਨ। ਮੰਦਰਾਂ ਵਿਚ ਮੱਥਾ ਟੇਕਣ ਤੇ ਟਿੱਕੇ ਲਗਵਾਉਣ ਨੂੰ ਸਿੱਖ ਸਭਿਆਚਾਰ ਪ੍ਰਵਾਨ ਨਹੀਂ ਕਰਦਾ। ਯਾਦ ਰੱਖਣਾ ਚਾਹੀਦਾ ਹੈ ਕਿ ਆਪਣਾ ਨਿਆਰਾਪਨ ਤਿਆਗ ਕੇ ਕੋਈ ਵੀ ਸਿੱਖ ਗੁਰੂ-ਘਰ ਵਿਚ ਪ੍ਰਵਾਨ ਨਹੀਂ ਹੋ ਸਕਦਾ ਤੇ ਨਾ ਹੀ ਕਲਗੀਧਰ ਪਿਤਾ ਦੀ ਖ਼ੁਸ਼ੀ ਲੈ ਸਕਦਾ ਹੈ। ਕਲਗੀਧਰ ਪਿਤਾ ਜੀ ਦਾ ਬਚਨ ਹੈ :

**ਜਬ ਲਗ ਖ਼ਾਲਸਾ ਰਹੈ ਨਿਆਰਾ, ਤਬ ਲਗ ਤੇਜ ਦੀਓ ਮੈਂ ਸਾਰਾ ॥**
**ਜਬ ਇਹ ਗਹੈ ਬਿਪਰਨ ਕੀ ਰੀਤ ॥ ਮੈਂ ਨਾ ਕਰਉਂ ਇਨ ਕੀ ਪ੍ਰਤੀਤ ॥**

ਸ਼ੁਰੂ ਤੋਂ ਹੀ ਸ਼੍ਰੋਮਣੀ ਅਕਾਲੀ ਦਲ ਸਿੱਖਾਂ ਦੀ ਪ੍ਰਤੀਨਿਧ ਜਮਾਤ ਰਹੀ ਹੈ ਤੇ ਸਿੱਖ ਕੌਮ ਅੱਜ ਆਪਣੇ ਮਾਮਲੇ ਹੱਲ ਕਰਵਾਉਣ ਬਾਰੇ ਇਸੇ ਤੋਂ ਹੀ ਆਸ ਰੱਖਦੀ ਹੈ। ਪਾਣੀਆਂ ਦਾ ਮਸਲਾ, ਚੰਡੀਗੜ੍ਹ ਦਾ ਮਸਲਾ ਤੇ ਪੰਜਾਬੀ ਬੋਲਦੇ ਇਲਾਕਿਆਂ ਦਾ ਮਸਲਾ ਇਹ ਸਮੁੱਚੇ ਪੰਜਾਬੀਆਂ ਦੇ ਮਸਲੇ ਹਨ। ਇਹ ਕੋਈ ਕੇਵਲ ਸਿੱਖ ਮਸਲਾ ਨਹੀਂ ਹੈ। ਸਮੁੱਚੇ ਪੰਜਾਬੀਆਂ ਨੂੰ ਹੀ ਇਹਨਾਂ ਮਸਲਿਆਂ 'ਤੇ ਇਕੱਠੇ ਹੋ ਕੇ ਪਹਿਰਾ ਦੇਣ ਦੀ ਲੋੜ ਹੈ। ਪਰ ਕੁਝ ਮਸਲੇ ਅਜਿਹੇ ਹਨ ਜਿਨ੍ਹਾਂ ਦਾ ਸੰਬੰਧ ਨਿਰੋਲ ਸਿੱਖ ਸਭਿਆਚਾਰ ਨਾਲ ਹੈ ਜਿਵੇਂ :

(ੳ) ਸਿੱਖੀ ਸਰੂਪ, ਸਾਬਤ ਸੂਰਤ ਵਾਲਾ ਸਰੂਪ ਅੱਜ ਦੇ ਨੌਜੁਆਨਾਂ ਵਿਚੋਂ ਬਹੁਤ ਮੁਸ਼ਕਲ ਨਾਲ ਮਿਲਦਾ ਹੈ। ਇਸ ਵੱਲ ਫੌਰੀ ਧਿਆਨ ਦੇਣ ਦੀ ਲੋੜ ਹੈ, ਇਹ ਤਾਂ ਹੀ ਸੰਭਵ ਹੈ ਜੇ ਰਾਜ ਸੱਤਾ 'ਤੇ ਬੈਠੇ ਅਕਾਲੀ ਆਗੂ ਇਸ ਪ੍ਰਤੀ ਆਪਣੀ ਜ਼ਿੰਮੇਵਾਰੀ ਨੂੰ ਪੂਰੀ ਤਰ੍ਹਾਂ ਸਮਝਣਗੇ। ਹਰ ਇਕ ਆਗੂ ਨੂੰ ਆਪਣੇ ਘਰ ਵੱਲ ਝਾਤ ਮਾਰਨ ਦੀ ਲੋੜ ਹੈ। ਅਕਾਲੀ ਜਥੇਦਾਰ (ਮੰਤਰੀ) ਤਾਂ ਖੁਲ੍ਹਾ ਪ੍ਰਕਾਸ਼ ਦਾਹੜਾ, ਗੁਰੂ ਵਲੋਂ ਬਖਸ਼ੇ ਰੂਪ ਨੂੰ ਵੀ ਪੂਰੀ ਤਰ੍ਹਾਂ ਸਾਂਭੀ ਬੈਠਾ ਹੈ ਪਰ ਉਸਦੇ ਨਾਲ ਉਸਦਾ ਪੁੱਤਰ ਜਦੋਂ ਕਲੀਨ ਸ਼ੇਵਨ ਹੋਵੇ ਤਾਂ ਆਉਣ ਵਾਲੀ ਪੀੜ੍ਹੀ ਇਸ ਤੋਂ ਕੀ ਸੇਧ ਲਵੇਗੀ, ਆਪ ਹੀ ਸੋਚਿਆ ਜਾ ਸਕਦਾ ਹੈ। ਸੋਚਣ ਦੀ ਲੋੜ ਹੈ ਕਿ ਤੁਸੀਂ ਮੰਤਰੀ ਤਾਂ ਅੱਜ ਬਣੇ ਹੋ ਪਰ ਸਿੱਖ ਪਹਿਲਾਂ ਹੋ। ਇਸ ਵਾਸਤੇ ਸਿੱਖੀ ਬਾਣੇ, ਬਾਣੀ ਤੇ ਪਹਿਰਾ ਦੇਣ ਦੀ ਲੋੜ ਹੈ।

(ਅ) ਪੰਜਾਬ ਦੀ ਜਵਾਨੀ ਤੇ ਖ਼ਾਸ ਕਰ ਸਿੱਖ ਜਵਾਨੀ ਅੱਜ ਨਸ਼ਿਆਂ ਨੇ ਪੂਰੀ ਤਰ੍ਹਾਂ ਹੜੱਪ ਲਈ ਹੈ। ਨਸ਼ਿਆਂ ਦਾ ਸੱਪ ਮੂੰਹ ਅੱਡੀ ਖੜ੍ਹਾ ਹੈ। ਸਰਕਾਰੀ ਤੌਰ 'ਤੇ ਅਜਿਹੇ ਉਪਰਾਲੇ ਹੋਣੇ ਚਾਹੀਦੇ ਹਨ ਜਿਹਨਾਂ ਨਾਲ ਨਸ਼ਿਆਂ ਵਿਰੁੱਧ ਮੁਹਿੰਮ ਵਿੱਢੀ ਜਾਏ।

(ੲ) ਸਿੱਖ ਜਵਾਨੀ ਜੋ ਹੁਣ ਜੇਲ੍ਹਾਂ ਵਿਚ ਬੈਠੀ ਬੁਢਾਪੇ ਨੂੰ ਛੂਹ ਚੁੱਕੀ ਹੈ, ਉਸ ਵੱਲ ਵਿਸ਼ੇਸ਼ ਧਿਆਨ ਦੀ ਲੋੜ ਹੈ।

(ਸ) ਪੰਜਾਬ ਸਰਕਾਰ ਵਲੋਂ ਚਲਾਏ ਜਾਂਦੇ ਸਕੂਲਾਂ ਵਿਚ ਗੁਰੂ ਸਾਹਿਬਾਨ ਦੀਆਂ ਜੀਵਨੀਆਂ, ਸਿੱਖਿਆਵਾਂ ਨਾਲ ਸੰਬੰਧਤ ਸਾਹਿੱਤ ਨੂੰ ਮੁੱਢਲੀਆਂ ਜਮਾਤਾਂ ਤੋਂ ਹੀ ਪੜ੍ਹਾਇਆ ਜਾਵੇ ਤਾਂ ਕਿ ਇਹਨਾਂ ਸਕੂਲਾਂ ਵਿਚ ਪੜ੍ਹਨ ਵਾਲਾ ਕੌਮੀ ਭਵਿੱਖ ਸਮਾਜ ਵਿਚ ਫੈਲ ਰਹੀਆਂ ਬੁਰਾਈਆਂ ਨਾਲ ਟੱਕਰ ਲੈ ਸਕੇ।

(ਹ) ਸੰਨ 2008 ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ 300 ਸਾਲਾ ਗੁਰਗੱਦੀ ਪੁਰਬ ਆ ਰਿਹਾ ਹੈ। ਇਸ ਨੂੰ ਮਨਾਉਣ ਦੇ ਢੰਗ-ਤਰੀਕੇ ਹੁਣ ਤੋਂ ਵਿਚਾਰਨੇ ਜ਼ਰੂਰੀ ਹਨ ਨਹੀਂ ਤਾਂ ਇਹ ਦਿਵਸ ਵੀ ਪਹਿਲੀਆਂ ਸ਼ਤਾਬਦੀਆਂ ਵਾਂਗ ਰਾਜਸੀ ਸ਼ੋਅ ਬਣ ਕੇ ਹੀ ਰਹਿ ਜਾਏਗਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਦਰਸਾਈਆਂ ਮਨੁੱਖੀ ਕਦਰਾਂ-ਕੀਮਤਾਂ ਦੀ ਜਾਣਕਾਰੀ ਸੰਸਾਰ ਵਿਚ ਪ੍ਰਚਾਰਨ ਲਈ ਵਿਸ਼ੇਸ਼ ਉਪਰਾਲੇ ਕੀਤੇ ਜਾਣ। ਅੱਜ ਸਿੱਖਾਂ ਅੰਦਰ ਦੇਹਧਾਰੀ ਗੁਰੂਆਂ ਦੀ ਮਾਨਤਾ ਵੱਧਦੀ ਜਾ ਰਹੀ ਹੈ ਇਸ ਵਾਸਤੇ ਸ਼ਬਦ-ਗੁਰੂ ਦੇ ਸਿਧਾਂਤ ਨੂੰ ਸਿੱਖਾਂ ਤੱਕ ਪਹੁੰਚਾਉਣ ਲਈ ਵਿਸ਼ੇਸ਼ ਉਪਰਾਲਿਆਂ ਦੀ ਲੋੜ ਹੈ ਤਾਂ ਕਿ ਭੋਲੇ ਭਾਲੇ ਸਿੱਖ ਦੇਹਧਾਰੀਆਂ ਦੀ ਪਕੜ ਵਿਚੋਂ ਬਾਹਰ ਨਿਕਲ ਸਕਣ।

(ਕ) 1984 ਦੇ ਘੱਲੂਘਾਰੇ ਵਿਚ ਤੇ ਫਿਰ ਨਵੰਬਰ ਵਿਚ ਸਿੱਖਾਂ ਦੇ ਹੋਏ ਕਤਲੇਆਮ ਦੇ ਪੀੜਤ ਪਰਿਵਾਰਾਂ ਦੀ ਪੂਰੀ ਤਰ੍ਹਾਂ ਸਾਰ ਲਈ ਜਾਵੇ ਤਾਂ ਕਿ ਉਹ ਵੀ ਆਪਣੇ ਜੀਵਨ ਨੂੰ ਆਰਾਮ ਨਾਲ ਜੀਅ ਸਕਣ।

ਉਪਰੋਕਤ ਸਭ ਕੁਝ ਇਸ ਵਾਸਤੇ ਲਿਖਿਆ ਹੈ ਕਿ **ਲਾਵਾਰਸ ਪੰਜਾਬ ਤੇ ਸਿੱਖਾਂ ਦੇ ਅਧਿਕਾਰਾਂ ਦੇ ਲਈ ਜਦੋ-ਜਹਿਦ ਕੇਵਲ ਸ਼੍ਰੋਮਣੀ ਅਕਾਲੀ ਦਲ ਹੀ ਕਰ ਸਕਦਾ ਹੈ।** ਯਾਦ ਰੱਖਣ ਵਾਲੀ ਗੱਲ ਤਾਂ ਇਹ ਹੈ ਕਿ ਇਹਨਾਂ ਮਸਲਿਆਂ ਦਾ ਹੱਲ ਤੇ ਕੌਮ ਦੀ ਤਰੱਕੀ ਤਾਂ ਹੀ ਸੰਭਵ ਹੈ ਜੇਕਰ ਗੁਰੂ ਦੀ ਸਿੱਖਿਆ ਤੇ ਚੱਲਿਆ ਜਾਵੇ। ਇਹ ਸਭ ਕੁਝ ਤਾਂ ਹੀ ਸੰਭਵ ਹੈ ਜੇ ਗੁਰੂਆਂ ਵਲੋਂ ਦੱਸੀ ਰਹੁ-ਰੀਤ ਨੂੰ ਦ੍ਰਿੜ੍ਹਤਾ ਨਾਲ ਅਪਣਾਇਆ ਜਾਵੇ। ਜੇਕਰ ਆਪਣੀ ਮੱਤ ਤੇ ਸਵਾਰਥੀ ਰੁਚੀਆਂ ਅਧੀਨ ਹੀ ਨੀਤੀਆਂ ਬਣਨਗੀਆਂ ਤਾਂ ਫਿਰ ਕਾਮਯਾਬੀ ਨਹੀਂ ਸਗੋਂ ਹਾਰ ਦਾ ਮੂੰਹ ਹੀ ਦੇਖਣਾ ਪੈ ਸਕਦਾ ਹੈ।

ਇਕ ਹੋਰ ਗੱਲ ਜੋ ਸਾਂਝੀ ਕਰਨੀ ਜ਼ਰੂਰੀ ਸਮਝਦਾ ਹਾਂ ਕਿ ਸ਼੍ਰੋਮਣੀ ਅਕਾਲੀ ਦਲ ਦੀ ਸਥਾਪਨਾ ਦਾ ਮੁੱਖ ਮੰਤਵ ਸਿੱਖ ਵਿਰਸੇ ਨੂੰ ਸੰਭਾਲਣਾ ਤੇ ਉਸਦਾ ਪ੍ਰਚਾਰ ਤੇ ਪ੍ਰਸਾਰ ਕਰਨਾ ਸੀ। ਇਹ ਪਾਰਟੀ ਦੂਜੀਆਂ ਰਾਜਨੀਤਿਕ ਪਾਰਟੀਆਂ ਨਾਲੋਂ ਇਸ ਗੱਲ ਤੋਂ ਨਿਆਰੀ ਸੋਚ ਰੱਖਦੀ ਹੈ ਕਿ ਇਹ ਕੇਵਲ ਰਾਜਨੀਤਿਕ ਪਾਰਟੀ ਹੀ ਨਹੀਂ ਸਗੋਂ ਸਿੱਖ ਵਿਚਾਰਧਾਰਾ ਨੂੰ ਤੇ ਵਿਲੱਖਣਤਾ ਨੂੰ ਵੀ ਪ੍ਰਗਟ ਕਰਦੀ ਹੈ। ਅੱਜ ਇਸ ਵਿਲੱਖਣਤਾ ਤੋਂ ਇਸ ਪਾਰਟੀ ਨੂੰ ਪੰਜਾਬੀ ਪਾਰਟੀ ਦਾ ਨਾਂ ਦੇ ਕੇ, ਆਪਣੀ ਜ਼ਿੰਮੇਵਾਰੀ ਤੋਂ ਭੱਜਿਆ ਨਹੀਂ ਜਾ ਸਕਦਾ। ਪੰਜਾਬੀ ਜਾਂ ਪੰਜਾਬੀਅਤ ਦੀ ਗੱਲ ਕਰਨ ਵਾਲੀਆਂ ਤਾਂ ਹੋਰ ਕਈ ਰਾਜਨੀਤਿਕ ਪਾਰਟੀਆਂ ਹਨ। ਜੇਕਰ ਅੱਜ ਤੁਸੀਂ ਸਿੱਖੀ ਸਿਧਾਂਤਾਂ ਤੋਂ ਮੂੰਹ ਫੇਰੋਗੇ ਤਾਂ ਉਹ ਦਿਨ ਦੂਰ ਨਹੀਂ ਜਦੋਂ ਸਿੱਖਾਂ ਨੂੰ ਸਿੱਖ ਸਿਧਾਂਤਾਂ ਤੇ ਪਹਿਰਾ ਦੇਣ ਵਾਲੀ ਕਿਸੇ ਨਵੀਂ ਪਾਰਟੀ ਬਾਰੇ ਸੋਚਣਾ ਪੈ ਸਕਦਾ ਹੈ।

ਅੱਜ ਅਸੀਂ ਨਿਮਰਤਾ ਸਹਿਤ ਬੇਨਤੀ ਕਰਦੇ ਹਾਂ ਕਿ ਅਕਾਲ ਪੁਰਖ ਵਾਹਿਗੁਰੂ ਨੇ ਆਪ ਨੂੰ ਸਰਦਾਰੀ ਦਾ ਤਾਜ ਬਖ਼ਸ਼ਿਆ ਹੈ ਤਾਂ ਫਿਰ ਤੁਹਾਨੂੰ ਸਿਰਫ਼ ਪੰਜ ਸਾਲਾਂ ਬਾਰੇ ਹੀ ਸੋਚ ਸੀਮਤ ਨਹੀਂ ਰੱਖਣੀ ਚਾਹੀਦੀ ਸਗੋਂ ਅਜਿਹਾ ਸਥਾਈ ਸਭਿਆਚਾਰ ਸਿਰਜਿਆ ਜਾਣਾ ਚਾਹੀਦਾ ਹੈ ਕਿ ਖ਼ਾਲਸਾ ਜੀ ਕੇ ਬੋਲ ਬਾਲੇ ਸਦਾ ਬਣੇ ਰਹਿਣ ਤੇ ਇਥੋਂ ਦਾ ਹਰ ਵਸਨੀਕ ਹਲੇਮੀ ਰਾਜ ਦਾ ਸੁਖ ਮਾਣਦਾ ਰਹੇ।

